ਚੇਤਨਾ ਅਤੇ ਨੈਤਿਕ ਸ਼ਕਤੀ''[1] ਪਰਦਾਨ ਕਰਨ ਵਿਚ ਚਖਾ ਹਿੱਸਾ ਪਾਇਆ ਹੈ। ਇਸ ਮਹਾਂਕਾਵਿ ਦੀ ਸਿਰਜਨਾ ਨੇ ਸਿੱਖ ਕੌਮ ਨੂੰ ਢਹਿੰਦੀਆਂ ਕਲਾਂ ਵਲ ਜਾਣ ਤੋਂ ਕੇਵਲ ਰੋਕਿਆ ਹੀ ਨਹੀਂ, ਸਗੋਂ ਸਿੱਖ ਕੌਮ ਨੂੰ ਮੁੜ ਕੇ ਚੜ੍ਹਦੀਆਂ ਕਲਾਂ ਦੀ ਅਵਸਥਾ ਵਲ ਪਹੁੰਚਾਇਆ ਹੈ। ਇਸ ਮਹਾਂਕਾਵਿ ਦਾ ਘਾਟਾ ਇਹ ਹੈ ਕਿ ਇਹ ਆਪਣੇ ਆਪ ਵਿਚ ਪੂਰਨ ਨਹੀਂ ਬਣਦਾ, ਜਦ ਤੀਕ ਭਾਈ ਸਾਹਿਬ ਦੀ ਰਚਿਤ 'ਸੁੰਦਰੀ', 'ਬਿਜੈ ਸਿੰਘ' ਤੇ 'ਸਤਵੰਤ ਕੌਰ' ਨਾਵਲਾਂ ਨੂੰ ਵੀ ਪਿਛੋਕੜ ਵਿਚ ਰਖ ਕੇ ਨਾ ਪੜ੍ਹਿਆ ਜਾਏ, ਕਿਉਂਕਿ ਭਾਈ ਸਾਹਿਬ ਨੇ ਇਸ ਵਿਚ ਅਠਾਰ੍ਹਵੀਂ ਸਦੀ ਦੇ ਸਿੱਖੀ ਜੀਵਨ ਦੇ ਜੰਗੀ ਪੱਖ ਨੂੰ ਵਿਸਥਾਰ ਨਾਲ ਨਹੀਂ ਬਿਆਨਿਆ, ਸਗੋਂ ਇਸ ਨੂੰ ਪਿਛੋਕੜ ਅਤੇ ਸੰਖੇਪ ਹਵਾਲੇ ਦੇ ਰੂਪ ਵਿਚ ਹੀ ਵਰਤਿਆ ਗਿਆ ਹੈ। ਸਿੱਖਾਂ ਦੇ ਜੰਗੀ ਜੀਵਨ ਦੇ ਪੱਖ ਦੀ ਭਰਪੂਰ ਵਿਆਖਿਆ, ਭਾਈ ਸਾਹਿਬ ਦੇ ਉਪਰੋਕਤ ਤਿੰਨਾਂ ਨਾਵਲਾਂ ਵਿਚ ਮਿਲਦੀ ਹੈ ਅਤੇ ਆਤਮਕ ਜਾਂ ਰਹੱਸਵਾਦੀ ਪੱਖ ਦੀ ਭਰਪੂਰ ਵਿਆਖਿਆ ਇਸ ਮਹਾਂਕਾਵਿ ਵਿਚ ਮਿਲਦੀ ਹੈ।''[2] ਚੇਤੇ ਰਹੇ ਭਾਈ ਸਾਹਿਬ ਉਪਰੋਕਤ ਤਿੰਨੇ ਇਤਿਹਾਸਕ ਨਾਵਲ ਇਸ ਮਹਾਂਕਾਵਿ ਦੀ ਸਿਰਜਨਾ ਤੇ ਪਰਕਾਸ਼ਨਾ ਤੋਂ ਪਹਿਲਾਂ ਲਿਖ ਕੇ ਪਰਕਾਸ਼ਤ ਵੀ ਕਰ ਚੁਕੇ ਸਨ—'ਸੁੰਦਰੀ' ਸੰਨ ੧੮੯੮ 'ਬਿਜੈ ਸਿੰਘ' ਸੰਨ ੧੮੯੯ ਅਤੇ 'ਸਤਵੰਤ ਕੌਰ' ਸੰਨ ੧੯੦੦ ਵਿਚ।

ਜਿਥੋਂ ਤਕ ਇਸ ਸ਼ਾਹਕਾਰ ਵਿਚ ਵਰਣਿਤ ਅਧਿਆਤਮਕ ਪ੍ਰੇਮ,[3] ਪਤੀ-ਪਤਨੀ ਪਿਆਰ ਅਤੇ

---

1. ਵੇਖੋ : ਰਾਣਾ ਸੂਰਤ ਸਿੰਘ ਦੀ ਬਣਤਰ ਦਾ ਆਧਾਰ-ਧਾਰਮਿਕ ਵਿਕਾਸ, ਉਹੀ, ਪੰ: ੪ ਤੇ ੧੫.

   ੨. ਥਿਰ ਥਿਰ ਚਿਤ ਥਿਰਹਾਂ
   ਬਨੁ ਗ੍ਰਿਹੁ ਸਮ ਸਰਿਹਾਂ
   ਅੰਤਰਿ ਏਕ ਪਿਰਹਾਂ
   ਬਾਹਰਿ ਅਨੇਕ ਧਰਿਹਾਂ
   ਰਾਜਨ ਜੋਗੁ ਕਰਿਹਾਂ
   ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥
   (ਗੁਰੂ ਅਰਜਨ ਦੇਵ, ਰਾਗ ਆਸਾ)

   ੩. ਗੁਰਿ ਮਨੁ ਮਾਰਿਓ ਕਰਿ ਸੰਜੋਗੁ
   ਅਹਿਨਿਸਿ ਰਾਵੇ ਭਗਤਿ ਜੋਗੁ।
   ਗੁਰ ਸੰਤ ਸਭਾ ਦੁਖੁ ਮਿਟੈ ਰੋਗੁ
   ਜਨ ਨਾਨਕ ਹਰਿ ਵਰੁ ਸਹਜ ਜੋਗੁ।
   (ਗੁਰੂ ਨਾਨਕ ਦੇਵ, ਰਾਗੁ ਬਸੰਤ)

2. ਖਰਖ, ਚੰਡੀਗੜ੍ਹ, ੧੯੭੨, ਅੰਕ ੧, ਪੰ. ੮੪.
3. ਜਿਸ ਦੀ ਵਿਆਖਿਆ ਕਰਦਿਆਂ ਲਿਖਦੇ ਹਨ :

   ਜਗ ਦਾ ਕਾਰਨ ਪ੍ਰੇਮ, ਪ੍ਰੇਮ ਆਧਾਰ ਹੈ
   ਪ੍ਰੇਮ ਜਗਤ ਦੀ ਓਟ, ਆਸ੍ਰਾ ਪ੍ਰੇਮ ਹੈ।
   ਪ੍ਰੇਮ ਸ਼ਕਤਿ ਹੀ ਨਿੱਤ, ਇਸ ਨੂੰ ਤੋਰਦੀ
   ਪੂਰਨ 'ਪ੍ਰੇਮ-ਸਰੂਪ' ਆਪ ਅਕਾਲ ਹੈ।
   (ਰਾਣਾ ਸੂਰਤ ਸਿੰਘ, ਉਹੀ, ਪ੍ਰਕਰਣ ੨੧, ਪੰਨਾ ੧੩੦)

ਸਿੱਖੀ ਵਿਚ ਇਸਤਰੀ ਦੇ ਸਥਾਨ ਤੇ ਕਰਤਵ ਆਦਿ ਦਾ ਸੰਬੰਧ ਹੈ, ਪ੍ਰਿੰਸੀਪਲ ਤੇਜਾ ਸਿੰਘ ਅਨੁਸਾਰ ਜਦੋਂ ਇਹ ਮਹਾਂਕਾਵਿ ਪਰਕਾਸ਼ਤ ਹੋਇਆ ਸੀ "ਇਸ ਦੇ ਲਿਖਾਰੀ ਦੀ ਉਮਰ ੩੩ ਸਾਲ ਦੀ ਸੀ। ਉਸ ਵੇਲੇ ਤਕ ਪੰਜਾਬੀ ਸਾਹਿਤ ਵਿਚ ਇਹੋ ਜਿਹੀ ਕਵਿਤਾ ਨਹੀਂ ਲਿਖੀ ਗਈ ਸੀ। ਇਸ ਵਿਚ ਅਦੁੱਤੀ ਪਿਆਰ ਦਾ ਵਰਨਣ ਸੀ ਜਿਸ ਨੂੰ ਬਾਜ਼ਾਰੀ ਕਿੱਸਿਆ ਦੇ ਪੜ੍ਹਨ ਵਾਲੇ ਜਾਂ ਲੁਕ ਲੁਕ ਕੇ ਪਿਆਰ ਕਰਨ ਵਾਲੇ ਨਿੱਘੇ ਪਿਆਰ ਦੀਆਂ ਅੱਝਕ ਝਾਕੀਆਂ ਨੂੰ ਵੇਖ ਕੇ ਦਿਲੋਂ ਸ਼ਰਮਾਂਦੇ ਸਨ। ਤੀਵੀਆਂ ਲਈ ਤਾਂ ਇਹ ਪਹਿਲੀ ਚੀਜ਼ ਸੀ–ਜਿਸ ਵਿਚ ਆਪਣੇ ਘਰ ਵਾਲੇ ਲਈ ਖੁਲ੍ਹ ਕੇ ਪਿਆਰ ਵਿਖਾਇਆ ਗਿਆ ਸੀ ਅਤੇ ਨਿਸੰਗ ਹੋ ਕੇ ਪਿਆਰ ਕਰਨ ਦੇ ਵਲਵਲੇ ਜ਼ਾਹਿਰ ਕੀਤੇ ਗਏ ਸਨ। ਕਈਆਂ ਨੂੰ ਤਾਂ ਪਹਿਲੀ ਵੇਰ ਆਪਣੇ ਪਤੀ ਨੂੰ ਸੰਬੋਧਨ ਕਰਨ ਦੀਆਂ ਜਾਚਾਂ ਸਿਖਾਈਆਂ ਗਈਆਂ। ਨਹੀਂ ਤਾਂ ਬੁੱਢੀਆਂ ਨੂੰ 'ਮੁਨੀ ਦਿਆ ਲਾਲਾ' ਜਾਂ 'ਹੈਂ ਜੀ' ਤੋਂ ਪਰੇ ਕੀ ਆਉਂਦਾ ਸੀ? ਹੁਣ ਤਾਂ ਪਤੀ ਲਈ 'ਪਿਆਰੇ ਸਿਰਤਾਜ' 'ਮੇਰੇ ਸੁਹਣੇ ਜੀਓ', 'ਮੇਰੇ ਆਪਣੇ ਜੀਓ', 'ਦਿਲ ਦੇ ਵਾਲੀ' 'ਸਿਰ ਦੇ ਸਾਈਂ' ਜਹੇ ਮਿੱਠੇ ਤੇ ਨਿੱਘੇ ਬੋਲ ਵਰਤੀਣੇ ਸ਼ੁਰੂ ਹੋ ਪਏ। ਪਤੀ-ਪਤਨੀ ਦਾ ਸੰਬੰਧ ਬਹੁਤ ਉੱਚਾ ਤੇ ਸੁੱਚਾ ਸਮਝਿਆ ਜਾਣ ਲਗਾ। ਪਤੀ ਨਿਰਾ ਘਰ ਦਾ ਮਾਲਕ ਜਾਂ ਬੱਚਿਆਂ ਦਾ ਪਿਉ ਹੀ ਨਹੀਂ, ਸਗੋਂ 'ਸਦਾ ਜਾਗਦੀ ਜੋਤਿ', ਪ੍ਰਮਾਤਮਾ ਦਾ ਪ੍ਰਤੀਨਿਧ, 'ਪੂਰਾ ਸੰਤ', ਇਸ ਜਹਾਨ ਵਿਚ ਆਪਣੀ ਲੜ-ਲਗੀ ਦੀ ਸਰੀਰਕ ਤੇ ਆਤਮਿਕ 'ਰਖਿਅਕ ਅੰਤ ਪ੍ਰਯੰਤ' ਕਰਨ ਵਾਲਾ ਅਤੇ ਲੋਕ ਪਰਲੋਕ ਵਿਚ 'ਏਕ ਜੋਤਿ ਦੁਇ ਮੂਰਤੀ' ਹੋ ਕੇ ਵਰਤਣ ਵਾਲਾ ਸਮਝਿਆ ਜਾਣ ਲੱਗਾ। ਇਸਤਰੀ, ਪਤਿਬਰਤ ਇਸਤਰੀ, ਦੀ ਪਦਵੀ ਵੀ ਬਹੁਤ ਉੱਚੀ ਨਜ਼ਰ ਆਉਣ ਲੱਗੀ। ਉਹ 'ਪੁਤਲੀ ਪ੍ਰੇਮ ਦੀ', ਪਲ ਪਲ ਸਾਈਂ ਦੀ ਯਾਦ ਵਿਚ ਰਹਿਣ ਵਾਲੀ, ਉਸ ਦੀਆਂ ਸਿੱਕਾਂ ਸਿਕਦੀ ਤੇ ਜੀਉਂਦੇ-ਜੀ ਸਤੀ ਹੋ ਕੇ ਵਰਤਣ ਵਾਲੀ ਦਿਸਣ ਲਗੀ। ਉਸ ਦਾ ਪਿਆਰ ਵੀ ਪਤੀ-ਪੂਜਾ ਬਣ ਕੇ ਦੇਹੀ ਦੀਆਂ ਹੱਦਾਂ ਟੱਪਦਾ ਅਤੇ 'ਅਪਾਰ ਦਰਸ਼ਨਾਂ' ਦੀਆਂ ਤਾਂਘਾਂ ਵਿਚੋਂ ਲੰਘਦਾ ਆਤਮਕ ਇਕ-ਮਿਕਤਾ ਤਕ ਅਪੜ ਗਿਆ।" ਇਸ ਮਹਾਂਕਾਵਿ ਦੀ ਅਜਿਹੀ ਅਦੁੱਤੀ ਦੇਣ ਨੂੰ ਇਕ ਥਾਂ ਹੋਰ ਸਪੱਸ਼ਟ ਕਰਦਿਆਂ, 'ਉਨਾਂ ਨੇ ਲਿਖਿਆ ਸੀ: This book changed the whole traditional outlook of our women towards conjugal relationship. What had been shyly approached as a feeling of a few stolen moments of life became a very desirable domestic sentiment. Conjugal love was shown to be a stepping-stone to the highest union with God. The book, therefore, came to be studied as a religious book.[1] ਅਰਥਾਤ, "ਇਸ ਪੁਸਤਕ ਨੇ ਸਾਡੀਆਂ ਇਸਤਰੀਆਂ ਦੇ ਵਿਵਾਹਕ ਸੰਬੰਧ ਬਾਰੇ ਸਾਰਾ ਰਵਾਇਤੀ ਨਜ਼ਰੀਆ ਹੀ ਬਦਲ ਦਿੱਤਾ ਸੀ......ਇਸ ਵਿਚ ਦੰਪਤੀ ਪਿਆਰ ਨੂੰ ਰੱਬ ਨਾਲ ਸਿਖਰੀ ਮੇਲ ਦੀ ਪਰਾਪਤੀ ਲਈ ਇਕ ਸਾਧਨ ਦਸਿਆ ਗਿਆ ਸੀ। ਇਸ ਲਈ ਇਹ ਇਕ ਧਾਰਮਕ ਪੁਸਤਕ ਵਜੋਂ ਪੜ੍ਹੀ ਜਾਣ ਲਗ ਪਈ ਸੀ।" ਕਾਰਨ ਇਹ ਕਿ ਭਾਈ ਵੀਰ ਸਿੰਘ ਨੇ ਪੰਜਾਬੀ ਦੇ ਇਸ ਪਹਿਲੇ ਸ਼ਾਹਕਾਰ ਵਿਚ "ਇਸਤਰੀ ਨਾ ਕੇਵਲ ਉੱਚੇ ਪਿਆਰ ਦੀ ਉਚਿਆਈ ਹੋਈ ਪ੍ਰੇਮ ਦੇ ਸਿਖਰਾਂ ਤਕ ਪਹੁੰਚਦੀ ਵਿਖਾਈ ਹੈ, ਸਗੋਂ ਧਰਮ ਦੇ ਦਾਇਰੇ ਵਿਚ ਵੀ ਉਹ ਉੱਚੀਆਂ ਕਰਣੀਆਂ ਵਾਲੀ ਬਣਾ ਦੱਸੀ ਹੈ। ਜਿਹੜੀ ਨਾਰ ਆਮ ਤੌਰ ਤੇ ਅਬਲਾ ਬਣੀ ਰਹਿੰਦੀ ਹੈ, ਉਹ ਧਾਰਮਕ ਛੁਹ ਦੀ ਸੁਆਰੀ ਹੋਈ ਆਪਣੇ ਖ਼ਿਆਲ ਆਪ ਸੋਚਦੀ, ਆਪਣੇ ਸੁਫ਼ਨਿਆਂ ਵਿਚ ਆਏ ਅਪਾਰ ਦਰਸ਼ਨਾਂ ਦੀ ਟੋਹ

1. ਵੇਖੋ: The Sikh Review Calcutta, Sept. 1950. P 24

ਲੈਂਦੀ, ਅਤੇ ਉਨ੍ਹਾਂ ਦਰਸ਼ਨਾਂ ਨੂੰ ਪ੍ਰਤੱਖ ਕਰਨ ਲਈ ਅੱਖੀਆਂ ਤੇ ਦੁਰਗਮ ਘਾਟੀਆਂ ਆਪ ਲੰਘ ਕੇ ਗੁਰਮੁਖਾਂ ਦੇ ਸੰਗ ਜੋੜਦੀ ਅਤੇ ਆਪ ਗੁਰਮੁਖਤਾ ਦੀ ਉੱਚ ਪਦਵੀ ਨੂੰ ਪਹੁੰਚ ਜਾਂਦੀ ਹੈ। ਉਹੋ ਨਿਰਬਲ ਨਾਰ ਜੋ ਭਰਮਾਂ ਦੀ ਮਾਰੀ ਹੋਈ ਥਾਂ ਥਾਂ ਪਈ ਭਟਕਦੀ ਤੇ ਡਿਗਦੀ ਸੀ, ਹੁਣ ਉਹ ਇਹ ਆਖਣ ਜੋਗੀ ਤੇ ਹੋ ਗਈ ਕਿ—

'ਸੋਭਾ ਨਾ ਦਰਕਾਰ', ਰਾਣੀ ਆਖਦੀ
'ਜੋਗ ਨਾ ਕਰਨਾ ਸਿੱਧ, ਮੁਕਤੀ ਲੋੜ ਨਾ,
ਚਾਹੂੰ ਨਾ ਬੈਕੁੰਠ, ਪਹੁੰਚਾਂ ਸੁਰਗ ਮੈਂ
ਨਰਕੋਂ ਡਰਦੀ ਨਾਂਹ, ਬਚਣਾ ਨ ਚਹਾਂ,
ਚੌਰਾਸੀ ਲਖ ਜੂਨ, ਉਸ ਤੋਂ ਨਾਂਹ ਡਰਾਂ...
ਮੈਨੂੰ ਨਾ ਪਰਵਾਹ, ਕਿਸੇ ਵੀ ਗੱਲ ਦੀ।
ਸੁੱਖੋਂ ਸਦਾ ਅਚਾਹ, ਦੁੱਖੋਂ ਨ ਡਰਾਂ
ਦੁਖ ਸੁਖ ਜੋ ਵਿਚਕਾਰ, ਵਸਦਾ ਆਖੀਏ
ਉਸ ਤੋਂ ਬੀ ਹਥ ਧੋਇ, ਬੇਪਰਵਾਹਿ ਹਾਂ।'[1]

ਇਸ 'ਸਹਿਜ' ਅਵਸਥਾ ਨੂੰ ਅਪੜੀ ਹੋਈ ਨਾਰ ਸਮਾਜ ਦਾ ਸੁਹਲ ਅੰਗ ਨਹੀਂ ਰਹੀ; ਸਗੋਂ ਵੀਰਾਂਗਣੀ ਹੋ ਕੇ, ਪੰਥ ਦਾ ਇਕ ਨਰੋਆ ਤੇ ਸੂਝਵਾਨ ਅੰਗ ਬਣਕੇ, ਹਰ ਔਕੜ ਵੇਲੇ ਆਪਣੇ ਵੀਰਾਂ ਦੀ ਪੂਰੀ ਪੂਰੀ ਸਹਾਇਤਾ ਅਤੇ ਲੋੜ ਪਏ ਕੌਮ ਦੀ ਅਗਵਾਈ ਕਰ ਸਕਦੀ ਹੈ।[2]

ਇਸ ਮਹਾਂਕਾਵਿ ਦੀ ਵਚਿੱਤਰ ਨਾਇਕਾ ਨੇ ਇਕ ਮਹਾਨ ਵੀਰਾਂਗਣੀ ਹੋ ਕੇ ਆਪਣੀ ਕੌਮ ਦੀ ਕਲਪਿਤ ਰੂਪ ਵਿਚ, ਕੇਵਲ ਸਹਾਇਤਾ ਤੇ ਅਗਵਾਈ ਹੀ ਨਹੀਂ ਕੀਤੀ, ਸਗੋਂ ਵਾਸਤਵਿਕ ਰੂਪ ਵਿਚ, ਉਸ ਨੂੰ ਚੇਤੰਨ ਤੇ ਜਾਗਰੂਕ ਕਰਨ ਵਿਚ ਬੜਾ ਅਹਿਮ ਤੇ ਤਰੀਖੀ ਰੋਲ ਵੀ ਅਦਾ ਕੀਤਾ ਹੈ।

ਜਿਵੇਂ ਕਿ ਉਸ ਦੇ ਸਿਰਜਕ ਨੇ ਉਦੋਂ ਆਪੇ ਦਸ ਦਿੱਤਾ ਸੀ, ਉਸ ਦੀ ਕਥਾ ਤੇ ਕਿਰਦਾਰ ਮਨੋ-ਕਲਪਿਤ ਹੈ। ਪਰ ਇਸ ਦੇ ਬਾਵਜੂਦ, ਉਹ ਇਤਿਹਾਸ ਨਾਲ ਸੰਬੰਧ ਰਖਦਾ ਹੈ ਕਿਉਂਕਿ ਉਸ ਨੂੰ ਅਠਾਰਵੀਂ ਸਦੀ ਦੇ ਉਸ ਸਮੇਂ ਤੇ ਸਥਿਤੀ ਦੇ ਚੌਖਟੇ ਵਿਚ ਰੱਖ ਕੇ ਬਿਆਨਿਆ ਗਿਆ ਹੈ ਜੋ "ਬਾਬਾ ਬੰਦੇ ਦੇ ਹੋ ਚੁਕੇ ਪਹਾੜੀ ਦੌਰੇ ਅਤੇ ਸਿੱਖਾਂ ਦੇ ਮੈਦਾਨੀ ਜੰਗਾਂ ਤੇ ਕਾਮਯਾਬੀਆਂ"[3] ਨਾਲ ਸੰਬੰਧਤ ਹੈ। ਇਉਂ ਇਸ ਮਹਾਂ ਕਾਵਿ ਦਾ ਕਥਾਨਕ ਅਠਾਰਵੀਂ ਸਦੀ ਦੇ ਪੰਜਾਬ ਵਿਚ ਹੋਏ ਸਿੱਖ-ਸੰਘਰਸ਼ ਦੀ ਉਪਜ ਹੈ ਅਤੇ ਉਸ ਦੀ ਇਹ ਸਿਦਕੀ ਤੇ ਸੂਰਬੀਰ ਨਾਇਕਾ ਉਸ ਸੰਘਰਸ਼ ਵਿਚ ਜੂਝਣ ਵਾਲੀ ਕਿਰਿਆਸ਼ੀਲ ਕੌਮ ਦਾ ਮਾਨੋ ਇਕ ਚਿੰਨ੍ਹ ਹੈ।

ਇਹ ਕਥਾਨਕ ਬੜਾ ਸਰਲ, ਸੂਖਮ ਤੇ ਸੰਖੇਪ ਹੈ। ਇਸ ਦੀ ਕਹਾਣੀ ਇਸ ਦੇ ਨਾਇਕ, ਰਾਣਾ ਸੂਰਤ ਸਿੰਘ, ਦੀ ਸ਼ਹੀਦੀ ਪਿੱਛੋਂ ਸ਼ੁਰੂ ਹੁੰਦੀ ਹੈ ਅਤੇ ਜਿਸ ਦੀ ਉਕਤ ਨਾਇਕਾ: ਰਾਣੀ ਰਾਜ ਕੌਰ, ਦੇ ਪਤੀ-ਵਿਛੋੜੇ ਵਿਚ ਬਿਰਹੋਂ, ਕਰੁਣਾਮਈ ਖੋਜ ਤੇ ਸਤਿਸੰਗ ਰਾਹੀਂ ਸਹਿਜ-ਅਵਸਥਾ ਤੇ ਵਸਲ-ਪਰਾਪਤੀ

1. ਰਾਣਾ ਸੂਰਤ ਸਿੰਘ, ਉਹੀ, ਪ੍ਰਕਰਣ
2. ਤੇਜਾ ਸਿੰਘ, ਪ੍ਰਿੰ: ਸਾਹਿਤ ਦਰਸ਼ਨ, ਪਟਿਆਲਾ-੧੯੫੧, [ਪੰਨਾ ੨੯੦-੯੨
3. ਰਾਣਾ ਸੂਰਤ ਸਿੰਘ, ਉਹੀ ਉਥਾਨਕਾ, [ਪੰਨਾ ੭

ਦੇ ਅਦਭੁਤ ਵਰਨਣ ਨਾਲ ਸਮਾਪਤ ਹੋ ਜਾਂਦੀ ਹੈ। ਪਰੰਤੂ ਭਾਈ ਵੀਰ ਸਿੰਘ ਦੀ ਸਿਰਜਨਾਤਮਕ ਪ੍ਰਤਿਭਾ, ਕਲਾਮਈ ਕਲਪਨਾ, ਵਿਸ਼ਾਲ ਵਾਕਫ਼ੀ, ਦੀਰਘ ਵਿਦਵਤਾ, ਭਾਸ਼ਈ ਨਿਪੁੰਨਤਾ ਤੇ ਕਲਾ ਕੌਸ਼ਲਤਾ ਨੇ ਇਸ ਦੇ ਇਸ ਸੰਕੁਚਤ ਜਿਹੇ ਢਾਂਚੇ ਵਿਚ ਸਿੱਖ ਦਰਸ਼ਨ, ਨੈਤਿਕ ਸਿੱਖਿਆ, ਅਨੋਖੇ ਪ੍ਰੇਮ ਦੇ ਰਹੱਸ ਅਤੇ ਅਧਿਆਤਮਕ ਵਿਕਾਸ ਦੀਆਂ ਮੰਜ਼ਲਾਂ ਆਦਿ ਦਾ ਰੌਚਕ ਤੇ ਕਲਾ ਪੂਰਤ ਬਿਆਨ ਭਰ ਕੇ; ਅਤੇ ਕਵਿਤਾ, ਦਰਸ਼ਨ, ਗਿਆਨ ਤੇ ਰੌਮਾਂਸ ਆਦਿ ਦਾ ਸੁੰਦਰ ਗੁਲਦਸਤਾ ਸਜਾ ਕੇ, ਇਕ ਸ਼ਾਹਕਾਰੀ ਕਿਰਤ ਬਣਾ ਦਿੱਤਾ ਹੈ। ਅਜਿਹੀ ਸ਼ਾਹਕਾਰੀ ਕਿਰਤ ਜਿਸ ਵਿਚ ਮਹਾਨ ਤੇ ਉੱਤਮ ਕਵਿਤਾ ਵਾਲੇ ਵਿਸ਼ੇਸ਼ ਗੁਣ ਉਦਾਰਤਾ ਤੇ ਪਰਮਾਣੀਕਤਾ ਭਰਵੇਂ ਰੂਪ ਵਿਚ ਵਿਦਤ ਹਨ; ਜੋ ਪੰਜਾਬੀ ਸਾਹਿਤ ਦੀ ਅਮੀਰ ਕਾਵਿ ਪਰੰਪਰਾ ਨਾਲ ਜੁੜੀ ਹੋਈ ਹੋਣ ਦੇ ਬਾਵਜੂਦ ਵਿਸ਼, ਭਾਵ ਤੇ ਰੂਪ ਦੇ ਪੱਖੋਂ ਆਧੁਨਿਕ ਮਹਾਂ ਕਾਵਿ ਦੇ ਗੁਣਾਂ ਤੇ ਲੱਛਣਾਂ ਦੀ ਵੀ ਧਾਰਨੀ ਹੈ। ਅਤੇ ਇਸ ਗੱਲੋਂ ਵੀ ਆਪਣੀ ਕਿਸਮ ਦੀ ਪਹਿਲੀ ਯਾਦਗਾਰੀ ਤੇ ਸ਼ਾਹਕਾਰੀ ਰਚਨਾ ਹੈ।

ਪੈਂਤੀ ਪ੍ਰਕਰਣਾਂ ਵਿਚ ਰਚੀ ਹੋਈ ਇਹ ਸਮੂਲੀ ਰਚਨਾ ਇਕੋ ਸਾਂਚੇ ਵਿਚ ਢਲੀ ਹੋਈ ਹੈ, ਇਕੋ ਬਹਿਰ ਭਾਵ 'ਸਿਰਖੰਡੀ ਛੰਦ' (**Blank Verse**) ਵਿਚ ਹੀ ਕਾਨੀਬੰਦ ਹੈ। ਇਸ ਪੱਖੋਂ ਇਹ ਇਕ ਭਾਰੀ ਤੇ ਪਹਿਲੀ ਮੱਲ ਦੀ ਮਾਲਕ ਹੈ, ਕਿਉਂਕਿ ਇੰਨੀ ਤੇ ਅਜਿਹੀ ਵੱਡੀ ਕਾਵਿ-ਕਿਰਤ ਲਈ ਇਹ ਛੰਦ ਪਹਿਲਾਂ ਕਦੇ ਨਹੀਂ ਸੀ ਵਰਤਿਆ ਗਿਆ। ਭਾਈ ਸਾਹਿਬ ਨੇ ਖ਼ੁਦ ਆਪ ਆਪਣੀ ਬਾਕੀ ਕਾਵਿ-ਰਚਨਾ ਵੰਨ-ਸੁਵੰਨੇ ਛੰਦਾਂ ਤੋਲਾਂ ਵਿਚ ਰਚੀ ਹੈ। ਉਂਜ ਭਾਵੇਂ ਕੁਝ ਪਰਾਚੀਨ ਵਾਰਾਂ, 'ਗ੍ਰੰਥ ਸਾਹਿਬ' ਦੇ ਕੁਝ ਸ਼ਬਦਾਂ ਤੇ 'ਦਸਮ ਗ੍ਰੰਥ ਸਾਹਿਬ' ਵਿਚ ਸੰਚਿਤ 'ਚੰਡੀ ਦੀ ਵਾਰ' ਵਿਚ ਇਹ ਪਹਿਲਾਂ ਵਰਤਿਆ ਜਾ ਚੁੱਕਾ ਸੀ। ਭਾਈ ਸਾਹਿਬ ਨੇ ਇਸ ਦੀ ਇਕ ਮਾਤਰਾ ਘਟਾ ਕੇ ਅਤੇ ਇਸ ਨੂੰ ਬੀਰ ਰਸ ਦੀ ਥਾਂ ਸ਼ਾਂਤ ਰਸ ਤੇ ਕਰੁਣਾ ਰਸ ਉਪਜਾਉਣ ਲਈ ਇੰਨੀ ਸੰਪੂਰਨ ਤੇ ਵੱਡ-ਆਕਾਰੀ ਰਚਨਾ ਵਿਚ ਇੰਨੇ ਸਾਹਸ ਤੇ ਸੁਚੱਜ ਨਾਲ ਵਰਤਣ ਦੀ ਕੇਵਲ ਪਹਿਲ ਹੀ ਨਹੀਂ ਕੀਤੀ, ਸਗੋਂ ਇਕ ਨਵੀਂ ਲੀਹ ਵੀ ਤੋਰ ਦਿੱਤੀ ਸੀ। ਜਿਥੋਂ ਤਕ ਭਿੰਨ ਭਿੰਨ ਭਾਵਾਂ ਦੇ ਪ੍ਰਗਟਾਉ ਦਾ ਸੰਬੰਧ ਹੈ, ਉਪਰੋਕਤ ਰਸਾਂ ਨੂੰ ਬਿਆਨਣ ਵਿਚ ਤਾਂ ਮਾਨੋ ਸਿਖਰਾਂ ਛੋਹੀਆਂ ਗਈਆਂ ਹਨ। ਬਿਰਹੁੰ ਕੁੱਠੀ ਨਾਇਕਾ ਦੇ ਪਤੀ-ਪਿਆਰ ਤੇ ਵਿਛੋੜੇ ਨੂੰ ਜਿਸ ਉੱਚੇ-ਸੁੱਚੇ, ਭਰਵੇਂ ਤੇ ਕਲਾਤਮਕ ਢੰਗ ਨਾਲ ਬਿਆਨਿਆ ਗਿਆ ਹੈ, ਉਹ ਪੰਜਾਬੀ ਕਾਵਿ ਵਿਚ ਆਪਣੀ ਮਿਸਾਲ ਆਪ ਹੈ। ਸੁਰਗਵਾਸੀ ਪਤੀ ਦੀ ਆਪੇ ਬਣਵਾਈ ਸਮਾਧ ਨੂੰ ਪਰਸਣ ਲਈ ਪਹੁੰਚੀ ਰਾਜ ਕੌਰ ਨੂੰ ਉਸ ਲਾਗਿਉਂ ਵਾਹੋ-ਦਾਹੀ ਵਗ ਰਹੇ ਦਰਿਆ ਨੂੰ ਹੰਝੂ—ਭਰੇ ਨੈਣਾਂ; ਜੋੜੇ ਹੋਏ ਹੱਥਾਂ ਅਤੇ ਦਰਦ—ਰੰਞਾਏ ਬੋਲਾਂ ਨਾਲ ਤਰਲੇ ਪਾਉਂਦਿਆਂ ਹੇਠ-ਲਿਖੇ ਅਨੁਸਾਰ, ਜਿਵੇਂ ਪੇਸ਼ ਕੀਤਾ ਗਿਆ ਹੈ, ਉਸ ਦੀ ਪੇਸ਼ਕਾਰੀ ਪੰਜਾਬੀ ਵਿਚ ਤਾਂ ਆਪਣਾ ਜੋੜ ਨਹੀਂ ਰਖਦੀ ਜਾਪਦੀ :

'ਹੇ ਵੀਰਾ ਦਰਿਯਾਉ ! ਰੌਲਾ ਪਾ ਨਹੀਂ।
ਹੌਲੀ ਹੌਲੀ ਦੌੜ, ਖੜਕ ਨ ਹੋ ਜਿਵੇਂ।
ਤੇਰਾ ਰਾਗ ਖੜਕਾਰ, ਪਹੁੰਚੇ ਅੰਦਰੀਂ,
ਨੀਂਦਰ ਹੋਇ ਉਚਾਟ, ਪਯਾਰੇ ਸੰਦੜੀ,
ਸੁੱਤਾ ਲੰਮੀ ਤਾਣ, ਪਾਸਾ ਨ ਲਹ
ਬਹੁਤ ਥਕੇਵੇਂ ਝਲ, ਲੀਤਾ ਚੈਨ ਸੂ,

ਗੂੜੀ ਛਾਈ ਨੀਂਦ, ਉਟਕਾਇ ਨਾ।'
ਕਰਨੇ ਦੇਹ ਸੁ ਨੀਂਦ, ਨੀਂਦ ਸੁਲੱਖਣੀ।
ਰੌਲਾ ਵੀਰ! ਨਾ ਪਾ, ਸਦਕੇ ਮੈਂ ਗਈ।
ਹੁਮਕੇ ਹੁਮੇਕੇ ਜਾਹ, ਸਹਜੇ ਤਿਲਕਦਾ।"[1]

ਇਉਂ ਹੀ, ਉਸ ਦੀ ਹੇਠ ਲਿਖੀ ਮਨ-ਬਚਨੀ ਅਤੇ ਉਸ ਦੀ ਦਰਦ-ਰੰਞਾਣੀ ਅਵਸਥਾ ਦਾ ਅਜਿਹਾ ਕਰੁਣਾਮਈ ਬਿਆਨ ਪੱਥਰਾਂ ਨੂੰ ਮਾਨੋ ਮੋਮ ਕਰ ਦੇਣ ਦੀ ਸਮਰਥਾ ਰਖਦਾ ਹੈ :

'ਪਹੁ' ਸ਼ਰਮਾਕਲ ਦੇਖ ਆਈ, ਰਾਜ ਹੈ
ਕਹਿੰਦੀ ਮਨ ਨੂੰ : "ਉੱਠ ਨਿਤ ਦੇ ਸੌਗੀਆ!
ਦਰਸ਼ਨ ਪਥਾਰਾ ਦੇਖ, ਦਰਸ਼ਨ ਲੈ ਵਿਖੇ
ਗਿਉਂ ਨ ਤਦੋਂ ਸਮਾਇ, ਰਹਿ ਗਿਉਂ ਜੀਂਵਦਾ
ਇਸ ਜੀਵਨ ਦਾ ਸੁਾਦ ਲੈ ਹੁਣ, ਕੁੜਿਆ!
ਝਾਗ ਬਿਰ੍ਹੋ: ਦੀ ਨੰਇ, ਸੱਲ ਵਿਯੋਗ ਦੇ
ਵਿਛੁੱੜ ਪਯਾਰੇ ਨਾਲ, ਰਿਹੋਂ ਜੁ ਜੀਂਵਦਾ,
ਤਾਹੀਓਂ ਹੀ ਏ ਦੁੱਖ, ਪੈ ਗਏ ਝੱਲਣੇ।[2]

ਕੇਵਲ ਮਨੁੱਖੀ ਹਿਰਦੇ ਦੀ ਅਜਿਹੀ ਪੀੜਾ ਨੂੰ ਹੀ ਨਹੀਂ, ਪ੍ਰਕਿਰਤੀ ਨੂੰ ਵੀ ਪੰਜਾਬੀ ਕਾਵਿ ਵਿਚ ਪਹਿਲੀ ਵਾਰ ਅਜਿਹਾ ਭਰਵਾਂ ਤੇ ਸੱਚਾਵਾਂ ਬਿਆਨ ਇਸੇ ਸ਼ਾਹਕਾਰ ਰਾਹੀਂ ਹੀ ਪਰਾਪਤ ਹੋਇਆ ਹੈ। ਇਸ ਦੇ ਪ੍ਰਕਰਣਾਂ ਦੇ ਆਰੰਭ ਇਸੇ ਦੇ ਦ੍ਰਿਸ਼ਾਂ ਨਾਲ ਸ਼ਿੰਗਾਰੇ ਹੋਏ ਹਨ। ਇਹ ਤਾਂ ਸ਼ੁਰੂ ਇਕ ਅਜਿਹੀ ਦਿਲਕਸ਼ ਲਫ਼ਜ਼ੀ ਤਸਵੀਰ ਨਾਲ ਕੀਤਾ ਗਿਆ ਹੈ ਜਿਸ ਨੇ ਇਸ ਦੇ ਆਲੇ-ਦੁਆਲੇ, ਵਾਤਾਵਰਣ ਵਾਯੂ ਮੰਡਲ ਤੇ ਪਰਿਸਥਿਤੀ ਆਦਿ ਨੂੰ ਕੁਝ ਬੁਰਸ਼-ਛੋਹਾਂ ਨਾਲ ਹੀ ਇਉਂ ਪੇਸ਼ ਕਰ ਦਿਤਾ ਹੈ :

ਪੱਧਰ ਇਕ ਮਦਾਨ, ਪਰਬਤ ਘੇਰਿਆ,
ਛੋਟਾ ਪਰ ਰਮਣੀਕ, ਸੁਥਰਾ, ਸੋਹਣਾ,
ਵਿਚ ਹਿਮਾਂਚਲ ਧਾਰ, ਜੋਤੋਂ ਵਿੱਥ ਤੇ
ਲਹਿ ਲਹਿ ਸਬਜ਼ੀ ਨਾਲ, ਸਾਰਾ ਕਰ ਰਿਹਾ।
ਭਾਂਤ ਭਾਂਤ ਦੇ ਬ੍ਰਿੱਛ, ਬੂਟੇ ਬੂਟੀਆਂ
ਉੱਗੇ ਥਾਈਂ ਥਾਉਂ, ਲਹਿਰੇ ਲੈ ਰਹੇ।
ਨਦੀ ਪਹਾੜੀ ਸਾਫ਼, ਪਾਣੀ ਸੀਤ ਦੀ।
ਵਗਦੀ ਪੱਧਰ ਏਸ, ਉਤੋਂ ਉਤਰ ਕੇ।[3]

ਕੁਦਰਤ ਦੀਆਂ ਅਜਿਹੀਆਂ ਸੁੰਦਰਤਾਈਆਂ ਨੂੰ ਥਾਉਂ ਥਾਂ ਅਜਿਹੀ ਬਰੀਕਬੀਨੀ ਤੇ ਕਲਾਤਮਕ ਢੰਗ ਨਾਲ ਪਹਿਲਾਂ ਪਹਿਲ ਭਾਈ ਵੀਰ ਸਿੰਘ ਨੇ ਹੀ ਬਿਆਨਿਆ ਹੈ। ਤੇ ਇਸ ਬਿਆਨ ਵਿਚ ਕਾਦਰ-

---

1. ਰਾਣਾ ਸੂਰਤ ਸਿੰਘ, ਉਹੀ, ਪ੍ਰਕਰਣ ੧, ਪੰਨਾ ੨
2. ਉਕਤ, ਪ੍ਰਕਰਣ ੯, ਪੰਨਾ ੪੨--੪੩
3. ਰਾਣਾ ਸੂਰਤ ਸਿੰਘ, ਉਹੀ, ਪ੍ਰਕਰਣ ੧. ਪੰ. ੧.

ਕੁਦਰਤ-ਕਵੀ ਦਾ ਜੋ ਸੰਜੋਗ ਨਿਰੂਪਿਆ ਗਿਆ ਹੈ ਅਤੇ ਮਨੁੱਖ ਦੇ ਹਾਵਾਂ ਭਾਵਾਂ ਨਾਲ ਜਿਵੇਂ ਉਸ ਦੀ ਅਨੁਕੂਲਤਾ ਤੇ ਹਮਦਰਦੀ ਪ੍ਰਗਟ ਕੀਤੀ ਗਈ ਹੈ, ਉਹ ਵੀ ਆਪਣੀ ਮਿਸਾਲ ਆਪ ਹੀ ਹੈ। ਜਿਵੇਂ ਛਿਪ ਰਹੇ ਸੂਰਜ ਦੇ ਸੁਨਹਿਰੀ ਵਾਲ ਅਸਮਾਨ ਵਿਚ ਖਿਲਰ ਕੇ ਜੋ ਦਿੱਬ ਦ੍ਰਿਸ਼ ਪੇਸ਼ ਕਰਦੇ ਹਨ, ਉਹ ਇਕ ਥਾਂ ਇਉਂ ਵਰਣਿਤ ਹੈ :

ਬਦਲ ਲਏ ਦਿਨ ਤੋਰ, ਇਕ ਦਿਨ ਆਪਣੇ,
ਸੂਰਜ ਪੱਛੋਂ ਜਾਇ, ਹੇਠ ਪਲੰਮਦਾ
ਛਿਪਿਆ, ਵਿਚ ਅਸਮਾਨ, ਤਿੱਤਰ ਖੰਭਵੇਂ
ਖਿਲਰ ਸੁਨਹਿਰੀ ਕੇਸ, ਬੱਦਲ ਸੇ ਗਏ,
ਵਿਚ ਵਿਚ ਕਾਲੀ ਲੀਕ, ਵਾਂਙੂ ਹੋਰ ਸੇ
ਤੀਉੜੀ ਮੱਥੇ ਵਾਂਙ, ਪਏ ਆਕਾਸ਼ ਤੇ।[1]

ਹੇਠਾਂ ਲਿਖੀਆਂ ਤੁਕਾਂ ਵਿਚ ਅੰਕਿਤ ਪ੍ਰਾਕ੍ਰਿਤਕ ਦ੍ਰਿਸ਼ ਜਿਥੇ ਬਿਰਹੁੰ-ਕੁਠੀ ਰਾਜ ਦੇ ਦੁੱਖ ਦਰਦ ਦੀ ਪਰਚੰਡਤਾ ਪੇਸ਼ ਕਰਦਾ ਹੈ, ਉਥੇ ਪ੍ਰਕ੍ਰਿਤੀ ਦੀ ਇਕ ਸ਼ਕਤੀ ਦਾ ਮਾਨਵੀਕਰਣ ਕਰਾ ਕੇ, ਉਸ ਨੂੰ ਸੰਦੇਸ਼ਵਾਹਕ ਵਜੋਂ ਵਰਤਿਆ ਜਾਣਾ ਵੀ ਵਿਦਤ ਕਰਦਾ ਹੈ :

ਬਿਜਲੀ ਲਿਸ਼ਕੇ ਫੇਰ, ਕੜਕਾ ਮਾਰ ਕੇ
ਪਰ ਰਾਣੀ ਉਸ ਜੋਗ, ਆਖੇ ਹਸ ਕੇ :—
"ਹੇ ਬਿਜਲੀ ਸਮਰੱਥ, ਚਮਕੇਂ ਚੰਚਲੇ !
ਹੇ ਵਿਥ ਵੈਰਨ ਨਾਰ, ਸ਼ੱਤ੍ਰ ਕਾਲ ਦੀ !
ਦੇਖੀਂ ਮੇਰਾ ਹਾਲ, ਚਮਕਾਂ ਮਾਰ ਕੇ
ਫੇਰਾ ਕਰ ਕੇ ਫੇਰ, ਦੂਜੇ ਲੋਕ ਦਾ
ਦਈਂ ਸੰਦੇਸ਼ਾ ਜਾਇ, ਪਯਾਰੇ ਕੰਤ ਨੂੰ :
"ਮੇਰੇ ਵਾਂਙ ਬਿਤਾਬ, ਲੁਛ-ਲੁਛ ਹੈ ਕਰੇ,
ਕਰਦੀ ਨਹੀਂ ਅਰਾਮ, ਤੜਫਨ ਘੇਰਿਆ।
ਸਿੱਕ ਮਿਲਣ ਦੀ ਦੂਰ, ਹੁੰਦੀ ਹੈ ਨਹੀਂ
ਦੂਰ ਹੋਣ ਦੀ ਥਾਉਂ, ਵਧਦੀ ਜਾਂਵਦੀ।"[2]

ਹੇਠ-ਲਿਖਿਆ ਬੰਦ ਜਿਥੇ ਪ੍ਰਕ੍ਰਿਤੀ ਦੇ ਇਕ ਹੋਰ ਪੱਖ ਨੂੰ ਪੇਸ਼ ਕਰਦਾ ਹੈ, ਉਥੇ ਦੁੱਖੀ ਧੀ ਤੋਂ ਵਿਛੜੀ ਦੁਖਿਆਰੀ ਮਾਂ ਦੇ ਦੁੱਖ-ਦਰਦ ਨਾਲ ਉਸ ਦੀ ਹਮਦਰਦੀ ਵੀ ਇਉਂ ਵਿਦਤ ਕਰਦਾ ਹੈ :

ਕਰਦੀ ਮਾਂ ਵਿਰਲਾਪ, ਪੱਥਰ ਪਾਟਦੇ,
ਜੀਵ ਜੰਤੁ ਹਨ ਬਾਰੂ,. ਰੁੱਙੋਂ ਆਇ ਕੇ
ਚਿੰਤਾ—ਕੁੱਠੀ ਮਾਤ, ਵਲ ਸਭ ਵੇਖਦੇ,
ਫਿਰ ਗਿੱਚੀ ਨੂੰ ਸਿਟ, ਪੂਛ ਹਿਲਾਇ ਕੇ

1. ਉਕਤ, ਪ੍ਰਕਰਣ ੨੨, ਪੰਨਾ ੧੩੫.
2. ਰਾਣਾ ਸੂਰਤ ਸਿੰਘ, ਉਹੀ, ਪ੍ਰਕਰਣ ੨੯, ਪੰਨਾ ੧੯੩.

ਪਿਛਲੇ ਪੈਰਾਂ ਭਾਰ, ਐਕੁਰ ਬੈਠਦੇ
ਮਾਨੋਂ ਦਰਦ ਵੰਡਾਣ, ਵਿਛੜੀ ਮਾਉਂ ਦਾ ।[1]

ਇਸ ਸ਼ਾਹਕਾਰ ਵਿਚ ਅੰਕਿਤ ਅਜਿਹੇ ਪ੍ਰਕ੍ਰਿਤੀ ਚਿੱਤਰਨ ਤੇ ਵਰਨਣ ਆਦਿ ਨੂੰ ਹੀ ਮੁਖ ਰਖਦਿਆਂ, ਸ: ਰਮਿੰਦਰ ਸਿੰਘ ਨੇ ਬੜੇ ਭਰੋਸੇ ਨਾਲ ਦੱਸਿਆ ਹੈ :

In Rana Surat Singh, nature develops consciousness that possibly can be found nowhere else in world literature. Even Wordsworth, renowned poet of nature, does not give an individual consciousness to the objects of nature, but makes them his own mental state of mind, Whereas Bhai Vir Singh, in his Rana Surat Singh depicts the various natural objects, such as the Sun, the Moon, the the stars, morning, evenig and clouds, as if they are in sympathy with Rani Raj Kaur.[2]

ਅਰਥਾਤ ਰਾਣਾ ਸੂਰਤ ਸਿੰਘ ਵਿਚ ਪ੍ਰਕ੍ਰਿਤੀ ਦੀ ਇਕ ਅਜਿਹੀ ਚੇਤਨਤਾ ਉਜਾਗਰ ਹੈ ਜੋ ਸੰਸਾਰ ਸਾਹਿਤ ਵਿਚ ਸ਼ਾਇਦ ਹੋਰ ਕਿਤੇ ਵੀ ਲਭੀ ਨਹੀਂ ਜਾ ਸਕਦੀ । ਇਸ ਤਰ੍ਹਾਂ ਦੀ ਚੇਤਨਤਾ ਤਾਂ, ਹੋਰ ਤੇ ਹੋਰ, ਪ੍ਰਕ੍ਰਿਤੀ ਦੇ ਪ੍ਰਸਿੱਧ ਕਵੀ, ਵਰਡਜ਼ਵਰਥ, ਦੀ ਰਚਨਾ ਵਿਚ ਵੀ ਪਰਗਟ ਨਹੀਂ । ਪ੍ਰਕ੍ਰਿਤੀ ਨੂੰ "ਮੌਜਣ ਨਾਰ" ਦੀ ਅਨੂਠੀ ਤਸ਼ਬੀਹ ਵੀ ਪਹਿਲਾਂ-ਪਹਿਲ ਸ਼ਾਇਦ ਇਸੇ ਕਾਵਿ-ਕਿਰਤ ਵਿਚ ਹੀ ਇਉਂ ਦਿੱਤੀ ਗਈ ਹੈ :

ਕੁਦਰਤ ਮੌਜਣ ਨਾਰ; ਬਣ ਬਣ ਬੈਠਦੀ
ਰੋਜ਼ ਕਈ ਇਕਵਾਰ, ਭੇਸ ਵਟਾਉਂਦੀ :
ਕਾਲੀ ਚੱਦਰ ਤਾਣ, ਸੌਂਦੀ ਰਾਤ ਨੂੰ ।
ਰਾਤ ਬੀਤਣੇਂ ਨਾਲ, ਮੈਲੀ ਓੜ੍ਹਦੀ
ਚਿੱਟੀ ਪਹਿਨੇ ਖੁੰਬ, ਪਹੁ ਦੇ ਆ ਗਿਆਂ
ਪਤੀ ਮਿਲਸੁ ਜਦ ਆਇ, ਪਹਿਨੇ ਪੀਲੜੇ,
ਸਾਰੇ ਦਿਨ ਵਿਚਕਾਰ, ਰਹੇ, ਪਿਤਾਂਬਰੀ ।
ਲੌਢਾ ਬੀਤੇ ਫੇਰ, ਖੱਫ਼ੇ ਪੈਨ੍ਹਦੀ,
ਸੰਧਯਾ ਮੈਲੀ ਫੇਰ, ਚੱਦਰ ਤਾਣਦੀ ।
ਰਾਤ ਪਈ ਤੇ ਸ਼ਾਹ ਕਾਲੀ ਓੜ੍ਹਦੀ ।[3]

ਜਿਥੋਂ ਤਕ ਇਸ ਸ਼ਾਹਕਾਰ ਦੀ ਰਚਨਾ ਲਈ ਵਰਤੀ ਗਈ ਬੋਲੀ ਦਾ ਸੰਬੰਧ ਹੈ, ਉਹ ਵੀ ਇਕ ਇਤਿਹਾਸਕ ਤੇ ਲੀਹਾਂ-ਪਾਊ ਪਹਿਲ ਦੀ ਸੂਚਕ ਹੈ ।

---

1. ਉਕਤ, ਪ੍ਰਕਰਣ ੧੮, ਪੰਨਾ ੬੮.

2. The Sikh Review, Calcutta, October-1972 Vol. XX, No. 227, p. 58.

3. ਰਾਣਾ ਸੂਰਤ ਸਿੰਘ, ਉਹੀ, ਪ੍ਰਕਰਣ ੧੧, ਪੰਨਾ ੫੨.

ਇਸ ਦੇ ਭਰ-ਜਵਾਨ ਕਰਤਾ ਨੇ ਜਦੋਂ ਨਵਾਂ ਤੇ ਨਰੋਆ ਸਾਹਿੱਤ ਰਚਣ, ਛਾਪਣ ਤੇ ਪ੍ਰਕਾਸ਼ਨ ਦਾ ਵਿਚਾਰ ਤੇ ਵਿਉਂਤ ਬਣਾਈ ਸੀ ਉਦੋਂ ਅਤੇ ਉਸ ਤੋਂ ਪਹਿਲਾਂ ਪੰਜਾਬ ਦੇ ਵਿਦਿਅਕ ਤੇ ਸਾਹਿੱਤਕ ਖੇਤਰਾਂ ਵਿਚ ਬ੍ਰਿਜ ਭਾਸ਼ਾ ਹੀ ਪਰਧਾਨ ਸੀ। ਇਥੋਂ ਦੇ ਵਿਦਵਾਨ ਅਤੇ ਸਾਹਿੱਤਕਾਰ ਇਸੇ ਨੂੰ ਵਿਦਵਾਨਤਾ ਤੇ ਸਾਹਿੱਤਕਾਰੀ ਦੀ ਬੋਲੀ ਸਮਝ ਕੇ, ਇਸੇ ਵਿਚ ਲਿਖਣਾ ਆਪਣਾ ਮਾਣ ਅਤੇ ਸਾਹਿੱਤਕ ਖੇਤਰ ਵਿਚ ਮਾਨਤਾ-ਪਰਾਪਤੀ ਦਾ ਸਾਧਨ ਸਮਝਦੇ ਸਨ। ਹੋਰ ਤਾਂ ਹੋਰ, ਖ਼ੁਦ ਭਾਈ ਵੀਰ ਸਿੰਘ ਦੇ ਆਪਣੇ ਦਾਦਾ, ਬਾਬਾ ਕਾਹਨ ਸਿੰਘ; ਨਾਨਾ, ਗਿਆਨੀ ਹਜ਼ਾਰਾ ਸਿੰਘ; ਅਤੇ ਪਿਤਾ, ਡਾ. ਚਰਨ ਸਿੰਘ ਸਮੇਂ ਦੀ ਸਾਹਿੱਤ ਪਰੰਪਰਾ ਅਨੁਸਾਰ ਆਪੋ ਆਪਣੀ ਕਾਵਿ-ਰਚਨਾ ਇਸੇ ਵਿਚ ਕਰਦੇ ਰਹੇ ਸਨ। ਕੇਵਲ ਇੰਨਾ ਹੀ ਨਹੀਂ, ਉਹ ਅਤੇ ਉਨ੍ਹਾਂ ਦੇ ਸਾਥੀ ਤੇ ਸਮਕਾਲੀ ਆਪਣੀ ਮਾਤ-ਬੋਲੀ, ਪੰਜਾਬੀ ਨੂੰ ਇਕ 'ਗ੍ਰਾਮੀਨ' ਭਾਸ਼ਾ ਜਾਣ ਕੇ, ਇਸ ਨੂੰ ਸਾਹਿੱਤ-ਰਚਨਾ ਲਈ ਨਾ ਯੋਗ ਅਤੇ ਨਾ ਹੀ ਸਮਰਥ ਸਮਝਦੇ ਰਹੇ ਸਨ।

ਇੰਨ ਬਿੰਨ ਉਵੇਂ ਜਿਵੇਂ ਖ਼ੁਦ ਇੰਗਲਿਸਤਾਨ ਵਿਚ ਉਥੋਂ ਦੀ ਮਾਤ-ਬੋਲੀ, ਅੰਗਰੇਜ਼ੀ, ਢੇਰ ਚਿਰ ਤਕ ਇਕ 'ਗੰਵਾਰੀ' ਜਾਂ 'ਗ੍ਰਾਮੀਨ' ਭਾਸ਼ਾ ਹੀ ਮੰਨੀ ਜਾਂਦੀ ਰਹੀ ਅਤੇ ਉਥੋਂ ਦੇ ਵਿਦਵਾਨ ਤੇ ਬੁਧੀਮਾਨ ਆਪਣੀ ਸਾਹਿੱਤ-ਰਚਨਾ 'ਪੱਛਮੀ' ਵਿਦਵਾਨਾਂ ਦੀ ਮੰਨੀ-ਦੰਨੀ ਸਾਂਝੀ ਤੇ ਸਾਹਿੱਤਕ ਬੋਲੀ ਲਾਤੀਨੀ ਵਿਚ ਹੀ ਕਰਨੀ ਯੋਗ, ਲਾਭਦਾਇਕ ਤੇ ਮਾਣ ਕਰਨਯੋਗ ਮੰਨਦੇ ਰਹੇ ਸਨ। ਇਥੋਂ ਤਕ ਕਿ ਜਗਤ-ਪ੍ਰਸਿੱਧ ਵਿਦਵਾਨ, ਫ਼ਿਲਾਸਫ਼ਰ ਅਤੇ ਆਪਣੇ ਸਮੇਂ ਦੇ ਇੰਗਲੈਂਡ ਦੇ ਲਾਰਡ-ਚਾਂਸਲਰ, ਸਰ ਫ਼ਰਾਂਸਿਸ ਬੇਕਿਨ (੧੫੬੧-੧੬੨੬) ਨੇ ਆਪਣੀ ਸਾਰੀ ਮਹੱਤਵਪੂਰਣ ਰਚਨਾ ਲਾਤੀਨੀ ਵਿਚ ਹੀ ਕੀਤੀ ਸੀ ਅਤੇ ਉਸੇ ਰਾਹੀਂ ਉਸ ਨੇ ਆਪਣੇ ਜੀਉਂਦੇ-ਜੀਅ, ਸੰਸਾਰ ਪ੍ਰਸਿੱਧੀ ਵੀ ਪਰਾਪਤ ਕੀਤੀ ਸੀ। ਕਹਿੰਦੇ ਹਨ ਕਿ ਇਕ ਵਾਰ ਜਦੋਂ ਉਸ ਨੂੰ ਆਪਣੀ ਮਾਤ-ਬੋਲੀ, ਅੰਗਰੇਜ਼ੀ, ਵਿਚ ਵੀ ਕੁਝ ਲਿਖਣ ਲਈ ਪ੍ਰੇਰਿਆ ਗਿਆ ਤਾਂ ਉਸ ਨੇ ਨੱਕ ਚੜ੍ਹਾ ਕੇ ਨਿਝੱਕ ਆਖ ਦਿੱਤਾ ਸੀ ਕਿ "ਅੰਗਰੇਜ਼ੀ ਵੀ ਕੋਈ ਅਜਿਹੀ ਯੋਗ ਤੇ ਸਮਰੱਥ ਬੋਲੀ ਹੈ ਜਿਸ ਵਿਚ ਕੋਈ ਅਜਿਹੀ ਅਹਿਮ ਸਾਹਿਤਕ ਤੇ ਦਾਰਸ਼ਨਕ ਰਚਨਾ ਕੀਤੀ ਜਾ ਸਕੇ। ਮੇਰਾ ਤਾਂ ਨਿਸਚਾ ਹੈ ਕਿ These modern languages will at one time play the bankrupt with books...[1] ਇਹ ਅਤੇ ਅਜਿਹੀਆਂ ਹੋਰ ਨਵੀਆਂ ਬੋਲੀਆਂ ਛੇਤੀ ਹੀ ਆਪਣਾ ਦਿਵਾਲਾ ਕੱਢ ਬੈਠਣਗੀਆਂ।"[2]

ਉਦੋਂ ਭਾਵੇਂ ਨਾ ਬੇਕਨ ਅਤੇ ਨਾ ਹੀ ਕੋਈ ਹੋਰ ਇਹ ਸੋਚ ਹੀ ਸਕਦਾ ਸੀ ਕਿ ਆਉਂਦੇ ਸਮੇਂ ਵਿਚ ਉਸ ਦੇ ਇਸੇ ਬੋਲੀ, ਭਾਵ ਅੰਗਰੇਜ਼ੀ, ਵਿਚ 'ਝਰੀਟੇ ਹੋਏ' ਨਿੱਕੇ-ਨਿੱਕੇ ਲੇਖ [Essays, dated 1597 A. D.] ਹੀ ਆਖਰ ਉਸ ਦੀ ਵਿਦਵਤਾ ਤੇ ਸਾਹਿੱਤਕਾਰੀ ਦਾ ਸਭ ਤੋਂ ਵੱਡਾ, ਉੱਘਾ ਤੇ ਅਹਿਮ ਆਧਾਰ ਬਣਨਗੇ। ਪਰ ਉਦੋਂ ਪ੍ਰਸਿੱਧ ਤੇ ਮਹਾਨਤਾ ਦਾ ਚਾਹਵਾਨ ਕੋਈ ਵੀ ਲੇਖਕ ਆਪਣੀ ਪ੍ਰਤਿਭਾ ਤੇ ਘਾਲ ਨੂੰ ਸਮੇਂ ਦੀ ਉਪ੍ਰੋਕਤ ਸਾਹਿੱਤਕ ਪ੍ਰੰਪਰਾ ਤੇ ਸਰਬ-ਪ੍ਰਵਾਨ ਮਾਧਿਅਮ ਨੂੰ ਛੱਡ ਕੇ ਕਿਸੇ ਅਜਿਹੀ ਸਾਹਿੱਤਕ ਬੋਲੀ ਵਿਚ ਵਰਤਣ ਦਾ ਵਿਚਾਰ ਜਾਂ ਹੀਆ ਹੀ ਨਹੀਂ ਕਰ ਸਕਦਾ

---

1. ਵੇਖੋ : Compton—Riekel, Arthur. A History of English Literature, Indian reprint, Delhi—1969, p 143.

2. ਵੇਖੋ : Long, W J., English Literature : Its History and Its Significance, New York—1964, p. 172.

ਸੀ। ਇਸੇ ਲਈ ਬੇਕਨ ਦੇ ਪਿਛਕਾਲੀ, ਜਾਨ ਮਿਲਟਨ (੧੬੦੮-੧੬੭੪), ਨੇ ਜਦੋਂ ਆਪਣਾ ਮਹਾਂ-ਕਾਵਿ, ਪੈਰੇਡਾਈਜ਼ ਲਾਸਟ (Paradise Lost: dated 1667 A.D.) ਅੰਗਰੇਜ਼ੀ ਵਿਚ ਰਚਣ ਦਾ ਹੌਸਲਾ ਕੀਤਾ ਸੀ ਤਾਂ ਉਸ ਦੀ ਇਸ ਮਹਾਨ ਰਚਨਾ ਨੂੰ ਆਪਣੀ ਹੱਕੀ ਮਹੱਤਤਾ, ਮਸ਼ਹੂਰੀ ਤੇ ਮਾਨਤਾ ਪ੍ਰਾਪਤ ਕਰਨ ਲਈ ਕਈ ਸਦੀਆਂ ਉਡੀਕਣਾ ਪਿਆਂ ਸੀ।

ਪੰਜਾਬ ਵਿਚ ਅਜਿਹਾ ਇਰਾਦਾ ਤੇ ਹੌਸਲਾ ਪਿਛਲੀ ਸਦੀ ਮੁਕਣ ਤੋਂ ਪਹਿਲਾਂ ਹੀ, ਭਾਈ ਵੀਰ ਸਿੰਘ ਨੇ ਕਰ ਵਿਖਾਇਆ ਸੀ। ਉਨ੍ਹਾਂ ਨੇ ਹੀ ਉਕਤ ਪਰੰਪਰਾਈ ਬੋਲੀ, ਬ੍ਰਿਜ ਭਾਸ਼ਾ, ਦਾ ਜੂਲਾ ਉਤਾਰ ਕੇ, ਆਪਣੀ ਮਾਤ-ਬੋਲੀ, ਪੰਜਾਬੀ ਨੂੰ ਹੀ ਆਪਣੇ ਵਿਚਾਰਾਂ ਤੇ ਉਦਗਾਰਾਂ ਨੂੰ ਬਿਆਨਣ ਦਾ ਮਾਧਿਅਮ ਬਣਾ ਕੇ ਇਕ ਇਤਿਹਾਸਕ ਲਾਂਘ ਪੁਟੀ ਅਤੇ ਮਗਰਲੇ ਲੇਖਕਾਂ ਲਈ ਨਵੇਂ ਤੇ ਨਰੋਏ ਪੂਰਨੇ ਪਾ ਦਿੱਤੇ ਸਨ। ਉਨ੍ਹਾਂ ਨੇ ਇਸ ਸੰਬੰਧੀ ਆਪਣੇ ਵਿਚਾਰ ਪਰਗਟ ਕਰਦਿਆਂ, ਸਾਫ ਆਖ ਦਿਤਾ ਸੀ ਕਿ ਬ੍ਰਿਜ ਭਾਸ਼ਾ ਦੇ ਇਹ ਮਾਂਗਵੇਂ ਖੰਭ ਮੇਰੀ ਕਲਪਨਾ ਦੀਆਂ ਉਡਾਰੀਆਂ ਲਈ ਰਾਸ ਨਹੀਂ ਆਉਣਗੇ। ਇਹ ਖੰਭ ਮੈਨੂੰ ਮੇਰੇ ਆਦਰਸ਼ਕ ਗਗਨ ਤੇ ਨਹੀਂ ਪਹੁੰਚਾ ਸਕਣਗੇ। ਮੈਂ ਤਾਂ ਆਪਣੀ ਮਾਤ-ਬੋਲੀ, ਪੰਜਾਬੀ, ਵਿਚ ਹੀ ਲਿਖਾਂਗਾ।"[1]

ਭਾਈ ਸਾਹਿਬ ਦੀ ਅਜਿਹੀ ਰੁਚੀ ਤੇ ਦਲੇਰੀ ਸਮਕਾਲੀ ਵਿਦਵਾਨਾਂ ਨੂੰ ਚੰਗੀ ਨਾ ਲੱਗੀ; ਸਗੋਂ ਸਮਕਾਲੀ ਸਾਹਿਤਕ ਪਰੰਪਰਾ[2] ਤੇ ਖ਼ਾਨਦਾਨੀ ਗੌਰਵਮਈ ਪ੍ਰਥਾ ਦੇ ਉਲਟ ਸਮਝੀ ਗਈ। ਇਥੋਂ ਤਕ ਕਿ ਉਹ ਲੋਕ ਇਸ ਨੂੰ ਬਦਲਣ ਅਤੇ ਪੰਜਾਬੀ ਛੱਡ ਬ੍ਰਿਜੀ ਨੂੰ ਅਪਨਾਉਣ[3] ਲਈ ਉਨ੍ਹਾਂ ਨੂੰ ਪ੍ਰੇਰਨ ਲਗ ਪਏ। ਹੋਰ ਤਾਂ ਹੋਰ, ਉਨ੍ਹਾਂ ਦੇ ਵਿਦਵਾਨ ਪਿਤਾ ਦੇ ਮਾਨਯੋਗ ਮਿੱਤਰ, ਤਖ਼ਤ ਸ੍ਰੀ ਪਟਨਾ ਸਾਹਿਬ ਦੇ ਉੱਘੇ ਮਹੰਤ ਅਤੇ ਬ੍ਰਿਜ ਭਾਸ਼ਾ ਦੇ ਮੰਨੇ-ਦੰਨੇ ਵਿਦਵਾਨ ਤੇ ਕਵੀ, ਬਾਬਾ ਸ਼ਮੇਰ ਸਿੰਘ ਜੀ, ਨੇ ਉਨ੍ਹਾਂ ਨੂੰ ਹਟਕਦਿਆਂ ਤੇ ਸਮਝਾਉਂਦਿਆਂ ਇਥੋਂ ਤਕ ਆਖ ਦਿੱਤਾ : "ਤੁਸੀਂ ਇਕ ਉੱਘੇ ਤੇ ਵਿਦਵਾਨ ਘਰਾਣੇ ਦੇ ਜੰਮ-ਪਲ ਹੋ। ਇਸ ਲਈ ਤੁਹਾਨੂੰ ਆਪਣੇ ਵਿਚਾਰ ਤੇ ਵਲਵਲੇ ਵਿਦਵਾਨਾਂ ਦੀ ਬੋਲੀ, ਭਾਵ ਬ੍ਰਿਜ ਭਾਸ਼ਾ, ਵਿਚ ਹੀ ਪ੍ਰਗਟਾਉਣੇ ਸ਼ੋਭਦੇ ਹਨ। ਜਿਸ ਬੋਲੀ ਦੀ ਸ਼ਰਨ ਲੈ ਕੇ ਤੁਸਾਂ ਲਿਖਣਾ ਸ਼ੁਰੂ ਕੀਤਾ ਹੈ, ਉਹ ਤਾਂ ਇਕ ਗ੍ਰਾਮੀਨ ਭਾਸ਼ਾ ਹੈ। ਉਸ ਵਿਚ ਕੋਈ ਕੀ ਲਿਖ ਕੇ ਕਿੰਨਾ ਕੁ ਨਾਮਣਾ ਖਟ ਸਕਦਾ ਹੈ; ਜਾਂ ਉਸ ਰਾਹੀਂ ਸਾਹਿਤ ਤੇ ਸਮਾਜ ਦੀ ਕਿੰਨੀ ਸੇਵਾ ਕਰ ਸਕਦਾ ਹੈ?"

ਨੌਜਵਾਨ ਵੀਰ ਸਿੰਘ ਉਦੋਂ ਹੀ ਇਹ ਮਹਾਂਕਾਵਿ, 'ਰਾਣਾ ਸੂਰਤ ਸਿੰਘ' ਲਿਖ ਰਹੇ ਸਨ। ਉਨ੍ਹਾਂ ਨੇ ਇਸ ਦਾ ਇਕ ਪ੍ਰਕਰਣ ਬਾਬਾ ਜੀ ਨੂੰ ਬੜੇ ਅਦਬ ਨਾਲ ਸੁਣਾਇਆ। ਉਨ੍ਹਾਂ ਨੇ ਇਹ ਸੁਣਦਿਆਂ ਸਾਰ, ਹੈਰਾਨੀ, ਖ਼ੁਸ਼ੀ ਤੇ ਮਾਣ ਭਰੇ ਚਾਅ ਵਿਚ ਵੀਰ ਸਿੰਘ ਨੂੰ ਗਲੇ ਲਾ ਲਿਆ; ਅਸੀਸਾਂ ਤੇ ਸ਼ਾਬਾਸ਼ਾਂ ਨਾਲ ਨਿਵਾਜਿਆ ਅਤੇ ਉਨ੍ਹਾਂ ਦੇ ਪਿਤਾ ਨੂੰ ਦੱਸਿਆ : "ਅਸਾਂ ਵੀਰ ਸਿੰਘ ਨੂੰ ਸੱਦਿਆ ਤਾਂ ਸੀ ਕਿ

---

1. ਵੇਖੋ : ਭਾਈ ਵੀਰ ਸਿੰਘ—ਜੀਵਨ ਤੇ ਰਚਨਾ (ਸਿਮਰਤੀ ਗ੍ਰੰਥ), ਜਲੰਧਰ-੧੯੫੯, ਪੰਨਾ ੧੮.

2. ਬਲਬੀਰ ਸਿੰਘ, ਡਾ., ਸ੍ਰੀ ਚਰਣਹਰਿ ਵਿਸਥਾਰ, ਜਿਲਦ ੧, ਸੈਂਚੀ ੨, ਅੰਮ੍ਰਿਤਸਰ-੧੯੫੭, ਪੰਨਾ ੪੮.

3. ਆਪਣੀ ਗੀਤ-ਰਚਨਾ ਦਾ ਮਾਧਿਅਮ ਪੰਜਾਬੀ ਰੱਖਣ ਸੰਬੰਧੀ ਉਨ੍ਹਾਂ ਦੇ ਆਪਣੇ ਵਿਚਾਰ ਲਈ ਵੇਖੋ : ਵੀਰ ਸਿੰਘ, ਭਾ., ਕੰਬਦੀ ਕਲਾਈ, ਅੰਮ੍ਰਿਤਸਰ-੧੯੩੩, ਪੰਨਾ ੨ ਤੇ ੭.

ਗ੍ਰਾਮੀਨ ਭਾਸ਼ਾ ਤੋਂ ਹਟਾ ਕੇ ਬ੍ਰਿਜ ਭਾਸ਼ਾ ਵਲ ਪ੍ਰੇਰਾਂਗੇ। ਪਰ ਜਦ ਉਸ ਦੀ ਪੰਜਾਬੀ ਵਿਚ ਰਚਨਾ ਸੁਣੀ ਤਾਂ ਸਾਡਾ ਆਪਣਾ ਜੀਅ ਭੀ ਪੰਜਾਬੀ ਵਿਚ ਕਹਿਣ ਵਲ ਉਮ੍ਹਲ ਪਿਆ ਤਾਂ ਅਸਾਂ ਕੁਝ ਕਬਿੱਤ ਠੇਠ ਪੰਜਾਬੀ ਵਿਚ ਉਸੇ ਅਸਰ ਹੇਠ ਬਣਾਏ ਹਨ ਜੋ ਉਸ ਵੇਲੇ ਉਨ੍ਹਾਂ ਨੇ ਡਾਕਟਰ (ਚਰਨ ਸਿੰਘ) ਜੀ ਨੂੰ ਸੁਣਾਏ ਸਨ।[1] ਇਸ ਦਾ ਇਕ ਇਤਿਹਾਸਕ ਸਿੱਟਾ ਇਹ ਵੀ ਨਿਕਲਿਆ ਕਿ, ਹੋਰ ਤਾਂ ਹੋਰ, ਖ਼ੁਦ ਡਾ. ਚਰਨ ਸਿੰਘ ਜੀ ਵੀ ਬ੍ਰਿਜ ਭਾਸ਼ਾ ਛੱਡ ਕੇ ਆਪਣੇ ਹੋਣਕਾਰ ਸਪੁੱਤਰ ਦੀ ਰੀਸੇ ਠੇਠ ਪੰਜਾਬੀ ਵਿਚ ਲਿਖਣ ਲਗ ਪਏ ਸਨ ਅਤੇ ਉਨ੍ਹਾਂ ਨੇ ਆਪਣੀ ਮਗਰਲੀ ਕਾਵਿ-ਰਚਨਾ ਤੇ ਖੋਜ-ਵਿਚਾਰ ਦੀ ਸਾਹਿਤਕ ਭਾਸ਼ਾ ਇਹੋ ਪੰਜਾਬੀ ਹੀ ਅਪਣਾਅ ਲਈ ਸੀ। ਸੰਨ ੧੯੧੪ ਦੇ ਸ਼ੁਰੂ ਵਿਚ, ਮੀਰ ਕਰਾਮਤੁੱਲਾ ਦੇ 'ਚਸ਼ਮਾ ਇ ਹਯਾਤ'[2] ਦਾ ਜ਼ਿਕਰ ਕਰਦਿਆਂ, ਭਾਈ ਵੀਰ ਸਿੰਘ ਨੇ ਆਪ ਲਿਖਿਆ ਸੀ।..."ਬਾਬਾ ਸੁਮੇਰ ਸਿੰਘ ਜੀ ਨੇ ਭੀ ਰੁਖ਼ ਮੋੜ ਲਿਆ ਸੀ ਪਰ ਪੰਜ ਕਬਿੱਤ ਠੇਠ ਪੰਜਾਬੀ ਵਿਚ 'ਰਾਣਾ ਸੂਰਤ ਸਿੰਘ' ਦੀ ਪ੍ਰਸੰਸਾ ਦੇ ਉਹਨਾਂ ਨੇ ਸਾਨੂੰ ਰਚ ਕੇ ਸੁਣਾਏ ਸੀ ਅਤੇ ਪ੍ਰਣ ਕੀਤਾ ਸੀ ਕਿ ਜੇ ਵਲ ਹੋ ਗਏ ਤਾਂ ਪੰਜਾਬੀ ਕਵਿਤਾ ਕਰਾਂਗੇ, ਪਰ ਸਰੀਰ ਨੇ ਹਾਰ ਦਿੱਤੀ।"[3]

ਇਹ ਸੁਭਾਗਾ ਅਵਸਰ ਤੇ ਅਸਰ ਕੇਵਲ ਆਪ ਦੇ ਪਿਤਾ ਤੇ ਉਨ੍ਹਾਂ ਦੇ ਉਕਤ ਮਿੱਤਰਾਂ ਤਕ ਹੀ ਸੀਮਤ ਨਾ ਰਿਹਾ। "ਆਪ ਦੀ ਕਲਮ ਨੇ ਇਕ ਨਵਾਂ ਰਸਾਲ ਪ੍ਰਵਾਹ ਚਲਾ ਦਿੱਤਾ ਜੋ ਸਭਨਾਂ ਉਪਰ ਛਾ ਗਿਆ ਤੇ ਪੰਜਾਬੀ ਵਿਚ ਲਿਖਣ ਵਾਲਿਆਂ ਦੀ ਭਾਈ ਸਾਹਿਬ ਦੀ ਆਪਣੀ ਲਿਖਣ-ਸ਼ੈਲੀ ਦੇ ਆਧਾਰ ਤੇ ਇਕ ਸ਼ਰੇਣੀ ਪੈਦਾ ਹੋ ਗਈ,[4] ਅਤੇ ਆਪ ਦੇ ਸੰਪਰਕ ਵਿਚ ਆਉਂਦੇ ਰਹੇ ਸਭ ਵਿਦਵਾਨ ਤੇ ਸਾਹਿਤਕਾਰ ਇਸੇ ਰੰਗ ਵਿਚ ਰੰਗੇ ਜਾਣ ਲਗ ਪਏ। ਇਸ ਦੇ ਫਲਸਰੂਪ, ਪੰਜਾਬੀਆਂ ਲਈ ਪੰਜਾਬੀ ਵਿਚ ਹੀ ਲਿਖਣ ਤੇ ਪ੍ਰਕਾਸ਼ਣ ਦੀ ਇਕ ਲਹਿਰ ਚਲ ਪਈ।[5] ਇਨ੍ਹਾਂ ਵਿਚੋਂ ਹੀ ਇਕ ਵਿਸ਼ੇਸ਼ ਪ੍ਰਤਿਭਾ ਦੇ ਮਾਲਕ ਸਨ ਪ੍ਰੋ: ਪੂਰਨ ਸਿੰਘ ਜਿਨ੍ਹਾਂ ਨੇ ਭਾਈ ਸਾਹਿਬ ਦੀ ਅਜਿਹੀ ਦਿੱਤ-ਦੇਣ ਦਾ ਜ਼ਿਕਰ ਕਰਦਿਆਂ ਲਿਖਿਆ ਸੀ: Bhai Vir Singh is an epoch in himself. With him begins the most modern Punjabi language. He gives it a new style, a new rhythm and a new flow.[6] ਅਰਥਾਤ "ਭਾਈ ਵੀਰ ਸਿੰਘ ਆਪਣੇ ਆਪ ਵਿਚ ਹੀ ਇਕ ਯੁਗ ਹਨ।

---

1. ਹਰਬੰਸ ਸਿੰਘ, ਸ: ਭਾਈ ਵੀਰ ਸਿੰਘ ਤੇ ਉਨ੍ਹਾਂ ਦੀ ਰਚਨਾ, ਲਾਹੌਰ—੧੯੪੫, ਪੰ. ੨੨.

2. ਇਹ ਪੁਸਤਕ ਉਰਦੂ ਵਿਚ ਪੰਜਾਬੀ ਸਾਹਿਤ ਦਾ ਪਹਿਲਾ ਇਤਿਹਾਸ ਹੈ ਜੋ ਸੰਨ ੧੯੧੩ ਵਿਚ ਪ੍ਰਕਾਸ਼ਤ ਹੋਇਆ ਸੀ।

3. ਵੇਖੋ : ਖ਼ਾਲਸਾ ਸਮਾਚਾਰ ਅੰਮ੍ਰਿਤਸਰ, ਸੰਪਾਦਕੀ ਨੋਟ : ਪੰਜਾਬੀ ਕਵਿਤਾ, ਮਿਤੀ ੨੨ ਜਨਵਰੀ ੧੯੧੪.

4. ਹਰਭਜਨ ਸਿੰਘ, ਡਾ: (ਐਫ. ਆਰ. ਸੀ. ਐਸ.) ਵਲੋਂ ਸੰਪਾਦਿਤ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੇ ਉਨ੍ਹਾਂ ਦੀ ਰਚਨਾ ਦੇ ਦਰਸ਼ਨ ਝਲਕੇ, ਨਵੀਂ ਦਿੱਲੀ—੧੯੫੯, ਪੰਨਾ ੯.

5. ਜਿਸ ਦੇ ਵੇਰਵੇ ਤੇ ਵਿਸਥਾਰ ਆਦਿ ਲਈ ਵੇਖੋ : ਸ਼ਾਨ, ਡਾ: ਹਰਨਾਮ ਸਿੰਘ, ਭਾਈ ਵੀਰ ਸਿੰਘ ਤੇ ਉਨ੍ਹਾਂ ਦੀ ਦੇਣ, ਚੰਡੀਗੜ੍ਹ—੧੯੭੨.

6 Puran Singh, Prof., The Spirit of Oriental Poetry, London, 1926, P. 104.

ਉਨ੍ਹਾਂ ਦੇ ਪ੍ਰਵੇਸ਼ ਨਾਲ ਨਵੀਨ ਪੰਜਾਬੀ ਦਾ ਮੁੱਢ ਬੱਝਿਆ ਹੈ। ਉਨ੍ਹਾਂ ਨੇ ਹੀ ਇਸ ਨੂੰ ਇਕ ਨਵੀਂ ਸ਼ੈਲੀ, ਨਵੀਂ ਲੈ ਤੇ ਇਕ ਨਵਾਂ ਵੇਗ ਬਖ਼ਸ਼ਿਆ ਹੈ।" ਭਾਈ ਸਾਹਿਬ ਦੀ ਅਟੁੱਟ ਤੇ ਅਥੱਕ ਘਾਲ ਨੇ ਇਹਨੂੰ ਇੰਨਾ ਅਮੀਰ ਤੇ ਅਹਿਮ ਬਣਾ ਦਿੱਤਾ, ਇਸ ਵਿਚ ਅਜਿਹੀ ਨਵੀਂ ਸ਼ਕਤੀ ਤੇ ਸਮਰੱਥਾ ਭਰ ਦਿੱਤੀ ਕਿ ਇਹਨੂੰ ਇਕ ਗ਼ਰੀਬ, ਸਥਾਨਕ, 'ਜੱਟਕੀ' ਜਾਂ 'ਗਰਾਮੀਣ' ਬੋਲੀ ਜਾਣ ਕੇ ਨੱਕ ਚੜ੍ਹਾਉਣ ਵਾਲੇ ਲੋਕ ਇਸ ਨੂੰ ਇਕ ਅਮੀਰ ਤੇ ਸੰਪੂਰਨ ਬੋਲੀ ਮੰਨ ਕੇ ਸਤਿਕਾਰਨ ਲੱਗ ਪਏ।

ਇਸ ਨੂੰ ਜੋ ਰੰਗ, ਰੂਪ, ਸ਼ੈਲੀ, ਸ਼ਕਤੀ ਤੇ ਸਮਸੱਥਾ ਵਰਤਮਾਨ ਪੰਜਾਬੀ ਦੇ ਇਸ ਪਹਿਲੇ ਸ਼ਾਹਕਾਰ, 'ਰਾਣਾ ਸੂਰਤ ਸਿੰਘ', ਦੀ ਰਚਨਾ ਰਾਹੀਂ ਪ੍ਰਾਪਤ ਹੋਈ ਉਸ ਦਾ ਜਾਇਜ਼ਾ ਮਿਸਾਲ ਵਜੋਂ ਉਸ ਵਿਚ ਅੰਕਿਤ ਹੇਠ ਲਿਖੀਆਂ ਤੁਕਾਂ ਤੋਂ ਹੀ ਲਾਇਆ ਜਾ ਸਕਦਾ ਹੈ ਜਿਨ੍ਹਾਂ ਵਿਚ ਉਸ ਦੀ ਨਾਇਕਾ ਦੀ ਮੂਰਛਤ ਹੋਣ ਤੋਂ ਪਹਿਲਾਂ ਕੀਤੀ ਹਿਰਦਾਵੇਧਕ ਪ੍ਰਾਰਥਨਾ ਇਉਂ ਕਾਨੀਬੰਦ ਹੈ :

"ਹਾਂ ! ਹੁਣ ਘਟਿਆ ਜ਼ੋਰ, ਮਿਟਦੇ ਨੈਣ ਨੇ।
ਨੈਣੋਂ ! ਮਿਟਣਾ ਨਾਂਹ, ਰੱਬ ਦੁਹਾਈਆਂ,
ਮਤਾਂ ਕਿਤੇ ਆ ਜਾਇ, ਸਾਈਂ ਮੇਰੜਾ।
ਆਇਆ ਕਿਹਾ ਹਨ੍ਹੇਰ, ਅੱਖਾਂ ਸਾਮ੍ਹਣੇ !
ਦੂਰ ਰਹੀਂ ਵੇ ਵੀਰ ! ਸਦਕੇ ਮੈਂ ਗਈ;
ਮੈਂ ਹਾਂ ਵਿਚ ਉਡੀਕ, ਸਾਂਈਂ ਆਪਣੇ,
ਮਤਾਂ ਕਿਤੇ ਆ ਜਾਇ, ਵੇਲੇ ਅੰਤ ਦੇ;
ਦੇਵੇ ਆ ਦੀਦਾਰ, ਆਸ ਪੁਜਾ ਦਏ :
ਜੇ ਬੈਠੋਂ ਤੂੰ ਮਲ, ਅੱਖਾਂ ਮੇਰੀਆਂ
ਦੇਖੂ ਉਸ ਨੂੰ ਕੌਣ ? ਦਸ ਹਨੇਰਿਆ !
ਨਿਸ਼ਫਲ ਜਾਊ ਘਾਲ, ਉਮਰਾ ਦੀ ਮਿਰੀ,
ਦੂਰ ਰਹੀਂ ਤੂੰ ਵੀਰ ! ਅੱਖੀਂ ਮੇਰੀਉਂ।"......
ਏਹ ਦੁਹਾਈ ਪਾਇ, ਮੁੜ ਮੁੜ ਆਖਦੀ :—
"ਦੇਖ ਬੰਦੇ ਦੇ ਭਾਗ, ਅਜੇ ਨ ਬਹੁੜਿਓ
'ਅਜੇ ਬਹੁੜਿਓ ਨਾਂਹਿ", ਕਹਿੰਦੀ, ਹੋ ਗਈ
ਠੰਢੀ ਨਾਲੇ ਚੁਪ, ਮੂਰਛਾ ਖਾ ਗਈ।[1]

ਮਨੁਖ-ਮਾਤਰ ਦੇ ਅਜਿਹੇ ਸੂਖਮ ਭਾਵਾਂ, ਰੂਹ ਦੇ ਤਜਰਬਿਆਂ ਤੇ 'ਅੰਤਰ ਦੀਆਂ ਪੀੜਾਂ' ਨੂੰ ਅਜਿਹੀ ਮਿੱਠੀ, ਮਨਮੋਹਣੀ ਤੇ ਮਾਂਜੀ-ਸੰਵਾਰੀ ਵਰਤਮਾਨ ਪੰਜਾਬੀ ਵਿਚ ਅਜਿਹੀ ਪਰਬੀਨਤਾ ਤੇ ਰੋਚਕਤਾ ਨਾਲ ਵਰਤੇ ਜਾਣ ਦਾ ਅਜਿਹਾ ਸੁਭਾਗ ਪਹਿਲਾਂ-ਪਹਿਲ ਇਸੇ ਸ਼ਾਹਕਾਰ ਨੂੰ ਹੀ ਪ੍ਰਾਪਤ ਹੋਇਆ ਸੀ।

ਜਿਵੇਂ ਕਿ ਪਹਿਲਾਂ ਦੱਸ ਆਇਆ ਹਾਂ, ਇਸ ਸ਼ਾਹਕਾਰ ਵਿਚ ਅੰਕਿਤ ਇਹ ਅਤੇ ਅਜਿਹੀਆਂ ਚੌਦਾਂ ਹਜ਼ਾਰ ਹੋਰ ਤੁਕਾਂ ਆਪਣੇ ਲੇਖਕ ਦੀ ਭਰ ਜਵਾਨੀ ਦੀ ਉਪਜ ਹਨ। ਇਨ੍ਹਾਂ ਵਿਚ ਅੰਕਿਤ ਵਿਸ਼ੇ ਦੀ ਮਹਾਨਤਾ ਤੇ ਉਸ ਦੇ ਨਿਭਾਅ ਦੀ ਨਿਪੁੰਨਤਾ; ਸਿੱਖ ਧਰਮ ਦੀ ਵਿਸ਼ਾਲ ਵਾਕਫ਼ੀ ਤੇ ਸਿੱਖ ਸਿਧਾਂਤ ਦੀ

---

1. ਰਾਣਾ ਸੂਰਤ ਸਿੰਘ, ਉਹੀ, ਪ੍ਰਕਰਣ ੨੫, ਪੰਨਾ ੧੬੧.

ਸਰੇਸ਼ਟ ਵਿਆਖਿਆ; ਬੋਲੀ ਤੇ ਸ਼ੈਲੀ ਦੀ ਨਵੀਨਤਾ ਅਤੇ ਕਲਾਤਮਕ ਕੌਸ਼ਲਤਾ ਨੂੰ ਮੁਖ ਰੱਖਦਿਆਂ, ਇਸ ਤੱਥ ਤੋਂ ਨਾਵਾਕਫ਼ ਪਾਠਕ ਇਸ ਨੂੰ ਉਨ੍ਹਾਂ ਦੀ ਰਸੀ-ਪੱਕੀ ਉਮਰ ਤੇ ਪਰੌੜ੍ਹ ਅਵਸਥਾ ਦੀ ਉਪਜ ਸਮਝੇਗਾ। ਪਰ ਇਸ ਦਾ ਰਚਨ-ਕਾਲ ਤੇ ਉਸ ਦੀ ਇਹ ਬਾਕਮਾਲ ਉਪਜ ਇਕ ਅਜਿਹੀ ਹਕੀਕਤ ਹੈ ਜਿਸ ਦੀ ਸ਼ਾਹਦੀ ਭਰਦਿਆਂ, ਉਨ੍ਹਾਂ ਦੇ ਇਕ ਮਹਾਨ ਸਮਕਾਲੀ ਵਿਦਵਾਨ ਤੇ ਬੁਧੀਮਾਨ, ਪ੍ਰਿੰਸੀਪਲ ਤੇਜਾ ਸਿੰਘ ਨੇ ਦੱਸਿਆ ਸੀ : He began with the highest kind of poetry-epic poetry-in which no body had so far dabbled. His Rana Surat Sinhh was an immediate success. It revolutionized Punjabi poetry and its name was on everybody's lips.[1] ਅਰਥਾਤ, "ਉਨ੍ਹਾਂ ਨੇ ਉੱਚਤਮ ਕਿਸਮ ਦੀ ਅਜਿਹੀ ਕਵਿਤਾ—ਮਹਾਂਕਾਵਿ-ਰਚਨਾ ਨਾਲ ਹੀ ਆਪਣੀ ਕਾਵਿ-ਰਚਨਾ ਸ਼ੁਰੂ ਕੀਤੀ ਜਿਸ ਨੂੰ ਉਦੋਂ ਤੱਕ ਕਿਸੇ ਹੋਰ ਨੇ ਹੱਥ ਨਹੀਂ ਸੀ ਪਾਇਆ। ਉਨ੍ਹਾਂ ਦੀ ਕਾਵਿ-ਕਿਰਤ, 'ਰਾਣਾ ਸੂਰਤ ਸਿੰਘ', ਨੂੰ ਝਟਪਟ ਸਫ਼ਲਤਾ ਮਿਲੀ ਅਤੇ ਉਸ ਦਾ ਨਾਂ ਹਰ ਕਿਸੇ ਦੇ ਬੁਲ੍ਹਾਂ ਉਤੇ ਖੇਡਣ ਲੱਗ ਪਿਆ।"

ਨਿਰਾ ਇਹ ਤੇ ਇੰਨਾ ਹੀ ਨਹੀਂ। ਇਸ ਨੇ ਤਾਂ ਪੰਜਾਬੀ ਵਿਚ ਇਸ ਕਿਸਮ ਦੀ ਕਾਵਿ-ਪਰੰਪਰਾ ਨੂੰ ਵੀ ਜਨਮ ਦਿੱਤਾ; ਅਤੇ ਹੇਠ ਲਿਖੇ ਮਹਾਂਕਾਵਿ ਦੀ ਉਪਜ ਲਈ ਕੇਵਲ ਪ੍ਰੇਰਨਾ-ਸਰੋਤ ਹੀ ਨਹੀਂ, ਪਥ-ਪਰਦਰਸ਼ਕ ਵੀ ਬਣਿਆ ਰਿਹਾ ਹੈ :

੧. ਰਾਮਾਇਣ, ਸੰਨ ੧੯੩੧, ਕ੍ਰਿਤ ਪੰਡਤ ਮਾਨ ਸਿੰਘ ਕਾਲੀਦਾਸ (ਆਧਾਰਿਤ)।

੨. ਲਖਸ਼ਮੀ ਦੇਵੀ, ਸੰਨ ੧੯੩੪, ਕ੍ਰਿਤ ਲਾਲਾ ਕ੍ਰਿਪਾ ਸਾਗਰ।

੩. ਏਸ਼ੀਆ ਦਾ ਚਾਨਣ, ਸੰਨ ੧੯੪੪, ਕ੍ਰਿਤ ਪ੍ਰੋ. ਮੋਹਨ ਸਿੰਘ (ਅਨੁਵਾਦਿਤ)।

੪. ਮਰਦ ਅਗੰਮੜਾ ਸੰਨ ੧੯੫੧, ਕ੍ਰਿਤ ਸ: ਅਵਤਾਰ ਸਿੰਘ ਆਜ਼ਾਦ।

੫. ਵਿਸ਼ਵ ਨੂਰ, ਸੰਨ ੧੯੪੭, ਕ੍ਰਿਤ ਸ: ਅਵਤਾਰ ਸਿੰਘ ਆਜ਼ਾਦ।

੬. ਮਾਲਵੇਂਦਰ, ਸੰਨ ੧੯੪੭, ਕ੍ਰਿਤ ਸੰਤ ਇੰਦਰ ਸਿੰਘ ਚਕਰਵਰਤੀ।

੭. ਮਹਾਂ ਬਲੀ, ਸੰਨ ੧੯੫੯, ਕ੍ਰਿਤ ਸ: ਅਵਤਾਰ ਸਿੰਘ ਆਜ਼ਾਦ।

੮. ਹਿੰਦ ਦੀ ਚਾਦਰ, ਸੰਨ ੧੯੬੦, ਕ੍ਰਿਤ ਸੰਤ ਇੰਦਰ ਸਿੰਘ ਚਕਰਵਰਤੀ।

੯. ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ, ਸੰਨ ੧੯੬੯, ਕ੍ਰਿਤ ਸ: ਇੰਦਰਜੀਤ ਸਿੰਘ ਤੁਲਸੀ।

੧੦. ਸੱਚ ਦਾ ਸੂਰਜ, ਸੰਨ ੧੯੬੯, ਕ੍ਰਿਤ ਸ: ਗੁਰਬਚਨ ਸਿੰਘ ਮਹੀਆ।

੧੧. ਰਾਵੀ ਦਾ ਦੇਸ਼ ਤੇ ਰਾਵੀ ਦਾ ਸਾਈਂ : ਸ੍ਰੀ ਗੁਰੂ ਬਾਬਾ ਨਾਨਕ, ਸੰਨ ੧੯੬੯, ਕ੍ਰਿਤ ਸ: ਰਾਮ ਨਰੈਣ ਸਿੰਘ ਦਰਦੀ।

੧੨. ਪਰਮ ਪੁਰਖ : ਗੁਰੂ ਨਾਨਕ ਪਾਤਸ਼ਾਹ, ਸੰਨ ੧੯੭੦, ਕ੍ਰਿਤ ਸ: ਇੰਦਰਜੀਤ ਸਿੰਘ ਤੁਲਸੀ।

---

1. ਵੇਖੋ : The Sikh Review, Calcutta, September—1956, Vol. IV, No. 9, p. 23.'

੧੩. ਨਾਨਕਾਇਣ, ਸੰਨ ੧੯੭੧, ਕ੍ਰਿਤ ਪ੍ਰੋ. ਮੋਹਨ ਸਿੰਘ ।

੧੪. ਗੁਰੂ ਨਾਨਕ ਉਪਕਾਰ, ਸੰਨ ੧੯੭੨, ਕ੍ਰਿਤ ਗਿਆਨੀ ਹਰੀ ਸਿੰਘ ਜਾਚਕ ।

੧੫. ਧਰਮ ਹੇਤ ਸਾਕਾ ਜਿਨਿ ਕੀਆ, ਸੰਨ ੧੯੭੫, ਕ੍ਰਿਤ ਸ: ਦਾਨ ਸਿੰਘ ਕੋਮਲ ।

੧੬. ਸਾਕਾ ਜਿਨਿ ਕੀਆ, ਸੰਨ ੧੯੭੮, ਕ੍ਰਿਤ ਸ: ਮਹਿੰਦਰ ਸਿੰਘ ਸਰਨਾ ।

—ਇਤਿਆਦਿ ।

ਇਨ੍ਹਾਂ ਦੇ ਵਸਤੂ ਤੇ ਰੂਪ ਦਾ ਆਲੋਚਨਾਤਮਕ ਵਿਸ਼ਲੇਸ਼ਨ ਤੇ ਤੁਲਨਾਤਮਕ ਅਧਿਅਨ ਆਪਣੇ ਆਪ ਵਿਚ ਇਕ ਵੱਖਰਾ ਮਜ਼ਮੂਨ ਹੈ ਜਿਸ ਦੀ ਪੈਰਵੀ ਭਾਈ ਵੀਰ ਸਿੰਘ ਦੀ ਸਾਹਿੱਤਕ ਘਾਲ ਅਤੇ ਇਸ ਸ਼ਾਹਕਾਰ ਦੀ ਮਹੱਤਤਾ ਤੇ ਦਿੱਤ-ਦੇਣ ਨੂੰ ਚਾਨਣਿਆਉਣ ਲਈ ਬੜੀ ਸਹਾਇਕ ਤੇ ਲਾਭਦਾਇਕ ਸਾਬਤ ਹੋ ਸਕਦੀ ਹੈ।

# ਥੀਮਿਕ ਅਧਿਐਨ

ਡਾ: ਤਰਲੋਕ ਸਿੰਘ ਕੰਵਰ*

ਭਾਈ ਵੀਰ ਸਿੰਘ ਵੀਹਵੀਂ ਸਦੀ ਵਿਚ ਸਿੱਖ ਪੁਨਰ ਸਥਾਪਤੀ ਦੀ ਪ੍ਰਮਾਣਕ ਵਿਆਖਿਆ ਕਰਨ ਵਾਲਾ ਸਾਹਿਤਕਾਰ ਹੋਇਆ ਹੈ। ਇਹ ਪ੍ਰਸਤਾਵ ਭਾ. ਵੀਰ ਸਿੰਘ ਦੀਆਂ ਸਾਰੀਆਂ ਰਚਨਾਵਾਂ ਵਿਚ ਵੱਖੋ ਵੱਖਰੇ ਗਿਆਨ ਧਰਾਤਲਾਂ ਤੇ ਦ੍ਰਿਸ਼ਟੀ ਬਿੰਦੂਆਂ ਉਪਰ ਕਾਰਜਸ਼ੀਲ ਨਜ਼ਰ ਪਾਉਂਦਾ ਹੈ। ਉਸ ਦੀਆਂ ਕਾਵਿ-ਰਚਨਾਵਾਂ ਤੇ ਗਲਪ ਰਚਨਾਵਾਂ—ਸਾਰੀਆਂ ਹੀ ਇਸੇ ਪ੍ਰਸਤਾਵ ਦੀ ਵਿਆਪਕਤਾ ਦੇ ਆਧਾਰ ਉਪਰ ਖੜ੍ਹੀਆਂ ਹਨ। ਇਕ ਤਰ੍ਹਾਂ ਨਾਲ ਅਸੀਂ ਇਸ ਪ੍ਰਸਤਾਵ ਨੂੰ ਭਾਈ ਵੀਰ ਸਿੰਘ ਦੀਆਂ ਸਾਹਿਤਕ ਰਚਨਾਵਾਂ ਦਾ ਥੀਮਿਕ ਪੈਰਾਡਾਇਮ ਕਹਿ ਸਕਦੇ ਹਾਂ। ਇਸ ਪੈਰਾਡਾਇਮ ਨੂੰ ਭਾਈ ਵੀਰ ਸਿੰਘ ਨੇ ਕਈ ਥਾਈਂ ਸਿੱਧਾ ਹੀ ਕਥਨ ਤੇ ਸੰਕਲਪਨਾ ਦੀ ਪੱਧਰ ਉਪਰ ਪੇਸ਼ ਕੀਤਾ ਹੈ ਅਤੇ ਕਈ ਥਾਈਂ ਉਸ ਨੇ ਇਸ ਦੀ ਅਭਿਵਿਅਕਤੀ ਨੂੰ ਗਲਪੀ ਪ੍ਰਬੰਧ ਦਾ ਰੂਪ ਵੀ ਦਿੱਤਾ ਹੈ। ਗਲਪੀ ਪ੍ਰਬੰਧ ਦਾ ਰੂਪ ਅਧਿਕਤਰ ਭਾਈ ਵੀਰ ਸਿੰਘ ਨੇ ਆਪਣੇ ਨਾਵਲਾਂ, ਚਮਤਕਾਰਾਂ ਆਦਿ ਵਿਚ ਪੇਸ਼ ਕੀਤਾ ਹੈ ਅਤੇ ਵਿਸ਼ੁਧ ਸੰਕਲਪੀ ਵਿਆਖਿਆ ਉਸ ਨੇ ਆਪਣੀਆਂ ਛੋਟੇਰੀਆਂ ਕਵਿਤਾਵਾਂ ਵਿਚ ਪੇਸ਼ ਕੀਤੀ ਹੈ। ''ਰਾਣਾ ਸੂਰਤ ਸਿੰਘ'' ਵਿਚ ਉਸ ਨੇ ਆਪਣੀਆਂ ਇਨ੍ਹਾਂ ਦੋਹਾਂ ਸੰਗਠਨੀ ਜੁਗਤਾਂ ਨੂੰ ਨਾਲ ਰਖਦਿਆਂ, ਇਸ ਵਿਚ ਰਹੱਸ ਸੰਪੰਨ ਸੰਵੇਦਨਾਂ ਦੇ ਅਨੁਭਵ ਨੂੰ ਵੀ ਨਾਲ ਜੋੜ ਦਿੱਤਾ ਹੈ। ਇਸ ਤਰ੍ਹਾਂ, 'ਰਾਣਾ ਸੂਰਤ ਸਿੰਘ', ਇਕ ਤੀਹਰੇ ਪਿੰਡੇ ਵਾਲੀ ਬਿਰਤਾਂਤਕ ਕਾਵਿ-ਰਚਨਾ ਬਣਦੀ ਹੈ। ਇਸ ਕਾਵਿ ਰਚਨਾ ਦੀ ਸਿੱਧੀ, ਨਿਰੰਤਰ ਤੇ ਪ੍ਰਤੱਖ ਵਿਧੀ ਬਿਰਤਾਂਤਕ ਹੈ। ਇਹ ਬਿਰਤਾਂਤਿਕਤਾ, ਸੰਵੇਦਨਸ਼ੀਲ ਰਾਣੀ ਰਾਜ ਦੀ ਆਪਣੇ ਵਿਛੜੇ ਪਤੀ ਦੀ ਤੜਪਨ ਤੋਂ ਸ਼ੁਰੂ ਹੋ ਕੇ ਕਈ ਪ੍ਰਕਾਰ ਦੀਆਂ ਜਟਿਲ ਪ੍ਰਕਿਰਿਆਵਾਂ ਵਿਚੋਂ ਲੰਘਦੀ ਹੋਈ, ਸਤਿਸੰਗ ਪ੍ਰਾਪਤੀ ਤੀਕ ਪੁਜਦੀ ਹੈ। ਇਸ ਤਰ੍ਹਾਂ ਇਹ ਕਥਾ-ਬਿਰਤਾਂਤ ਰਤਾ-ਕੁ ਡੂੰਘੀ ਦ੍ਰਿਸ਼ਟੀ ਨਾਲ ਵੇਖਿਆਂ, ਅਗਿਆਨ ਤੋਂ ਗਿਆਨ ਤਕ ਦੀ ਤਪੱਸਿਆ ਨੂੰ ਪ੍ਰਸਤੁਤ ਕਰਨ ਵਾਲੀ ਰਚਨਾ ਬਣ ਨਿਬੜਦਾ ਹੈ। ਇਸ ਤੋਂ ਉਪਰੰਤ ਇਸ ਰਚਨਾ ਦੀ ਦੂਸਰੀ ਵਿਧੀ, ਇਸ ਵਿਚਲੀ ਗਲਪਾਤਮਕ ਕਲਪਨਾ ਹੈ, ਜਿਸ ਰਾਹੀਂ ਭਾਈ ਵੀਰ ਸਿੰਘ ਪ੍ਰਕਿਰਤੀ ਦੇ ਭਰਵੇਂ ਦ੍ਰਿਸ਼ਾਂ ਦੀ ਪਿੱਠ-ਭੂਮੀ ਵਿਚ ਆਪਣੀ ਗਲਪ ਕਲਪਨਾ ਤੇ ਸੰਕਲਪਨਾ ਨੂੰ ਸਮੂਰਤ ਪ੍ਰਤੱਖ ਦੀ ਪੱਧਰ ਉਪਰ ਉਘਾੜਦਾ ਹੈ। ਇਹ ਪੱਧਰ ਭਾਈ ਵੀਰ ਸਿੰਘ ਦੇ ਗਲਪ ਦੀ ਸਾਖੀ ਭਰਨ ਦੇ ਨਾਲ ਨਾਲ, ਉਸ ਦੀ ਕਾਵਿ-ਸੰਵੇਦਨਾਂ ਦੀ ਗਵਾਹੀ ਵੀ ਭਰਦੀ ਹੈ। ਇਸ ਤੋਂ ਅਗਲੀ ਪੱਧਰ ਜਾਂ ਵਿਧੀ ਵਿਆਖਿਆ ਦੀ ਹੈ। ਇਸ ਦੀ ਮਦਦ ਨਾਲ ਭਾਈ ਵੀਰ ਸਿੰਘ ਬਿਰਤਾਂਤਕ ਨਿਰੰਤਰਤਾ ਤੇ ਗਲਪੀ ਬਿੰਬ ਨੂੰ ਥਾਂ ਪਰ ਥਾਂ ਤੋੜ ਕੇ, ਰਚਨਾ ਦੇ ਕੇਂਦਰੀ ਥੀਮ ਨੂੰ ਉਘਾੜਨ ਦਾ ਯਤਨ ਕਰਦਾ ਹੈ। ਇਸ ਕੰਮ ਲਈ ਭਾਈ ਵੀਰ ਸਿੰਘ ਨੇ ਗੁਰਬਾਣੀ ਸੰਸਕ੍ਰਿਤੀ ਦੀ ਭਾਸ਼ਾ ਨੂੰ ਵਿਸ਼ੇਸ਼ ਤੌਰ ਤੇ ਵਰਤਿਆ ਹੈ। ਭਾਈ ਵੀਰ ਸਿੰਘ ਨੇ ਆਦਿ ਗ੍ਰੰਥ ਦੀ ਬਾਣੀ ਵਿਚੋਂ ਪ੍ਰਤਿਨਿਧ ਸ਼ਬਦਾਂ, ਸ਼ਲੋਕਾਂ ਤੇ ਟੂਕਾਂ ਨੂੰ ਚੁਣ ਲਿਆ: ਇਹ ਟੂਕਾਂ ਆਮ ਕਰ ਕੇ ਦੋ ਤਰ੍ਹਾਂ ਦੀਆਂ ਹਨ। ਇਕ ਤਾਂ ਅਜਿਹੀਆਂ ਹਨ, ਜੋ ਪ੍ਰਗੀਤਕ ਸੰਵੇਦਨਾ ਨਾਲ ਭਰਪੂਰ ਪ੍ਰੇਮ ਭਾਵਨਾ ਨੂੰ ਉਜਾਗਰ ਕਰਦੀਆਂ ਹਨ ਤੇ ਦੂਸਰੀਆਂ ਉਹ ਜੋ

*ਡਾ: ਤਰਲੋਕ ਸਿੰਘ ਕੰਵਰ, ਪ੍ਰੋਫੈਸਰ ਤੇ ਮੁਖੀ ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ, ਦਿੱਲੀ

ਵਿਸ਼ੁਧ ਦਾਰਸ਼ਨਿਕਤਾ ਦੀ ਪੱਧਰ ਉਪਰ ਸੰਵੇਦਨਾ ਪਾਰ ਦੀ ਸੰਕਲਪਨਾ ਨੂੰ ਸੁਗਠਿਤ ਕਰਦੀਆਂ ਹਨ। ਇਨ੍ਹਾਂ ਦੋਹਾਂ ਵਿਚ ਭਾਈ ਵੀਰ ਸਿੰਘ ਕਾਰਣਯੁਕਤ ਨਿਰੰਤਰਤਾ ਵਾਲਾ ਸੰਬੰਧ ਬਣਾਉਂਦਾ ਹੈ; ਇਹ ਸੰਬੰਧ ਬੱਜਰ ਯਥਾਰਥ, ਸੰਵੇਦਨਾਸ਼ੀਲ ਕਲਪਨਾ ਤੇ ਪ੍ਰਤੀਕ ਪਾਸਾਰੀ ਸੰਕਲਪਨਾ ਨੂੰ ਅਗਿਆਨ ਤੋਂ ਗਿਆਨ ਤਕ ਦੀ ਯਾਤਰਾ ਵਿਚ ਸਪਸ਼ਟ ਕਰਦਾ ਹੈ। 'ਰਾਣਾ ਸੂਰਤ ਸਿੰਘ', ਜਿਸ ਨੂੰ ਭਾਈ ਵੀਰ ਸਿੰਘ ਨੇ ਸਿਖ ਸੰਸਕ੍ਰਿਤੀ ਦੇ ਸਾਰੇ ਗੁਣਾਂ ਨਾਲ ਸੰਪੰਨ ਕਰ ਕੇ ਪ੍ਰਲੋਕ ਵਿਚ ਵਸਦੇ ਇਕ ਅਦ੍ਰਿਸ਼ਟ ਆਦਰਸ਼ ਦਾ ਰੂਪ ਦੇ ਦਿੱਤਾ। ਰਾਣੀ ਰਾਜ ਕੌਰ, ਇਸ ਆਦਰਸ਼ ਦੀ ਹਕੀਕਤ ਨੂੰ ਜ਼ਾਣਨ ਤੇ ਇਸ ਨਾਲ ਅਭੇਦ ਹੋਣ ਦੇ ਯਤਨ ਪ੍ਰਯਤਨ ਕਰਦੀ ਹੈ। ਭਾਈ ਵੀਰ ਸਿੰਘ ਨੇ ਰਾਣੀ ਰਾਜ ਤੇ ਰਾਣਾ ਸੂਰਤ ਸਿੰਘ ਦੇ ਵਿਰੋਧ ਲਿੰਗਿਤ ਸੰਬੰਧਾਂ ਨੂੰ ਧਿਆਨ ਵਿਚ ਰੱਖਦਿਆਂ, ਇਸ ਸੰਕਲਪਨਾ ਨੂੰ ਪ੍ਰੇਮ-ਅਨੁਭਵ ਕਿਹਾ ਹੈ। ਇਸ ਪ੍ਰੇਮ-ਅਨੁਭਵ ਨੂੰ ਭਾਈ ਵੀਰ ਸਿੰਘ ਨੇ ਦੁਜੈਲੀ ਸਿਰਜਨਾ ਦੇ ਮਾਡਲ ਵਾਂਗ ਵਰਤਦਿਆਂ, ਨਿਰਗੁਣੀ ਅਧਿਆਤਮਕਤਾ ਦਾ ਮਾਧਿਅਮ ਬਣਾਇਆ ਹੈ। ਇਸ ਸੰਬੰਧ ਵਿਚ ਭਾਈ ਵੀਰ ਸਿੰਘ ਦੇ ਆਪਣੇ ਸ਼ਬਦ, ਰਚਨਾ ਦੀ ਉਥਾਨਕਾ ਵਿਚ ਇਸ ਪ੍ਰਕਾਰ ਹਨ :

> "ਇਸ ਦਿਸਦੇ ਵਸਦੇ ਸੰਸਾਰ ਵਿਚ ਪ੍ਰੇਮ ਇਕ ਅਜਿਹੀ ਝਰਨਾਟ ਹੈ; ਜੋ ਕਿਸੇ ਅਣਦਿਸਦੇ ਨਕਸ਼ੇ ਦੀਆਂ ਖੋਹਾਂ ਪਾਉਂਦੀ ਹੈ। ਇਹ ਕੋਈ ਅਜਿਹੀ ਖਿਚ ਹੈ, ਜੋ ਸਾਰੇ ਦਿਸਦੇ ਤੋਂ ਉਪਰ ਕਿਸੇ ਆਲੌਕਿਕਤਾ ਵਲ ਲੈ ਜਾਂਦੀ ਹੈ।............... । ਇਹ ਕੋਈ ਐਸੀ ਰਸਾਇਣ, ਕੋਈ ਐਸੀ ਕਾਇਆਂ ਕਲਪ ਬਿਜਲੀ ਸ਼ਕਤੀ ਹੈ, ਕਿ ਰੂਪ ਤੋਂ ਅਰੂਪ ਤੇ ਅਰੂਪ ਤੋਂ ਰੂਪ ਨਕਸ਼ੇ ਪਲਟਣੇ ਇਸ ਦੇ ਸੁਭਾਵਿਕ ਚਮਤਕਾਰੇ ਹਨ। ਅਸਲ ਵਿਚ ਇਹ ਸਾਰੇ ਪਸਾਰੇ ਦੀ ਕੁੰਜੀ ਹੈ; ਜੋ ਦਿਸਦੇ ਦੇ ਮਗਰ ਬੈਠੀ ਤੇ ਸਤਿ ਸਰੂਪ ਹਸਤੀ ਦਾ ਪਤਾ ਦੇਂਦੀ ਤੇ ਉਸ ਤਕ ਲੈ ਜਾਂਦੀ ਹੈ।"

ਇਨ੍ਹਾਂ ਸਤਰਾਂ ਵਿਚ ਇਕ ਤਰ੍ਹਾਂ ਨਾਲ ਭਾਈ ਵੀਰ ਸਿੰਘ ਆਪਣੀ ਇਸ ਰਚਨਾ ਦੀ ਸਮੁੱਚੀ ਥੀਮ ਦੇ ਬਹੁ ਆਯਾਮੀ ਪਹਿਲੂਆਂ ਨੂੰ ਪੂਰੀ ਤਰ੍ਹਾਂ ਸਪਸ਼ਟ ਕਰ ਦੇਂਦਾ ਹੈ। ਇਸ ਤਰ੍ਹਾਂ ਇਸ ਟੂਕ ਨੂੰ ਧਿਆਨ ਵਿਚ ਰਖਿਆਂ ਜਦੋਂ ਅਸੀਂ 'ਰਾਣਾ ਸੂਰਤ ਸਿੰਘ' ਦੇ ਸਮੁੱਚੇ ਪਾਠ-ਪ੍ਰਬੰਧ ਦਾ ਅਧਿਐਨ ਕਰਦੇ ਹਾਂ ਤਾਂ ਇਹ ਪਤਾ ਲੱਗਦਾ ਹੈ ਕਿ ਇਸੇ ਮੂਲ ਪ੍ਰਸਤਾਵ ਦੀ ਵਿਆਖਿਆ ਤੇ ਸਿਧੀ ਹੀ ਇਸ ਵਿਚ ਪੇਸ਼ ਕੀਤੀ ਗਈ। ਇਸ ਸਾਰੀ ਚਰਚਾ ਤੋਂ ਅਸੀਂ ਜਿਹੜੀ ਵਿਸ਼ੇਸ਼ ਗੱਲ ਉਘਾੜਨਾ ਚਾਹੁੰਦੇ ਹਾਂ, ਉਹ ਇਹ ਹੈ ਕਿ ਭਾਈ ਵੀਰ ਸਿੰਘ ਇਕ ਪ੍ਰਤੀਬੱਧ ਲੇਖਕ ਹੋਣ ਦੇ ਨਾਤੇ ਆਪਣੇ ਥੀਮਿਕ ਆਦਰਸ਼ਾਂ ਤੇ ਸੰਰਚਨਾਵੀ ਜੁਗਤਾਂ ਸੰਬੰਧੀ ਪੂਰੀ ਤਰ੍ਹਾਂ ਚੇਤੰਨ ਕਲਾਕਾਰ ਹੈ। ਅਜਿਹੇ ਕਲਾਕਾਰ ਸਦਾ ਹੀ ਸੰਵੇਦਨਾਵੀ ਪ੍ਰਤੱਖ ਨੂੰ ਆਪਣੇ ਬੌਧਿਕ ਜੁਗਤ ਵਿਧਾਨ ਦੇ ਅਧੀਨ ਰਖਦੇ ਹਨ; ਇਸ ਲਈ ਬਹੁਤ ਵਾਰੀ ਇਹ ਹੁੰਦਾ ਹੈ, ਕਿ ਐਸੇ ਕਲਾਕਾਰਾਂ ਵਿਚ ਭਾਵੁਕ ਜਟਿਲਤਾ ਦੀ ਮਾਤਰਾ ਘਟਦੀ ਚਲੀ ਜਾਂਦੀ ਹੈ ਅਤੇ ਪ੍ਰਸਤਾਵੀ ਸੰਕਲਪ ਇਕ ਗਣਿਤਾਤਮਕ ਸਰਲਤਾ ਵਿਚ ਸੁਗਠਿਤ ਸਾਹਮਣੇ ਆ ਜਾਂਦਾ ਹੈ। 'ਰਾਣਾ ਸੂਰਤ ਸਿੰਘ' ਭਾਵੇਂ ਲਗਪਗ 250 ਪੰਨਿਆਂ ਦੀ ਲੰਬੀ ਕਥਾ ਹੈ; ਪਰ ਇਸ ਕਥਾ ਵਿਚ ਇਸ ਦੀ ਨਿਰੰਤਰਤਾ ਨੂੰ ਭੰਗ ਕਰ ਕਰ ਕੇ, ਇਕ ਅਤਿਅੰਤ ਸੂਤ੍ਰਿਤ ਵਿਧਾਨ ਬਾਰ ਬਾਰ ਸਾਹਮਣੇ ਆਉਂਦਾ ਹੈ। ਇਹ ਜੁਗਤ-ਵਿਧਾਨ ਜਿਵੇਂ ਕਿ ਅਸੀਂ ਪਹਿਲਾਂ ਵੀ ਸਪਸ਼ਟ ਕਰ ਚੁੱਕੇ ਹਾਂ—ਅਗਿਆਨ ਤੋਂ ਗਿਆਨ ਤਕ ਦੀ ਸਾਧਨਾ ਨੂੰ ਪੇਸ਼ ਕਰਦਾ ਹੈ। ਪਰ ਇਸ ਪੇਸ਼ਕਾਰੀ ਵਿਚ ਇਸ ਦੀ ਥੀਮਿਕ ਸਾਰਥਕਤਾ, ਨਾਲੋਂ ਇਸ ਦਾ ਜੁਗਤ-ਵਿਵੇਕ ਵਧੇਰੇ ਧਿਆਨ ਦੀ ਮੰਗ ਕਰਦਾ ਹੈ। ਕਿਉਂਕਿ ਜੁਗਤ ਵਿਵੇਕ ਦੁਆਰਾ ਹੀ ਸਾਰੀ ਰਚਨਾ ਦਾ ਬਾਣਨੂੰ ਬਝਦਾ

ਹੈ ਤੇ ਅੰਤਿਮ ਪ੍ਰਸਤਾਵ ਵਜੋਂ ਇਸ ਦੀ ਧੀਮਿਕ ਦ੍ਰਿਸ਼ਟੀ ਉਘੜਦੀ ਹੈ। ਇਸ ਜੁਗਤ ਵਿਵੇਕ ਵਿਚ, ਸਭ ਤੋਂ ਪਹਿਲੀ ਪੱਧਰ ਰਾਣੀ ਰਾਜ ਦੀ ਆਪਣੇ ਲੋਪ ਹੋ ਚੁਕੇ ਪਤੀ ਦੇ ਮਿਲਾਪ ਲਈ ਬਿਹਬਲਤਾ ਤੇ ਤੜਪਨ ਹੈ। ਇਸ ਨੂੰ ਭਾਈ ਵੀਰ ਸਿੰਘ ਨੇ ਆਪਣੀ ਰਚਨਾ ਦੇ ਮੁਢਲੇ ਕਈ ਖੰਡਾਂ ਵਿਚ ਪੇਸ਼ ਕੀਤਾ ਹੈ ! ਜਿਉਂ ਜਿਉਂ ਰਾਣੀ ਰਾਜ ਆਪਣੀਆਂ ਵੇਦਨਾਵਾਂ ਤੇ ਸੰਵੇਦਨਾਵਾਂ ਵਿਚ ਜਾਗਦੀ ਹੈ; ਤਿਉਂ ਤਿਉਂ ਉਸ ਦਾ ਸਰੀਰਕ ਤੇ ਮਾਨਸਿਕ ਅਨੁਸ਼ਾਸਨ ਭੰਗ ਹੁੰਦਾ ਜਾਂਦਾ ਹੈ। ਇਕ ਵਿਕਾਰ ਗ੍ਰਸਤ ਮਾਨਸਿਕਤਾ ਵਾਂਗ ਉਹ ਤਾਲੋਂ ਘੁਥੀ ਆਲਪਤਾਲ ਵਿਰਲਾਪ ਕਰਦੀ ਨਜ਼ਰ ਆਉਂਦੀ ਹੈ। ਇਹ ਅਵਸਥਾ ਸਹਜ ਪਾਸ਼ਵਿਕਤਾ ਤੋਂ ਟੁੱਟਣ ਤੇ ਸੰਵੇਦਨਾਵੀ ਭਾਵੁਕਤਾ ਵਿਚ ਜਾਗਣ ਦੀ ਹੈ। ਇਸ ਨੂੰ ਅਸੀਂ ਮਨੁੱਖ ਦੀ ਮਾਨਸਿਕਤਾ ਦੀ ਘਾੜਤ ਦਾ ਪਹਿਲਾ ਪੜਾ ਕਹਿ ਸਕਦੇ ਹਾਂ। ਵੀਹਵੀਂ ਸਦੀ ਦੇ ਮਨੋਵਿਗਿਆਨੀਆਂ ਨੇ ਮਾਨਸਿਕਤਾ ਦੀ ਇਸ ਅਵਸਥਾ ਨੂੰ ਯਥਾਰਥੀ ਪੱਧਰ ਨਾਲ ਜੋੜਿਆ ਹੈ। ਇਸ ਤੋਂ ਅਗਲੀ ਪੱਧਰ ਕਲਪਨਾ ਤੇ ਸੁਪਨੇ ਦੀ ਦੁਨੀਆਂ ਹੀ ਹੈ, ਜਿਸ ਵਿਚ ਰਾਣੀ ਰਾਜ ਕਈ ਤਰ੍ਹਾਂ ਦੀਆਂ ਮਧਿਅਸਤ ਜੁਗਤਾਂ ਦੀ ਮਦਦ ਨਾਲ ਪੁਜਦੀ ਹੈ। ਇਸ ਅਵਸਥਾ ਉਪਰ ਭਾਵੇਂ ਭਾਵੁਕ ਸੰਵੇਦਨਾ ਨਾਲ ਚੇਤੰਨਤਾ ਆ ਰਲਦੀ ਹੈ; ਪਰ ਇਹ ਅਵਸਥਾ ਵੀ ਚੰਚਲ ਚਪਲ ਮਾਨਸਿਕਤਾ ਦੀ ਅਵਸਥਾ ਹੈ। ਇਸ ਵਿਚ ਵਿਅਕਤੀ ਹਉਂਯੁਕਤ ਵਿਕਾਰ ਵਿਚ ਫਸ ਜਾਂਦਾ ਹੈ। ਕਈ ਪ੍ਰਕਾਰ ਦੇ ਸੰਸੇ, ਉਸ ਨੂੰ ਮਾਨਸਿਕ ਬਦਅਮਨੀ ਤੇ ਬੇਚੈਨੀ ਵਿਚ ਪਾਈ ਰੱਖਦੇ ਹਨ। ਇਸ ਮਾਨਸਿਕ ਸਥਿਤੀ ਨੂੰ ਭਾਈ ਵੀਰ ਸਿੰਘ ਨੇ, ਰਾਣੀ ਰਾਜ ਦੀ ਇਸ ਦਸ਼ਾ ਰਾਹੀਂ ਸਪਸ਼ਟ ਕੀਤਾ ਹੈ :

ਸ਼ੁਕਰ ਕਰੇ ਮੈਂ ਤਿਆਗ, ਧਰਤੀ ਆ ਗਈ
ਵਿਛੋੜੇ ਦਾ ਦੇਸ਼, ਹੋਇਆ ਦੂਰ ਹੈ
ਹੁਣ ਸਾਈਂ ਦੇ ਸ਼ਹਿਰ, ਪਹੁੰਚੀ ਆਣ ਕੇ
ਜਾਂ ਸੋਚੇ ਇਹ ਬਾਤ ਭਾਲੇ ਕੰਤ ਨੂੰ
ਉਹ ਭੀ ਦਿਸਦਾ ਨਾਹਿ ਕੋਈ ਹੋਰ ਨ
ਦਿਸਦਾ ਪਾਸ ਦੁਆਸ ਨਾਹੀ ਜੀਵ ਕੋ
ਜੋ ਦਸੇ ਕੁਝ ਭੇਦ ਇਸ ਪਰਲੋਕ ਦਾ
ਲੱਛਣ ਦੇਣ ਨ ਰਾਹ ਕਿਹੜਾ ਥਾਉਂ ਹੈ
ਲੋਕ ਨ ਦਿਸੇ ਮੂਲ ਨ ਪਰਲੋਕ ਹੀ
ਕਿਥੇ ਰਹੀ ਬਿਰਾਜ ਤੀਜੀ ਥਾਉਂ ਤੇ
ਸੰਗ ਲੀਤਾ ਘੇਰ ਰਾਣੀ ਬੁਧ ਨੂੰ
ਸੰਸਾ ਵੈਰੀ ਅਤ, ਮਨ ਦਾ ਜਾਣੀਐ
ਟਿਕਣ ਨ ਹਿਰਦਾ, ਦੇਇ ਇਹ ਮਾਨੁਖ ਦਾ
ਮਨ ਨੂੰ ਦੇਇ ਹਲਾਇ ਮਨ ਨੂੰ ਡਾਂਟਦਾ।"

ਇਹ ਅਵਸਥਾ ਮਾਨਸਿਕਤਾ ਦੀ ਯਥਾਰਥਿਕਤਾ ਤੋਂ ਅਗਲੀ ਅਵਸਥਾ ਹੈ; ਜਿਸ ਨੂੰ ਅਸੀਂ ਕਲਪਨਾਵੀ ਅਵਸਥਾ ਕਹਿ ਸਕਦੇ ਹਾਂ। ਇਹ ਕਲਪਨਾਵੀ ਅਵਸਥਾ ਅਗਿਆਨ ਤੇ ਗਿਆਨ ਦੀ ਵਿਚਕਾਰਲੀ ਅਵਸਥਾ ਹੈ। ਇਸ ਤੋਂ ਅਗਲੀ ਅਵਸਥਾ ਜਿਸ ਨੂੰ ਅਸੀਂ ਨਿਰਗੁਣੀ ਵਿਚਾਰ ਦੀ ਵਿਸ਼ੁਧ ਅਵਸਥਾ ਕਹਿ ਸਕਦੇ ਹਾਂ ਭਾਈ ਵੀਰ ਸਿੰਘ ਦੇ ਸ਼ਬਦਾਂ ਵਿਚ ਸਤਿਸੰਗ ਪ੍ਰਾਪਤੀ ਤੇ ਨਾਮ ਗਿਆਨ ਦੀ ਅਵਸਥਾ ਹੈ। ਇਸ ਵਿਚ ਮਾਨਸਿਕਤਾ ਆਪਣੀਆਂ ਪਹਿਲੀਆਂ ਅਵਸਥਾਵਾਂ ਅਰਥਾਤ ਯਥਾਰਥੀ ਤੇ ਕਲਪਨਾਵ

ਅਵਸਥਾਵਾਂ ਨੂੰ ਉਲੰਘ ਕੇ ਰੂਪਾਂਤ੍ਰਿਤ ਹੋ ਜਾਂਦੀ ਹੈ। ਇਹ ਰੂਪਾਂਤ੍ਰਣ ਅਸਲ ਵਿਚ ਬੱਜਰ ਯਥਾਰਥ ਤੇ ਸੰਕਲਪਨਾਵੀ ਸੰਸਿਆਂ ਨੂੰ ਸੁਕ੍ਰਿਤ ਤੇ ਸੁਗਠਵੀਂ ਵਿਚਾਰਧਾਰਾ ਰਾਹੀਂ ਨਿਯੰਤ੍ਰਿਤ ਕਰਨ ਵਾਲਾ ਰੂਪਾਂਤ੍ਰਣ ਹੈ। ਰਾਣੀ ਰਾਜ ਇਸ ਦੀ ਪ੍ਰਾਪਤੀ ਦੁਆਰਾ, ਜਿਸ ਦਸ਼ਾ ਤੇ ਪੁਜਦੀ ਹੈ, ਭਾਈ ਵੀਰ ਸਿੰਘ ਦੇ ਸ਼ਬਦਾਂ ਵਿਚ ਇਉਂ ਹੈ :

"ਜੀਵਨ ਪਲਟਾ ਖਾਇ, ਗਿਆ ਰਾਜ ਦਾ
ਹੁਕਮ ਜੋ ਵਿਚ ਸਤਿਸੰਗ ਰਾਣੀ ਪਾਇਆ।
ਸਾਰਾ ਲਿਆ ਕਮਾਇ ਉੱਕੀ ਨ ਕਿਤੋਂ।
... ... ... ... ... ... ... ...
ਸਹਜ ਜੋਗ ਸੰਜੋਗ ਉਸ ਨੇ ਪਾ ਲਿਆ।
ਗੁਰਮੁਖ ਪਦਵੀ ਪਾਇ ਭਾਗ ਸੁਲਖਣੀ।
ਗੁਰਮੁਖ ਕਰਦੀ ਕਾਰ ਪੂਰੀ ਹੋ ਗਈ।"

ਇਸ ਤਰ੍ਹਾਂ ਭਾਈ ਵੀਰ ਸਿੰਘ ਨੇ ਇਸ ਰਚਨਾ ਵਿਚ ਅਗਿਆਨ ਤੋਂ ਗਿਆਨ ਤਕ ਦੀ ਸਾਧਨਾ ਦੇ ਸਫਰ ਨੂੰ ਤਿੰਨ ਪੱਧਰਾਂ ਉਪਰ ਸੁਗਠਿਤ ਕਰ ਕੇ ਵੇਖਣ ਦਾ ਪ੍ਰਯਾਸ ਕੀਤਾ ਹੈ। ਇਹ ਤਿੰਨ ਪੱਧਰਾਂ : ਯਥਾਰਥ, ਕਲਪਨਾ ਤੇ ਪ੍ਰਤੀਕ ਦੀਆਂ ਪੱਧਰਾਂ ਹਨ। ਇਨ੍ਹਾਂ ਪੱਧਰਾਂ ਨੂੰ ਸਮਝਣ ਲਈ ਭਾਈ ਵੀਰ ਸਿੰਘ ਦੀਆਂ ਕਈ ਛੋਟੇਰੀਆਂ ਕਵਿਤਾਵਾਂ ਵੀ ਸਹਾਇਕ ਹੋ ਸਕਦੀਆਂ ਹਨ ਜਿਵੇਂ :

"ਲਗੇ ਪਿਆਰ ਤਾਂ ਪਿਆਰੜਾ ਪਾਸ ਵਸੇ
ਕਦੇ ਅਖੀਆਂ ਤੋਂ ਨ ਹੋਇ ਓਹਲੇ।
ਕਦੇ ਅਖੀਆਂ ਤੋਂ ਜੇ ਹੋਇ ਓਹਲੇ
ਸੂਰਤ ਓਸ ਦੀ ਦਿਲੋਂ ਨ ਹੋਇ ਓਹਲੇ।
ਸੂਰਤ ਓਸ ਦੀ ਦਿਲੋਂ ਜੇ ਹੋਇ ਓਹਲੇ
ਨਾਮ ਜੀਭ ਤੋਂ ਕਦੇ ਨ ਹੋਇ ਓਹਲੇ।
ਨਾਮ ਜੀਭ ਤੋਂ ਕਦੇ ਜੇ ਹੋਇ ਓਹਲੇ
ਸੁਰਤ ਦੇਹ ਤੋਂ, ਸ਼ਾਲਾ ਤਦ ਹੋਇ ਓਹਲੇ।"

ਜਾਂ

"ਮੈਂ ਪੱਥਰ ਸੁਖ ਨੀਂਦੇ ਸੁਤਾ ਵਿਚ ਸੁਪਨੇ ਕੋਈ ਸੁਣਾਵੇ।
ਬਣ ਸ਼ੀਸ਼ਾ ਕਰ ਦੂਰ ਹਨੇਰਾ ਤੈਨੂੰ ਚਾਨਣ ਆ ਗਲ ਲਾਵੇ।
ਆਪਾ ਪੀਹ ਅਗ ਤਾਪ ਸਹਿ ਬਣ ਸ਼ੀਸ਼ਾ ਨੂਰ ਮੈਂ ਪਾਇਆ।
ਹੁਣ ਲੋਚਾਂ ਮੈਂ ਹੀਰਾ ਬਣਨਾ ਤਾਂਜੇ ਜ਼ਰਬ ਨ ਕੋਈ ਆਵੇ।"

ਉਪਰੋਕਤ ਦੋਹਾਂ ਕਵਿਤਾਵਾਂ ਵਿਚ ਅਗਿਆਨ ਤੋਂ ਗਿਆਨ ਤਕ ਦੀ ਯਾਤਰਾ ਦਾ ਹੀ ਵਰਣਨ ਹੈ। ਪਹਿਲੀ ਕਵਿਤਾ ਵਿਚ ਪ੍ਰੇਮ ਨੂੰ ਮਾਧਿਅਮ ਬਣਾਇਆ ਹੈ ਤੇ ਦੂਜੀ ਕਵਿਤਾ ਵਿਚ ਪੱਥਰ, ਸ਼ੀਸ਼ਾ, ਹੀਰਾ ਦੀ ਰੂਪਾਂਤ੍ਰਣ ਪ੍ਰਕਿਰਿਆ ਦਾ ਦ੍ਰਿਸ਼ਟਾਂਤ ਪੇਸ਼ ਕੀਤਾ ਹੈ। ਇਨ੍ਹਾਂ ਕਵਿਤਾਵਾਂ ਤੋਂ ਵੀ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਇਹ ਯਾਤਰਾ ਪ੍ਰਾਣਧਾਰੀ ਸਰੀਰਕਤਾ ਤੋਂ ਤੁਰ ਕੇ, ਗਿਆਨ ਸੰਪੰਨ ਪ੍ਰਤੀਕ ਅਵਸਥਾ

ਤਕ ਪੁਜਣ ਦੀ ਯਾਤਰਾ ਹੈ। ਇਸ ਨੂੰ ਅਸੀਂ ਪ੍ਰਾਕਿਰਤਿਕ ਆਦਮੀਅਤ ਤੋਂ ਤੁਰ ਕੇ ਸਾਂਸਕ੍ਰਿਤਿਕ ਇਨਸਾਨੀਅਤ ਦੀ ਯਾਤਰਾ ਵੀ ਕਹਿ ਸਕਦੇ ਹਾਂ। ਪ੍ਰਾਕਿਰਤਿਕ ਆਦਮੀਅਤ ਪਦਾਰਥਕ ਹੋਂਦ ਦਾ ਅਨਾਮੀ ਸੰਸਾਰ ਹੈ, ਅਤੇ ਸਾਂਸਕ੍ਰਿਤਿਕ ਇਨਸਾਨੀਅਤ ਪ੍ਰਤੀਕਾਤਮਕ ਦ੍ਰਿਸ਼ਟੀ ਦਾ ਸੁਨਾਮੀ ਜਗਤ ਹੈ। ਗੁਰਬਾਣੀ ਦੀ ਭਾਸ਼ਾ ਵਿਚ ਇਸ ਸੁਨਾਮੀ ਜਗਤ ਨੂੰ ਨਾਮ ਕਿਹਾ ਗਿਆ ਹੈ। ਆਪਣੀ ਸੰਪ੍ਰਦਾਇਕ ਪ੍ਰਤੀਬੱਧਤਾ ਨੂੰ ਪਾਲਣ ਹਿਤ ਭਾਈ ਵੀਰ ਸਿੰਘ ਨੇ ਵੀ ਇਸ ਨੂੰ ਨਾਮ ਹੀ ਕਿਹਾ ਹੈ ਪਰ ਇਸ ਨਾਮ ਮੂਲਕ ਸਾਰਥਕਤਾ ਨਾਲ ਭਾਈ ਵੀਰ ਸਿੰਘ ਨੇ ਕੁਝ ਅਜਿਹੇ ਵੇਰਵੇ ਜੋੜੇ ਹਨ, ਜਿਨ੍ਹਾਂ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਭਾਈ ਵੀਰ ਸਿੰਘ ਡਿਗਰੀ ਜ਼ੀਰੋ ਮਾਨਸਿਕਤਾ ਦੀ ਨਿਰਲਿਪਤ ਬੌਧਿਕਤਾ ਵਿਚ ਟਿਕ ਕੇ ਰਚਨਾ ਕਰਨ ਵਾਲਾ ਸਾਹਿਤਕਾਰ ਹੈ। ਭਾਵਕ ਵੇਦਨਾ ਸੰਵੇਦਨਾ ਦੇ ਵਹਿਣ ਵਿਚ ਵਹਿ ਕੇ ਰਚਨਾ ਕਰਨ ਵਾਲੇ ਸਾਹਿਤਕਾਰ ਵੀ ਆਮ ਵੇਖੇ ਜਾਂਦੇ ਹਨ; ਅਤੇ ਅਜਿਹੇ ਸਾਹਿਤਕਾਰਾਂ ਦੀਆਂ ਰਚਨਾਵਾਂ ਨੂੰ ਆਮ ਵਿਅਕਤੀ ਬੜੀ ਭਾਵੁਕ ਤੀਬਰਤਾ ਤੇ ਉਮਾਹ ਨਾਲ ਪੜ੍ਹਦੇ ਹਨ; ਪਰੰਤੂ ਡੂੰਘੀ ਦ੍ਰਿਸ਼ਟੀ ਤੋਂ ਵੇਖਿਆਂ ਜਗਿਆਸਾ ਮੂਰਤ ਤੇ ਸੁਜਗ ਸਾਹਿਤਕਾਰ ਤਾਂ ਉਹੀ ਹੋ ਸਕਦਾ ਹੈ ਜੋ ਪ੍ਰਤੀਕਾਤਮਕ ਸਤਰ ਉਤੇ ਚੇਤੰਨ ਹੋ ਕੇ ਲਿਖਣ ਵਾਲਾ ਸਾਹਿਤਕਾਰ ਹੋਵੇ। ਵੇਦਨਾ ਸੰਵੇਦਨਾ ਨੂੰ ਪ੍ਰਚੰਡ ਕਰਨ ਵਾਲਾ ਸਾਹਿਤ ਉਪਭੋਗਤਾਵਾਦੀ ਸਾਹਿਤ ਹੁੰਦਾ ਹੈ; ਪਰੰਤੂ ਪ੍ਰਤੀਕਾਤਮਕ ਚੇਤੰਨਤਾ ਤੇ ਤੁਰਨ ਵਾਲਾ ਸਾਹਿਤ ਸਾਂਸਕ੍ਰਿਤਿਕ ਸਿਰਜਨਾ ਤੇ ਅਰਥ ਘਾੜਤ ਦੀਆਂ ਸਿਰਜਨਾਤਮਕ ਸੰਭਾਵਨਾਵਾਂ ਨੂੰ ਜਗਾਉਣ ਵਾਲਾ ਸਾਹਿਤ ਹੁੰਦਾ ਹੈ। ਭਾਈ ਵੀਰ ਸਿੰਘ ਦੀ ਰਾਣਾ ਸੂਰਤ ਸਿੰਘ ਆਪਣੇ ਥੀਮਿਕ ਪਹਿਲੂ ਤੋਂ ਨਿਸ਼ਚੇ ਹੀ ਸਾਂਸਕ੍ਰਿਤਿਕ ਸਿਰਜਨਾ ਤੇ ਅਰਥ ਘਾੜਨ ਕਰਨ ਵਾਲੀ ਰਚਨਾ ਹੈ; ਜਿਸ ਦੇ ਅਰਥਾਂ ਦੇ ਮਹੱਤਵ ਨੂੰ ਅਸੀਂ ਪੰਜਾਬ ਦੇ ਸਮੁੱਚੇ ਸਾਹਿਤਕ ਤੇ ਗ਼ੈਰ-ਸਾਹਿਤਕ ਸਭਿਆਚਾਰ ਦੇ ਅੰਤਰਗਤ ਰੱਖ ਕੇ ਉਘਾੜ ਸਕਦੇ ਹਾਂ। ਗਿਆਨ ਸ਼ਾਸਤਰੀ ਦ੍ਰਿਸ਼ਟੀ ਤੋਂ ਦੇਖਿਆਂ ਇਹ ਕਹਿਣਾ ਬਣਦਾ ਹੈ ਕਿ ਭਾਈ ਵੀਰ ਸਿੰਘ ਦੀ ਇਸ ਰਚਨਾ ਦੇ ਅਵਚੇਤਨ ਵਿਚ ਕਾਰਜਸ਼ੀਲ ਯਥਾਰਥ ਕਲਪਨਾ ਪ੍ਰਤੀਕ ਦਾ ਜੁਗਤ ਵਿਵੇਕ ਇਕ ਬੜੀ ਮੁਲਵਾਨ ਉਪਲਬਧੀ ਹੈ; ਜਿਸ ਨੂੰ ਅਸੀਂ ਆਪਣੇ ਸਾਹਿਤ ਤੇ ਸਭਿਆਚਾਰ ਦੇ ਗਿਆਨ ਸ਼ਾਸਤਰੀ ਪ੍ਰੋਗਰਾਮ ਵਿਚ ਸ਼ਾਮਲ ਕਰ ਕੇ, ਪੰਜਾਬ ਦੇ ਅਵਚੇਤਨ ਦੇ ਨੇਮ ਘੜ ਸਕਦੇ ਹਾਂ।

# ਮਨੋਵਿਗਿਆਨਕ ਅਧਿਐਨ

ਡਾ: ਗੁਰਚਰਨ ਸਿੰਘ ਮਹਿਤਾ

ਭਾਰਤੀ ਗ੍ਰੰਥਾਂ ਵਿਚ ਮਨ ਦਾ ਵਿਵੇਚਨ ਬਹੁਤ ਪੁਰਾਣੇ ਕਾਲ ਤੋਂ ਮਿਲਦਾ ਹੈ। ਰਿਗਵੇਦ ਵਿਚ ਕਾਮ ਤੋਂ ਮਨ ਦੀ ਉਤਪਤੀ ਦੱਸੀ ਗਈ ਹੈ ਤੇ ਉਥੇ ਕਾਮ ਨੂੰ ਮਨ ਦਾ ਮੂਲ ਬੀਜ ਕਿਹਾ ਹੈ।[1] ਉਪਨਿਸ਼ਦਾਂ ਵਿਚ ਕਿਧਰੇ ਮਨ ਜਾਣਨ, ਧਾਰਨਾ ਕਰਨ, ਵੇਖਣ, ਸੰਕਲਪ ਕਰਨ ਆਦਿ ਦੀਆਂ ਅਨੇਕ ਸ਼ਕਤੀਆਂ ਸੰਪੰਨ ਦੱਸਿਆ ਹੈ।[2] ਕਿਧਰੇ ਸਾਰੀਆਂ ਇੰਦ੍ਰੀਆਂ ਤੋਂ ਵਧੇਰੇ ਬਲਸ਼ਾਲੀ ਤੇ ਸਰਬ ਸਰੇਸ਼ਟ ਸਿੱਧ ਕੀਤਾ ਹੈ।[3] ਭਾਗਵਦ ਗੀਤਾ ਵਿਚ ਮਨ ਨੂੰ ਅਤਿਅੰਤ ਚੰਚਲ, ਦ੍ਰਿੜ੍ਹ ਅਤੇ ਬਲਵਾਨ ਕਿਹਾ ਗਿਆ ਹੈ ਅਤੇ ਹਵਾ ਦੇ ਸਮਾਨ ਇਸ ਨੂੰ ਵੱਸ ਕਰਨਾ ਕਠਿਨ ਮੰਨਿਆ ਹੈ।[4] ਵੇਦਾਂਤ ਦਰਸ਼ਨ ਵਿਚ ਅੰਤਸ਼ਕਰਣ ਦੇ ਚਾਰ ਭੇਦ ਮੰਨੇ ਗਏ ਹਨ; ਮਨ, ਬੁਧੀ, ਚਿਤ ਅਤੇ ਅਹੰਕਾਰ। ਜਿਨ੍ਹਾਂ ਵਿਚ ਮਨ ਨੂੰ ਇਕ ਤਰ੍ਹਾਂ ਦੀ ਅੰਤਰ-ਇੰਦਰੀ ਮੰਨਿਆ ਹੈ ਅਤੇ ਰਜੋ, ਤਮੋ ਤੇ ਸਤੋ ਨੂੰ ਮਨ ਦਾ ਗੁਣ ਕਿਹਾ ਹੈ।[5] ਇਥੇ ਇਸ ਦੇ ਦੋ ਰੂਪ ਮੰਨੇ ਗਏ ਹਨ—ਸ਼ੁੱਧ ਤੇ ਅਸ਼ੁੱਧ। ਕਾਮ ਕ੍ਰੋਧ ਆਦਿ ਵਿਕਾਰਾਂ ਨਾਲ ਯੁਕਤ ਮਨ ਅਸ਼ੁੱਧ ਅਤੇ ਇਨ੍ਹਾਂ ਵਿਕਾਰਾਂ ਤੋਂ ਰਹਿਤ ਮਨ ਨੂੰ ਸ਼ੁੱਧ ਮਨ ਕਿਹਾ ਗਿਆ ਹੈ।

ਇਵੇਂ ਭਾਰਤੀ ਚਿੰਤਨ ਪ੍ਰਣਾਲੀ ਵਿਚ ਮਨ ਨੂੰ ਭੌਤਿਕ ਰੂਪ ਦਿਤਾ ਗਿਆ ਹੈ ਅਤੇ ਇਸ ਨੂੰ ਆਤਮਾ ਦੀ ਸਹਾਇਤਾ ਕਰਨ ਵਾਲੀ ਬੜੀ ਚੰਚਲ, ਦ੍ਰਿੜ੍ਹ ਅਤੇ ਬਲਵਾਨ ਇੰਦ੍ਰੀ ਮੰਨਿਆ ਗਿਆ ਹੈ ਇਹ ਮਨ ਹੀ ਉਸ ਅਨੁਸਾਰ ਮਾਨਵ ਜੀਵਨ ਦਾ ਸੰਚਾਲਕ ਹੈ ਅਤੇ ਮਾਨਵ ਨੂੰ ਸ਼ੁਭ ਅਸ਼ੁਭ ਗਤੀ ਪ੍ਰਦਾਨ ਕਰਦਾ ਹੈ। ਇਹ ਚੇਤਨਾ-ਯੁਕਤ ਰਹਿੰਦਾ ਹੈ ਅਤੇ ਮਾਨਵ ਨੂੰ ਸਭ ਪ੍ਰਕਾਰ ਦੇ ਗਿਆਨ ਦੀ ਪ੍ਰਾਪਤੀ ਕਰਾਉਣ ਵਿਚ ਸਹਾਇਤਾ ਦਿੰਦਾ ਹੈ। ਇਸ ਨੂੰ ਵੱਸ ਵਿਚ ਰਖਣ ਨਾਲ ਹੀ ਮਾਨਵ ਸਫਲ ਹੁੰਦਾ ਹੈ, ਜੇ ਜ਼ਰਾ ਵੀ ਇਹ ਕਾਬੂ ਤੋਂ ਬਾਹਿਰ ਹੋ ਜਾਏ, ਮਨੁੱਖ ਦਾ ਸਾਰਾ ਜੀਵਨ ਅਸਤ-ਵਿਅਸਤ ਹੋ ਜਾਂਦਾ ਹੈ। ਉਹ ਰਾਹ ਭੁੱਲ ਕੇ ਇਧਰ ਉਧਰ ਭਟਕਦਾ ਹੈ ਅਤੇ ਆਪਣੇ ਉਦੇਸ਼ ਵਿਚ ਕਦੇ ਸਫਲ ਨਹੀਂ ਹੁੰਦਾ। ਇਸੇ ਕਾਰਨ ਭਾਰਤੀ ਗ੍ਰੰਥਾਂ ਵਿਚ ਜ਼ਿਆਦਾ ਜ਼ੋਰ ਮਨ ਨੂੰ ਵੱਸ ਕਰਨ ਉਤੇ ਦਿੱਤਾ ਗਿਆ ਹੈ। ਉਥੇ ਮਾਨਵ-ਜੀਵਨ ਦੀ ਉਨਤੀ ਜਾਂ ਅਵੁਨਤੀ ਮਨ ਉਤੇ ਹੀ ਨਿਰਭਰ ਮੰਨੀ ਗਈ ਹੈ ਅਤੇ ਇਹ ਮਨ ਸ਼ੁਧ, ਸ਼ਾਂਤ ਅਤੇ ਨਿਯੰਤ੍ਰਿਤ ਹੋ ਕੇ ਹੀ ਅੰਤ ਵਿਚ ਅਨੰਦ ਦਾ ਲਾਭ ਉਠਾਉਂਦਾ ਹੈ।

ਯੂਨਾਨੀ ਦਾਰਸ਼ਨਿਕਾਂ ਵਿਚ ਪਹਿਲੇ ਇਹ ਧਾਰਨਾ ਸੀ ਕਿ ਮਨ ਇਕ ਠੋਸ ਦ੍ਰਵਯ ਹੈ ਜੋ

---

1. ਕਾਮਸਤਦਗ ਸਮਵਰਭਤਾਧਿ ਮਨਸੋ ਰੇਤ : ਪ੍ਰਥਮ ਯਦਾਸਤਿ।
2. ਏਤਰੇਯ ਉਪਨਿਸ਼ਦ ੩।੨–
3. ਕਠੋਪਨਿਸ਼ਦ ੧।੩।੧੦, ੨।੩।੭
4. ਭਗਵਤ ਗੀਤਾ ੬।੩੪
5. ਪੰਚਦਸ਼ੀ ੨।੧੨।-੧੩ ।੨।੧੧੬

ਜੀਂਦੇ ਪ੍ਰਾਣੀਆਂ ਅੰਦਰ ਵਿਦਮਾਨ ਰਹਿੰਦਾ ਹੈ ਅਤੇ ਇਸੇ ਦੇ ਆਧਾਰ ਤੇ ਮੋਏ ਅਤੇ ਜੀਂਦੇ ਪ੍ਰਾਣੀ ਦਾ ਗਿਆਨ ਹੁੰਦਾ ਹੈ। ਪਰ ਸਭ ਤੋਂ ਪਹਿਲਾਂ ਅਨੈਕਸੋਗੋਰਸ ਨੇ ਇਸ ਮਤ ਦਾ ਖੰਡਨ ਕਰਦਿਆਂ ਮਨ ਨੂੰ ਇਕ ਅਜੇਹੀ ਸ਼ਕਤੀ ਸਿੱਧ ਕੀਤਾ ਜੋ ਸਮੂਹ ਚੇਤਨ ਪ੍ਰਾਣੀਆਂ ਉਤੇ ਆਪਣਾ ਅਧਿਕਾਰ ਰਖਦੀ ਹੈ, ਜਿਸ ਵਿਚ ਕਿਸੇ ਵੀ ਪਦਾਰਥ ਦਾ ਮਿਸ਼ਰਣ ਨਹੀਂ ਹੈ ਅਤੇ ਜੋ ਸਾਰੇ ਭਾਵਾਂ ਦਾ ਉਦਗਮ ਸਥਾਨ ਹੈ।[1]

ਅਰਸਤੂ ਨੇ ਮਨ ਨੂੰ ਵਿਚਾਰ ਕਰਨ ਦੀ ਸ਼ਕਤੀ ਕਿਹਾ ਹੈ ਅਤੇ ਇਸ ਨੂੰ ਆਤਮਾ ਤੋਂ ਭਿੰਨ ਸਵੀਕਾਰ ਕੀਤਾ ਹੈ।[2] ਪਲਾਟੀਨਸ ਨੇ ਮਨ ਨੂੰ ਦੈਵੀ ਗੁਣਾਂ ਭਰਪੂਰ ਮੰਨਦਿਆਂ ਇਸ ਨੂੰ ਆਤਮਾ, ਇੰਦ੍ਰੀਆਂ ਅਤੇ ਸਰੀਰ ਆਦਿ ਤੋਂ ਪਰੇ ਦੀ ਵਸਤੂ ਦੱਸਿਆ ਹੈ।[3] ਫਰਾਇਡ ਨੇ ਮਨ ਦੇ ਚੇਤਨ ਅਤੇ ਅਚੇਤਨ ਦੋ ਰੂਪ ਮੰਨੇ ਹਨ ਅਤੇ ਚੇਤਨ ਮਨ ਦੇ ਉਲਟ ਅਚੇਤਨ ਮਨ ਨੂੰ ਵਧੇਰੇ ਮਹਤੱਵਸ਼ਾਲੀ ਸਿੱਧੀ ਕੀਤਾ ਹੈ। ਉਨ੍ਹਾਂ ਨੇ ਨਾਲ ਹੀ ਲਿਖਿਆ ਹੈ ਕਿ ਅਚੇਤਨ ਰੂਪ ਵਿਚ ਕਾਮ ਜਾਂ ਇਛਾਵਾਂ ਦਮਿਤ ਰੂਪ ਵਿਚ ਵਿਦਮਾਨ ਰਹਿੰਦੀਆਂ ਹਨ ਅਤੇ ਉਹ ਸੁਪਨਿਆਂ,, ਭੁੱਲਾਂ, ਹਾਸਿਆਂ, ਕਲਾ, ਧਰਮ ਅਤੇ ਹੋਰ ਮਾਨਸਿਕ ਉਪੱਦਰਵਾਂ ਦੇ ਰੂਪ ਵਿਚ ਪ੍ਰਗਟ ਹੁੰਦੀਆਂ ਹਨ।[4] ਇਸੇ ਤਰ੍ਹਾਂ ਫ਼ਰਾਇਡ ਵਾਂਗੂ ਮਨ ਦੇ ਅਚੇਤਨ ਰੂਪ ਨੂੰ ਮਹੱਤਵ ਦਿੱਤਾ ਹੈ, ਪਰ ਉਸ ਨੇ ਕਾਮ ਪ੍ਰਵ੍ਰਿਤੀ ਦੇ ਉਲਟ ਸਮਾਜ ਵਿਚ ਸ਼ਕਤੀ-ਪ੍ਰਾਪਤੀ ਦੀ ਪ੍ਰਵ੍ਰਿਤੀ ਨੂੰ ਅਧਿਕ ਪ੍ਰਬਲ ਮੰਨਿਆ ਹੈ।[5]

ਇਵੇਂ ਪੱਛਮੀ ਵਿਦਵਾਨ ਪਹਿਲੇ ਤਾਂ ਮਨ ਨੂੰ ਅਧਿਆਤਮਿਕ ਸੱਤਾ ਦੇ ਰੂਪ ਵਿਚ ਸਵੀਕਾਰ ਕਰਦੇ ਸਨ ਅਤੇ ਉਸ ਨੂੰ ਇਕ ਇਕਾਈ ਮੰਨਦੇ ਸਨ ਜੋ ਨਿਰਮਾਣ, ਧਾਰਣਾ, ਅਨੁਭਵ, ਵਿਚਾਰ ਆਦਿ ਕਾਰਜਾਂ ਨੂੰ ਕਰਦੀ ਸੀ। ਪਰੰਤੂ ਅਗੇ ਚਲ ਕੇ ਮਨੋਵਿਗਿਆਨੀ ਇਸ ਨਤੀਜੇ ਉਤੇ ਪੁਜੇ ਹਨ ਕਿ ਮਨ ਇਕ ਪੂਰਣ ਇਕਾਈ ਨਹੀਂ ਹੈ, ਇਹ ਵਿਭਿੰਨ ਇਕਾਈਆਂ ਦਾ ਮਿਸ਼ਰਤ ਰੂਪ ਹੈ। ਉਸ ਦੇ ਚੇਤਨ ਅਤੇ ਅਚੇਤਨ ਰੂਪ ਹਨ, ਜਿਨ੍ਹਾਂ ਵਿਚੋਂ ਅਚੇਤਨ ਰੂਪ ਵਧੇਰੇ ਸਮਰਥ ਹੁੰਦਾ ਹੈ ਕਿਉਂਕਿ ਉਸ ਦੇ ਦੁਆਰਾ ਹੀ ਚੇਤਨ ਦੀਆਂ ਸਾਰੀਆਂ ਕਿਰਿਆਵਾਂ ਹੁੰਦੀਆਂ ਹਨ ਅਤੇ ਉਹੀ ਸਾਰੀਆਂ ਮਾਨਸਿਕ ਕਿਰਿਆਵਾਂ ਦਾ ਮੂਲ ਹੈ।

ਇਸ ਦੇ ਨਾਲ ਹੀ ਮਨ ਅਤੇ ਸਰੀਰ ਦਾ ਡੂੰਘਾ ਨਾਤਾ ਮੰਨਿਆ ਗਿਆ ਹੈ। ਮਨ ਹੀ ਚੇਤਨਾ ਹੈ, ਜਿਸ ਦੀਆਂ ਇੱਛਾ (Feeling), ਗਿਆਨ (Cognition) ਅਤੇ ਕਰਮ (Conation) ਤਿੰਨ ਕਿਰਿਆਵਾਂ ਹੁੰਦੀਆਂ ਹਨ। ਇੱਛਾ ਦੇ ਅੰਤਰਗਤ ਵੇਦਨਾ ਅਤੇ ਭਾਵਨਾ ਆਉਂਦੀਆਂ ਹਨ। ਗਿਆਨ ਦੇ ਅੰਤਰਗਤ ਉਹ ਸਾਰੀਆਂ ਚੇਸ਼ਟਾਵਾਂ ਆਉਂਦੀਆਂ ਹਨ ਜੋ ਸੰਵੇਦਨਾਤਮਿਕ ਹੁੰਦੀਆਂ ਹਨ। ਇਹ ਚੇਤਨਾ ਦਾ ਖੇਤਰ ਦੋ ਹਿਸਿਆਂ ਵਿਚ ਵੰਡਿਆ ਹੋਇਆ ਹੈ : ਧਿਆਨ ਤੇ ਅਨੁਵਿਧਾਨ। ਧਿਆਨ ਦਾ ਖੇਤਰ ਤਾਂ ਸਪਸ਼ਟ ਹੀ ਚੇਤਨਾ ਦਾ ਪ੍ਰਦੇਸ਼ ਹੈ, ਪਰੰਤੂ ਅਨੁਵਿਧਾਨ ਦਾ ਖੇਤਰ ਚੇਤਨਾ ਦੀ ਸੀਮਾ ਹੈ, ਜਿਥੇ ਉਹ ਅਸਪਸ਼ਟ ਅਤੇ ਧੁੰਧਲੇ ਰੂਪ ਵਿਚ ਵਿਦਮਾਨ ਰਹਿੰਦੀ ਹੈ। ਇਹੀ ਖੇਤਰ ਮਨ ਦਾ ਅਚੇਤਨ ਪ੍ਰਦੇਸ਼ ਹੈ। ਮਨ ਦੇ ਚੇਤਨ ਅਤੇ ਅਚੇਤਨ ਦੋਵੇਂ ਰੂਪ ਹੀ ਸ਼ਕਤੀਸ਼ਾਲੀ ਹਨ ਕਿਉਂਕਿ ਇਨ੍ਹਾਂ ਦੁਆਰਾ

1. Frank, Thilly, History of Western Philosophy, p. 82.
2. ਉਹੀ ਪੰਨਾ ੧੯੨-੧੯੩.
3. Frank Thilly, History of Western Philosophy, p. 314
4. ਯਾਦੂਨਾਥ ਸਿਨਹਾ ਮਨੋਵਿਗਿਆਨ, ਪੰਨਾ ੫੯੭.
5. ਉਹੀ, ਪੰਨਾ ੫੬੭-੬੮.

ਹੀ ਸਾਰੀਆਂ ਸਰੀਰਕ ਅਤੇ ਮਾਨਸਿਕ ਕਿਰਿਆਵਾਂ ਹੁੰਦੀਆਂ ਹਨ। ਇਹ ਮਨ ਹੀ ਸਾਰੀਆਂ ਮੂਰਤ ਅਤੇ ਅਮੂਰਤ ਭਾਵਾਂ ਵਿਚਾਰਾਂ ਅਤੇ ਇੱਛਕ ਤੇ ਅਨਿਛਕ ਕਰਮਾਂ ਦਾ ਪ੍ਰੇਰਕ ਹੈ। ਅਨੁਭਵ ਇਸ ਦਾ ਧਰਮ ਹੈ ਅਤੇ ਵਿਵਹਾਰ ਇਸ ਦਾ ਕਰਮ।

ਗੁਰਮਤਿ ਵਿਚ ਵੀ ਮਨ ਦੀ ਗਤੀ ਬਾਰੇ ਲਿਖਿਆ ਹੈ :

ਕਵਨੁ ਕਵਨੁ ਨਹੀ ਪਤਰਿਆ ਤੁਮਰੀ ਪਰਤੀਤ ॥
ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ ॥
ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥ ਰਹਾਉ ॥
ਜਪ ਤਪ ਸੰਜਮ ਤੁਮ ਖੰਡੇ ਜਮ ਕੇ ਦੁਖ ਡਾਂਡ ॥
ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ॥
ਹਰਿ ਸੰਗਿ ਸਹਾਈ ਮਹਾ ਮੀਤੁ ਤਿਸ ਸਿਉ ਤੇਰਾ ਭੇਦੁ ॥
ਬੀਗਾ ਪੰਚ ਬਟਵਾਰਈ ਉਪਜਿਓ ਮਹਾ ਖੇਦੁ ॥
ਨਾਨਕ ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ ॥
ਤਨੁ ਧਨੁ ਸਰਬਸੁ ਆਪਣਾ ਪ੍ਰਭਿ ਜਨ ਕਉ ਦੀਨਾ ॥

(ਬਿਲਾਵਲ ਮਹਲਾ ੫)

ਇਥੇ ਸਾਫ਼ ਦੱਸਿਆ ਹੈ ਕਿ ਹੇ ਮਨ ਤੂੰ ਕਿਸ ਕਿਸ ਨੂੰ ਨਹੀਂ ਡੰਗਿਆ, ਜਪ ਤਪ ਸੰਜਮ ਦੀ ਤੂੰ ਪੇਸ਼ ਨਹੀਂ ਜਾਣ ਦਿੱਤੀ। ਪੰਜਾਂ ਠੱਗਾਂ ਦੇ ਵੱਸ ਪੈ ਕੇ ਤੂੰ ਕੀ ਕੀ ਦੁਖ ਨਹੀਂ ਦਿਤੇ। ਦਾਰੂ ਕੀ ਦਸਦੇ ਹਨ ਕਿ ਸਤਿਸੰਗ ਕਰੋ ਤੇ ਸਿਮਰਨ ਕਰੋ ਪ੍ਰਭੂ ਦੇ ਨਾਮ ਦਾ। ਰਹਾਉ ਵਿਚ ਫਿਰ ਸਾਫ਼ ਤੌਰ ਤੇ ਮਨ ਨੂੰ ਧਿੱਕਾਰ ਦੇਣ ਵਾਲੀ ਬੋਲੀ ਵਿਚ ਅਸੂਲ ਦੱਸਦੇ ਹਨ—ਇਹ ਮਨ ਖੋਤੇ ਦੀ ਨਿਆਈਂ ਹੈ, ਇਸ ਨੂੰ ਅਗਾੜੀ ਪਿਛਾੜੀ ਬੰਨ੍ਹ ਰੱਖੋ ਤਾਂ ਠੀਕ ਹੈ, ਜੇ ਖੋਹਲੋ ਤਾਂ ਸੁਆਹ ਵਿਚ ਲੇਟੇਗਾ। ਇਥੇ ਜ਼ੋਰ ਇਸ ਗੱਲ ਤੇ ਦਿੱਤਾ ਹੈ ਕਿ ਮਨ ਚਪਲ ਹੈ। ਇਸ ਨੂੰ ਨਾਮ ਨਾਲ ਪ੍ਰੋਣ ਨਾਲ ਹੀ ਦੁੱਖਾਂ ਤੋਂ ਛੁਟਕਾਰਾ ਮਿਲ ਸਕਦਾ ਹੈ!

'ਰਾਣਾ ਸੂਰਤ ਸਿੰਘ' ਵਿਚ ਵੀ ਮਨ ਦਾ ਵਿਸ਼ਲੇਸ਼ਣ ਕਾਫੀ ਹੋਇਆ ਹੈ। ਮਾਨਵ ਮਨ ਦਾ ਪ੍ਰਤੀਕ ਰਾਣੀ ਰਾਜ ਕੌਰ ਦੇ ਮਾਨਸਕ ਸੰਘਰਸ਼ ਰਾਹੀਂ ਮਨ ਦੀਆਂ ਸਾਰੀਆਂ ਸਥਿਤੀਆਂ ਨੂੰ ਉਲੀਕਿਆ ਗਿਆ ਹੈ। ਜੀਵਨ ਵਿਚ ਸਾਰਾ ਕੁਝ ਮਨ ਦੀ ਹੀ ਕ੍ਰੀੜਾ ਹੈ। ਸੁਖ-ਦੁਖ ਅਤੇ ਆਸ਼ਾ-ਨਿਰਾਸ਼ਾ ਦਾ ਅਹਿਸਾਸ ਮਨ ਉਤੇ ਹੀ ਨਿਰਭਰ ਹੈ। ਮਨ ਵਿਚ ਸੰਕਲਪ ਅਤੇ ਇੱਛਾ ਦੀ ਸ਼ਕਤੀ ਰਹਿੰਦੀ ਹੈ। ਇਸ ਲਈ ਇਸ ਦੀ ਚੰਚਲ ਗਤੀ ਨੂੰ ਕਾਬੂ ਕਰਨ ਦੀ ਲੋੜ ਰਹਿੰਦੀ ਹੈ :

'ਰਾਣਾ ਸੂਰਤ ਸਿੰਘ' ਵਿਚ ਲਿਖਿਆ ਹੈ :

ਬਹੁਤ ਭੋਗਿਆਂ ਭੋਗ ਰੋਗ ਵਿਆਪਦੇ,
ਮਨ ਹੋ ਜਾਇ ਮਲੀਨ ਨਾਲ ਨਿੱਬਲਾ।

(ਰਾਣਾ ਸੂਰਤ ਸਿੰਘ, ਪੰਨਾ ੧੨੯)

ਇਸ ਲਈ ਜ਼ਰੂਰਤ ਮਨ ਨੂੰ ਕਾਬੂ ਕਰਨ ਦੀ ਹੈ। ਮਨ ਨੂੰ ਵੱਸ ਵਿਚ ਕਰਨ ਦੇ ਅਨੇਕਾਂ ਉਪਾਉ ਵੱਖ ਵੱਖ ਦਰਸ਼ਨਾਂ ਵਿਚ ਮਿਲਦੇ ਹਨ। ਵੈਰਾਗ, ਯੋਗ ਅਤੇ ਤਪ ਸਭ ਮਨ ਨੂੰ ਕਾਬੂ ਰਖਣ ਦੇ

ਯਤਨ ਹਨ। ਇੰਦ੍ਰੀਆਂ ਨਾਲ ਸੰਬੰਧ ਰਖਣ ਵਾਲੇ ਮਨ ਨੂੰ ਕਾਬੂ ਵਿਚ ਰਖਣ ਦੇ ਨਵਿਰਤੀ ਮੂਲ ਮਾਰਗ ਯੋਗੀ ਅਤੇ ਵੈਰਾਗੀ ਅਪਣਾਉਂਦੇ ਹਨ। ਯੋਗ ਅਤੇ ਸਮਾਧੀ ਦੇ ਕਠਿਨ ਅਤੇ ਨਿਰਜੰਨ ਸਾਧਨਾਂ ਦੇ ਨਾਲ ਹੋਰ ਵੀ ਕਈ ਨਵਿਰਤੀ ਮਾਹਗ ਆ ਜਾਂਦੇ ਹਨ। ਵੈਦਿਕ ਵਰਣ ਅਵਸਥਾ ਵੀ ਇਕ ਸਥਿਤੀ ਤੇ ਆ ਕੇ ਨਵਿਰਤੀ ਨੂੰ ਸਵੀਕਾਰ ਕਰ ਲੈਂਦੀ ਹੈ। ਬਾਨਪ੍ਰਸਤ ਅਤੇ ਸੰਨਿਆਸ ਉਸੇ ਦੇ ਰੂਪ ਹਨ। ਅਦ੍ਵੈਤਵਾਦ ਦਾ ਸਮਰਥਨ ਕਰਨ ਵਾਲੇ ਸ਼ੰਕਰਾਚਾਰੀਆ ਵੀ ਮਾਇਆ ਤੋਂ ਮਨ ਦੀ ਰਛਿਆ ਲਈ ਸੁਚੇਤ ਕਰਦੇ ਹਨ। ਬੋਧ ਅਤੇ ਜੈਨ ਦਰਸ਼ਨ ਵਿਵਹਾਰਕ ਹੁੰਦਿਆਂ ਵੀ ਪੂਰੀ ਤਰ੍ਹਾਂ ਪ੍ਰਵ੍ਰਿਤੀ ਮੂਲਕ ਨਹੀਂ। ਮਨ ਅਤੇ ਚਿਤ ਨੂੰ ਪ੍ਰਵ੍ਰਿਤੀ ਵਲ ਨਿਯੋਜਿਤ ਕਰਨ ਵਾਲੇ ਗ੍ਰੰਥ ਵੇਦ, ਉਪਨਿਸ਼ਦ ਅਤੇ ਸ਼ੈਵਤੰਤਰ ਹਨ। ਪਰ ਗੁਰਮਤਿ ਵਿਚ ਪ੍ਰਵ੍ਰਿਤੀ ਅਤੇ ਨਵਿਰਤੀ ਮਾਰਗ ਦਾ ਨਿਰਣਾ ਕਰਕੇ ਇਕ ਨਵਾਂ ਮਾਰਗ ਦੱਸਿਆ ਗਿਆ ਹੈ ਜਿਸ ਬਾਰੇ 'ਸਤਿਸੰਗ ਸਾਧਨ' ਦੇ ਪ੍ਰਕਰਣ ਵਿਚ ਗੁਰਮੁਖ ਰਾਣੀ ਰਾਜ ਕੌਰ ਨੂੰ ਸਮਝਾਉਂਦਿਆਂ ਕਹਿੰਦੇ ਹਨ :

'ਅੰਜਨ ਦੇ ਵਿਚ ਵੱਸ ਰਹਿਣ ਨਿਰੰਜਨਾ
'ਨਾਲ ਰਜ਼ਾ ਸੁਰ ਹੋਇ ਖੇੜੇ ਵੱਸਣਾ।
'ਆਤਮ ਵਿਚ ਵਿਗਾਸ-ਨਾਮੇ ਰੱਤਿਆਂ-
'ਜੋ ਆਵੇ ਹੈ, ਰਾਜ ! 'ਖੇੜਾ' ਮੈਂ ਕਹਾਂ।

(ਰਾਣਾ ਸੂਰਤ ਸਿੰਘ, ਪੰਨਾ ੨੦੦)

ਗੁਰਮਤਿ ਦੇ ਆਧਾਰ ਉਤੇ 'ਰਾਣਾ ਸੂਰਤ ਸਿੰਘ' ਵਿਚ ਮਨ ਨੂੰ ਕਾਬੂ ਕਰਨ ਲਈ ਘਰ ਬਾਹਰ ਦਾ ਤਿਆਗ ਕਰਕੇ ਜੰਗਲ ਵਿਚ ਜਾਣਾ ਨਹੀਂ ਦੱਸਿਆ ਅਤੇ ਨਾ ਇਥੇ ਸਰੀਰ ਨੂੰ ਯੋਗ ਅਤੇ ਤਪ ਵਾਲੇ ਹਠ ਮਾਰਗ ਦੱਸੇ ਹਨ। ਇਥੇ ਸਮਝਾਇਆ ਹੈ ਕਿ ਦੇਹੀ ਦੇ ਵੱਸ ਪੈ ਕੇ ਮਨ ਦੇ ਵਹੇ ਚੜ੍ਹ ਕੇ ਮਾਇਆ ਵਿਚ ਨਹੀਂ ਭੁੱਲਣਾ, ਸਗੋਂ ਦੁਨੀਆਂ ਵਿਚ ਰਹਿੰਦਿਆਂ ਇਸ ਤੋਂ ਨਿਰਲੇਪ ਰਹਿਣ ਦੀ ਬ੍ਰਿਤੀ ਨੂੰ ਅਪਣਾਉਣ ਦੀ ਲੋੜ ਹੈ। ਗ੍ਰਿਹਸਤ ਦੇ ਫ਼ਰਜ਼ ਨਿਭਾਉਂਦਿਆਂ ਪਿਆਰ ਅਤੇ ਜੋਗ ਰਾਹੀਂ ਪਰਮਾਤਮਾ ਨੂੰ ਮੁਖ ਰਖ ਕੇ ਮਨ ਨੂੰ ਕਾਬੂ ਕਰਨਾ ਹੀ ਗੁਰਮਤਿ ਦਰਸ਼ਨ ਦਾ ਆਦਰਸ਼ ਹੈ। ਇਸੇ ਦ੍ਰਿਸ਼ਟੀਕੋਣ ਅਨੁਸਾਰ ਭਾਈ ਸਾਹਿਬ ਨੇ 'ਰਾਣਾ ਸੂਰਤ ਸਿੰਘ' ਵਿਚ ਮਨ ਦੀਆਂ ਸੁਭਾਵਿਕ ਬਿਰਤੀਆਂ ਨੂੰ ਚਿਤਰਦੇ ਹੋਇਆਂ ਉਸ ਨੂੰ ਅੰਤਰਮੁਖੀ ਬਣਾਉਣ ਦਾ ਯਤਨ ਕੀਤਾ ਹੈ।

ਵੈਸੇ ਵੇਖਿਆ ਜਾਏ ਤਾਂ ਮਨੋਵਿਗਿਆਨ ਵਿਅਕਤੀ ਅਤੇ ਮਨ ਨੂੰ ਹੀ ਸਾਰੇ ਮਨੁੱਖੀ ਕਾਰਜਾਂ ਦਾ ਕੇਂਦਰ ਮੰਨ ਕੇ ਤੁਰਦਾ ਹੈ। ਵਿਅਕਤੀ ਦੇ ਮਨ ਦਾ ਵਿਸ਼ਲੇਸ਼ਣ ਕਰਕੇ ਮਨੋਵਿਗਿਆਨ ਕਈ ਮਾਨਸਿਕ ਗੁੰਝਲਾਂ ਨੂੰ ਖੋਲ੍ਹਦਾ ਹੈ। ਇਸੇ ਤਰ੍ਹਾਂ ਕਵੀ ਦਾ ਕਾਰਜ ਵੀ ਕਾਫੀ ਹਦ ਤਕ ਮਨ ਦੀ ਵਿਆਖਿਆ ਹੈ, ਪਰ ਉਹ ਇਸ ਕਾਰਜ ਨੂੰ ਕਲਾ ਦੇ ਓਹਲੇ ਵਿਚ ਪ੍ਰਤੀਕਾਂ ਰਾਹੀਂ ਕਰਦਾ ਹੈ। ਮਨੋ-ਵਿਗਿਆਨੀ ਮਨ ਦੇ ਵਿਸ਼ਲੇਸ਼ਣ ਤਕ ਸੀਮਤ ਰਹਿੰਦਾ ਹੈ, ਪਰ ਕਵੀ ਇਸ ਤੋਂ ਵੀ ਅਗੇਰੇ ਜਾ ਕੇ ਕਈ ਹੋਰ ਸੇਧਾਂ ਵੀ ਦਿੰਦਾ ਹੈ। ਉਹ ਉਸ ਮਾਨਵੀ ਯਥਾਰਥ ਨੂੰ ਗ੍ਰਹਿਣ ਕਰਨ ਦਾ ਯਤਨ ਕਰਦਾ ਹੈ, ਜਿਸ ਦੇ ਖੰਡਾਂ ਵਿਚ ਮਨੋਵਿਗਿਆਨ ਵਿਅਸਥ ਹੁੰਦਾ ਹੈ।

ਭਾਈ ਸਾਹਿਬ ਨੇ ਮਨ ਸੰਬੰਧੀ ਆਪਣੀਆਂ ਧਾਰਨਾਵਾਂ ਦੇ ਅਨੁਸਾਰ ਹੀ 'ਰਾਣਾ ਸੂਰਤ ਸਿੰਘ' ਵਿਚ ਮਨ ਦੇ ਕਰਮਿਕ ਵਿਕਾਸ ਦਾ ਚਿਤ੍ਰਨ ਕੀਤਾ ਹੈ। ਇਸ ਮਹਾਂਕਾਵਿ ਦੇ ਸ਼ੁਰੂ ਵਿਚ ਉਨ੍ਹਾਂ ਸਪਸ਼ਟ

ਲਿਖਿਆ ਹੈ, 'ਰਾਣੀ ਰਾਜ ਕੌਰ ਦਾ ਆਪਣੇ ਪ੍ਰਾਣ ਪ੍ਰਿਯ ਰਾਣਾ ਸੂਰਤ ਸਿੰਘ ਦੇ ਵਿਛੋੜੇ ਵਿਚ ਬ੍ਰਿਹਾ ਤੇ ਸਤਿਸੰਗ ਪ੍ਰਾਪਤੀ।' ਰਾਣੀ ਰਾਜ ਕੌਰ ਦੇ ਮਾਨਸਿਕ ਬਿਰਹਾ ਤੋਂ ਸਤਿਸੰਗ ਪ੍ਰਾਪਤੀ ਤਕ ਉਸ ਦੇ ਮਨ ਦੀ ਦਾਸਤਾਨ ਇਥੇ ਉਲੀਕੀ ਗਈ ਹੈ। ਇਸ ਦੇ ਬਹੁਤ ਸਾਰੇ ਪ੍ਰਕਰਣਾਂ ਦੇ ਸਿਰਲੇਖ ਹੀ ਮਾਨਸਿਕ ਬ੍ਰਿਤੀਆਂ ਵਲ ਇਸ਼ਾਰਾ ਕਰਦੇ ਹਨ, ਜਿਵੇਂ ਉਡਾਰੀ, ਮਗਨਤਾ, ਟੋਟ, ਸਤਿਸੰਗ-ਦਰ ਅਦਰ, ਭ੍ਰਾਂਤਿਦਰਸ਼ਨ ਪ੍ਰਕਾਸ਼, ਅਰਦਾਸ, ਜੰਗਤ, ਸਾਧਨ, ਕਰਨੀ ਤੇ ਸ਼ੁਕਰ ਆਦਿ। ਰਾਣੀ ਰਾਜ ਕੌਰ ਚਿੰਤਾ ਤੋਂ ਅਨੰਦ ਦੀ ਹਾਲਤ ਤਕ ਪੁੱਜਦੀ ਹੈ। ਉਸ ਦੇ ਮਨ ਦੀਆਂ ਮੂਲ ਪ੍ਰਵ੍ਰਿਤੀਆਂ ਵਿਕਸਿਤ ਹੁੰਦੀਆਂ ਜਾਂਦੀਆਂ ਹਨ। ਮਾਨਸਿਕ ਬ੍ਰਿਤੀਆਂ ਨੂੰ ਲੈ ਕੇ ਮਨੋਵਿਸ਼ਲੇਸ਼ਣ ਕਰਨਾ ਹੀ ਆਧੁਨਿਕ ਮਨੋਵਿਗਿਆਨ ਵਿਚ ਮਿਲਦਾ ਹੈ। ਇਹ ਵਿਧੀ ਕੁਝ ਕੁਝ ਇਸ ਮਹਾਂਕਾਵਿ ਵਿਚ ਵੀ ਅਪਣਾਈ ਹੋਈ ਦਿਸਦੀ ਹੈ।

ਇਥੇ ਇਕ ਗੱਲ ਦਾ ਉਲੇਖ ਕਰਨਾ ਜ਼ਰੂਰੀ ਹੈ ਕਿ 'ਰਾਣਾ ਸੂਰਤ ਸਿੰਘ' ਵਿਚ ਕਿਸੇ ਵਿਸ਼ੇਸ਼ ਮਨੋਵਿਗਿਆਨ ਪਰੰਪਰਾ ਨੂੰ ਨਹੀਂ ਅਪਣਾਇਆ ਗਿਆ। ਜੀਵਨ ਦੇ ਆਰੰਭ ਤੋਂ ਲੈ ਕੇ ਅੰਤ ਤਕ ਮਨ ਵਿਚ ਉਠਣ ਵਾਲੇ ਭਾਵਾਂ ਦੇ ਚਿਤ੍ਰਨ ਵਿਚ ਭਾਈ ਸਾਹਿਬ ਨੇ ਕਲਾ ਦਾ ਵਧੇਰੇ ਆਸਰਾ ਲਿਆ ਹੈ।

'ਰਾਣਾ ਸੂਰਤ ਸਿੰਘ' ਦਾ ਮੁੱਢ ਰਾਣੀ ਰਾਜ ਕੌਰ ਦਾ ਆਪਣੇ ਸ਼ਹੀਦ ਹੋ ਚੁਕੇ ਪਤੀ ਦੀ ਯਾਦ ਦੇ ਹਾਵਿਆਂ ਨਾਲ ਹੁੰਦਾ ਹੈ। ਮਰ ਚੁਕੇ ਪਤੀ ਦੇ ਵਿਛੋੜੇ ਦੀ ਚਿੰਤਾ ਉਸ ਨੂੰ ਅਤਿਅੰਤ ਦੁਖੀ ਕਰਦੀ ਹੈ। ਉਹ ਇਸ ਗ਼ਮ ਵਿਚ ਖ਼ੁਸ਼ੀ ਕੁਝ ਨਹੀਂ ਸੋਚ ਸਕਦੀ। ਉਸ ਦੇ ਸਾਹਮਣੇ ਨਾ ਕੋਈ ਯੋਜਨਾ ਹੈ ਅਤੇ ਨਾ ਹੀ ਭਵਿੱਖ ਦੇ ਨਿਰਮਾਣ ਦਾ ਪ੍ਰਸ਼ਨ। ਉਹ ਤਾਂ ਕੇਵਲ ਪਤੀ ਦੀ ਭਿਅੰਕਰ ਮੌਤ ਉਤੇ ਕੀਰਨੇ ਹੀ ਪਾਉਂਦੀ ਹੈ। ਅਜਿਹੀ ਅਵਸਥਾ ਵਿਚ ਉਸ ਦੇ ਅੰਦਰ ਇਕ ਹਲਚਲ ਦਾ ਉਤਪੰਨ ਹੋਣਾ ਸੁਭਾਵਿਕ ਹੈ। ਉਹ ਅਤੀਤ ਦੀ ਚਿੰਤਾ ਵਿਚ ਪਛਤਾਵਾ ਕਰਦੀ ਹੈ ਅਤੇ ਦੁਖੀ ਹੋ ਕੇ ਕੁਰਲਾਂਦਿਆਂ ਕਹਿੰਦੀ ਹੈ :

'ਬਿਰਹੋਂ ਲਾਗੂ ਆਣ ਮੈਨੂੰ ਘੇਰਿਆ,
'ਕੀਤਾ ਪਕੜ ਕਬਾਬ ਸੀਨਾ ਭੁੰਨਿਆਂ,
'ਮੱਛੀ ਜਿੱਕੁਰ ਰੇਤ, ਬਿਰ੍ਹੋਂ ਲੁਛਾਂਵਦਾ,
'ਚੜ੍ਹਿਆ ਜ਼ਾਲਮ ਨਿੱਤ ਸਿਰ ਨੂੰ ਹੀ ਰਹੇ।
'ਲੋਚਾ ਦਿਨ ਤੇ ਰਾਤ ਪਜਾਰੇ ਮੇਲ ਨੂੰ।

(ਰਾਣਾ ਸੂਰਤ ਸਿੰਘ, ਪੰਨਾ ੫)

ਪਰ ਇਹ ਵੀ ਹਕੀਕਤ ਹੈ ਕਿ ਅਤ੍ਰਿਪਤੀ ਅਤੇ ਚਿੰਤਾ ਮਨੁੱਖ ਨੂੰ ਪ੍ਰਗਤੀ ਲਈ ਸ਼ਕਤੀ ਦਿੰਦੇ ਹਨ। ਵਾਸਤਵ ਵਿਚ ਚਿੰਤਾ ਹੀ ਸ੍ਰਿਸ਼ਟੀ ਦਾ ਮੂਲ ਰਹੱਸ ਹੈ। ਚਿੰਤਾ ਤੋਂ ਹੀ ਚੇਤਨਤਾ ਪੈਦਾ ਹੁੰਦੀ ਹੈ। ਜੇ ਇਕ ਪਾਸੇ ਰਾਜ ਰਾਣੇ ਨੂੰ ਯਾਦ ਕਰ ਕਰਕੇ ਦੁੱਖੀ ਹੁੰਦੀ ਹੈ, ਦੂਜੇ ਪਾਸੇ ਉਸ ਦੇ ਹਿਰਦੇ ਵਿਚ ਪਛਤਾਵਾ ਜਾਗਦਾ ਹੈ ਕਿ ਉਸ ਪਾਸੋਂ ਜ਼ਿੰਦਗੀ ਦੀ ਅਸਲੀਅਤ ਦੇ ਭੇਦ ਨੂੰ ਸਮਝਣ ਦਾ ਯਤਨ ਕਿਉਂ ਨਾ ਕੀਤਾ ? ਉਹ ਕਹਿੰਦੀ ਹੈ :

'ਜਦੋਂ ਕੰਤ ਕਿਰਪਾਲ ਦੁਨੀਆਂ ਵਿਚ ਸੇ
'ਤਦੋਂ ਰਹੀ ਅਨਗੌਲ, ਵਿਚ ਭੁਲੇਖਿਆਂ;
'ਲੀਤੀ ਰਤੀ ਨ ਸਾਰ ਗੁੱਝੇ ਭੇਦ ਦੀ

(ਰਾਣਾ ਸੂਰਤ ਸਿੰਘ, ਪੰਨਾ ੪)

ਭਵਿੱਖ ਦੀ ਚਿੰਤਾ ਵੀ ਮਨ ਨੂੰ ਸ਼ੰਕਿਆਂ ਨਾਲ ਭਰ ਦਿੰਦੀ ਹੈ ਰਾਜ ਮਾਤਾ ਰਾਣੀ ਨੂੰ ਕਾਫ਼ੀ ਹੌਂਸਲਾ ਦਿੰਦੀ ਹੈ, ਪਰ ਡੂੰਘੇ ਦਰਦ ਦਾ ਸੱਲ ਵੀ ਡਾਢਾ ਹੁੰਦਾ ਹੈ। ਅਜੇਹੇ ਦੁਖ ਦੇ ਨਵਿਰਤ ਹੋਣ ਵਿਚ ਸਮਾਂ ਲਗਦਾ ਹੈ। ਜ਼ਿੰਦਗੀ ਵਿਚ ਚਿੰਤਾ ਨੂੰ ਘਟਾਉਣ ਵਾਲੀ ਬ੍ਰਿਤੀ ਆਸ਼ਾ ਹੈ। ਆਸ਼ਾ ਦੁੱਖ ਪਿਛੋਂ ਵਿਕਾਸ ਅਤੇ ਪ੍ਰਗਤੀ ਲਈ ਉਤਸ਼ਾਹ ਦਿੰਦੀ ਹੈ।

ਰਾਣੀ ਰਾਜ ਕੌਰ ਵੀ ਘੋਰ ਵਿਰਲਾਪ ਤੋਂ ਬਾਦ ਸੁਪਨੇ ਵਿਚ ਉਡਾਰੀ ਰਾਹੀਂ 'ਗਿਆਨ ਖੰਡ', 'ਧਰਮ ਖੰਡ', 'ਕਰਮ ਖੰਡ', 'ਸਰਮ ਖੰਡ' ਦੇ ਨਜ਼ਾਰਿਆਂ ਦੇ ਦਰਸ਼ਨ ਅਤੇ 'ਸੱਚ ਖੰਡ' ਵਿਚ ਰਾਣਾ ਸੂਰਤ ਸਿੰਘ ਦੇ ਦੂਰੋਂ ਦਰਸ਼ਨ ਕਰਕੇ ਕੁਝ ਧੀਰਜ ਪ੍ਰਾਪਤ ਕਰਦੀ ਹੈ। ਉਥੋਂ ਵਾਪਸੀ ਉਤੇ ਸੁੰਦਰੀ ਰਾਣੀ ਨੂੰ ਹੌਂਸਲਾ ਦਿੰਦਿਆਂ ਦੱਸਦੀ ਹੈ :

'ਰਿਦੇ ਤੁਸਾਂ ਦੇ ਪ੍ਰੇਮ ਪੈਦਾ ਹੋ ਗਿਆ,
'ਜੋਮ ਜੋਸ਼ ਦਾ ਪ੍ਰੇਮ ਹੈ ਇਹ ਕਹਿਰ ਦਾ;
'ਪਰ ਹੈ ਨਿਰਮਲ ਸਾਫ਼ ਕਾਈ ਮੈਲ ਤੋਂ।
'ਸੰਤ ਭਾਵਨਾ ਨਾਲ ਇਸ ਦੇ ਹੈ ਮਿਲੀ,
'ਪ੍ਰਭੂ ਪ੍ਰੇਮ ਦੀ ਚਾਲ ਇਸ ਵਿਚ ਹੈ ਰਲੀ।

(ਰਾਣਾ ਸੂਰਤ ਸਿੰਘ, ਪੰਨਾ ੩੫)

ਉਡਾਰੀ ਵਿਚ ਵੇਖੀ ਪ੍ਰਕ੍ਰਿਤੀ ਦੀ ਵਿਰਾਟਤਾ ਦਾ ਪ੍ਰਭਾਵ ਰਾਣੀ ਦੇ ਮਨ ਉਤੇ ਪੈਂਦਾ ਹੈ। ਉਸ ਵਿਚ ਵਿਰਾਟ ਸੱਤਾ ਦੇ ਪ੍ਰਤੀ ਸ਼ਰਧਾ ਹੋਰ ਵਧਦੀ ਹੈ। ਅਸਲ ਵਿਚ ਜਗਿਆਸਾ ਵੀ ਇਕ ਪ੍ਰਕ੍ਰਿਤੀ ਹੈ ਜੋ ਅਗਿਆਤ ਜਾਂ ਨਵੀਨ ਵਸਤੂ ਨੂੰ ਵੇਖਣ ਨਾਲ ਜਾਗ੍ਰਤ ਹੁੰਦੀ ਹੈ ਅਤੇ ਵਿਸਮਯ ਭਾਵ ਦੁਆਰਾ ਪ੍ਰਗਟ ਹੁੰਦੀ ਹੈ। ਇਵੇਂ ਆਸ਼ਾ ਦੀ ਕਿਰਨ ਰਾਣੀ ਦੇ ਹਿਰਦੇ ਵਿਚ ਵਿਕਸਿਤ ਹੋਣਾ ਸ਼ੁਰੂ ਕਰਦੀ ਹੈ।

ਇਹ ਆਸ਼ਾ ਰਾਣੀ ਵਿਚ ਪਤੀ ਲਈ ਸ਼ਰਧਾ ਨੂੰ ਹੋਰ ਉਤੇਜਿਤ ਕਰਦੀ ਹੈ। ਸ਼ਰਧਾ ਜੀਵਨ ਦੀ ਸਾਰੀ ਜੜ੍ਹ ਅਤੇ ਨਿਸਕਿਰਿਅਤਾ ਨੂੰ ਸਮਾਪਤ ਕਰ ਦਿੰਦੀ ਹੈ। ਸ਼ਰਧਾ ਅਸਲ ਵਿਚ ਇਕ ਆਤਮਿਕ ਸਦ-ਬ੍ਰਿਤੀ ਹੈ ਜੋ ਚੇਤੰਨ ਸ਼ਕਤੀ ਦਾ ਉਦਾਤ ਰੂਪ ਹੈ। ਜਦ ਮਨ ਵਿਸ਼ਵਾਸ਼, ਆਸਤਿਕ ਭਾਵ, ਰਾਗਾਤਮਿਕ ਬ੍ਰਿਤੀ ਅਤੇ ਪ੍ਰੇਮ ਭਾਵਨਾ ਵਲ ਮੁੜਦਾ ਹੈ, ਤਦ ਉਸ ਦਾ ਸੰਬੰਧ ਸ਼ਰਧਾ ਨਾਲ ਜੁੜ ਜਾਂਦਾ ਹੈ, ਕਿਉਂਕਿ ਉਕਤ ਸਾਰੇ ਗੁਣ ਸ਼ਰਧਾ ਦੇ ਹੀ ਹਨ। ਸ਼ਰਧਾ ਦਾ ਮਨੋਭਾਵ ਮਨ ਨੂੰ ਅਗੇ ਦੀ ਉਨਤੀ ਲਈ ਪ੍ਰੇਰਣਾ ਦਿੰਦਾ ਹੈ ਤੇ ਵਿਕਾਸ ਦੀ ਆਸ਼ਾ ਬੰਨ੍ਹਦਾ ਹੈ। ਇਹ ਨਿਰਾਸ਼ਾ, ਅਕਰਮਣਤਾ ਜੀਵਨ ਦੇ ਪ੍ਰਤੀ ਅਵਿਸ਼ਵਾਸ਼ ਅਤੇ ਪਲਾਇਨਵਾਦਤਾ ਆਦਿ ਦਾ ਵਿਰੋਧ ਕਰਦਾ ਹੋਇਆ ਮਨ ਨੂੰ ਆਸ਼ਾ ਅਤੇ ਵਿਸ਼ਵਾਸ਼ ਵਲ ਲੈ ਜਾਂਦਾ ਹੈ। ਸ਼ਰਧਾ ਵਿਚ ਚੇਤਨ-ਕਿਰਿਆ ਸ਼ਕਤੀ ਕੇਂਦ੍ਰਿਤ ਹੁੰਦੀ ਹੈ।

ਇਸ ਸ਼ਰਧਾ ਦੀ ਪ੍ਰਾਪਤੀ ਨਾਲ ਹੀ ਰਾਣੀ ਨੂੰ ਜਦ ਸੁਰਤ ਵਿਚ 'ਬਾਗ' ਵਾਲੇ ਪ੍ਰਕਰਣ ਵਿਚ ਰਾਣੇ ਦੇ ਦਰਸ਼ਨ ਹੁੰਦੇ ਹਨ, ਉਹ 'ਰਾਜ਼ੀ ਸਦਾ ਰਜ਼ਾਇ' ਨੂੰ ਕਬੂਲਦਿਆਂ ਕਹਿੰਦੀ ਹੈ :

'ਰਾਜ਼ੀ ਸਦਾ ਰਜ਼ਾਇ ਦਾਸੀ ਆਪ ਦੀ
'ਪਰ ਇਕ ਬਿਨੈ ਉਚਾਰ, ਕਰਦੀ ਹੈ, ਸੁਣੋ :

(ਰਾਣਾ ਸੂਰਤ ਸਿੰਘ, ਪੰਨਾ ੪੪)

ਸ਼ਰਧਾ ਨਾਲ ਜੀਵਨ ਵਿਚ ਦ੍ਰਿੜ੍ਹਤਾ ਅਤੇ ਸੇਧ ਵਧਦੀ ਹੈ। ਰਾਣੀ ਨੂੰ ਰਾਜਾ ਕਹਿਲੂਰ ਰਾਣਾ ਸੂਰਤ ਸਿੰਘ ਦੀ ਝੂਠੀ ਪਾਤੀ ਰਾਹੀਂ ਆਪਣੀ ਕਾਮਵਾਸ਼ਨਾਂ ਅਤੇ ਦੁਰ-ਇਛਾਵਾਂ ਦੀ ਪੂਰਤੀ ਲਈ ਵਰਗਲਾਉਣ ਦਾ ਯਤਨ ਕਰਦਾ ਹੈ ਪਰ ਉਹ ਉਸ ਦੇ ਜਾਲ ਵਿਚ ਆਪਣੇ ਵਿਸ਼ਵਾਸ ਕਾਰਨ ਨਹੀਂ ਫਸਦੀ।

ਅਤ੍ਰਿਪਤੀ ਅਤੇ ਅਸੰਤੋਖ ਨੂੰ ਮਨ ਬੁਧੀ ਦੇ ਕਾਬੂ ਵਿਚ ਰਖਣ ਦਾ ਯਤਨ ਕਰਦਾ ਹੈ। ਪਰ ਇਹ ਕਾਰਜ ਬਹੁਤ ਕਠਿਨ ਹੈ। ਸ਼ਰਧਾ ਦੇ ਬਾਵਜੂਦ ਵੀ ਮਨ ਵਿਚ ਇਕੱਠੀਆਂ ਹੋਣ ਵਾਲੀਆਂ ਅਤ੍ਰਿਪਤ ਪ੍ਰਵਿਰਤੀਆਂ ਰਾਣੀ ਵਿਚ ਕਈ ਵੇਰਾਂ ਫੁਟਦੀਆਂ ਹਨ। ਰਾਣੀ ਨੂੰ ਵਕਤੀ ਸੰਤੋਖ ਮਿਲਦਾ ਹੈ। ਉਹ ਰਾਣੇ ਦੇ ਵਿਛੋੜੇ ਨੂੰ ਸਬਰ ਨਾਲ ਬਰਦਾਸ਼ਤ ਕਰਨ ਦਾ ਉਪਰਾਲਾ ਕਰਦੀ ਹੈ, ਪਰ ਛੇਤੀ ਹੀ ਇਹ ਆਂਤਰਿਕ ਸੰਘਰਸ਼ ਟੋਟ ਦੇ ਰੂਪ ਵਿਚ ਪ੍ਰਗਟ ਹੋ ਕੇ ਉਸ ਦੇ ਅੰਦਰਲੇ ਵਰੋਲੇ ਨੂੰ ਜਗਾ ਦਿੰਦਾ ਹੈ।

ਅਸਲ ਵਿਚ ਰਾਣੀ ਨੂੰ ਉਸ ਦਾ ਪਤੀ ਭਰ ਜਵਾਨੀ ਵਿਚ ਵਿਛੋੜਾ ਦੇ ਜਾਂਦਾ ਹੈ। ਜਵਾਨ ਸਰੀਰ ਵਿਚ ਕਾਮ ਦੀ ਪ੍ਰਵ੍ਰਿਤੀ ਦਾ ਹੋਣਾ ਸੁਭਾਵਿਕ ਹੈ। ਮੈਕਡੂਗਲ ਨੇ ਕਾਮ ਨੂੰ ਮਨ ਦੀ ਇਕ ਪ੍ਰਕਾਰ ਦੀ ਮੂਲ ਪ੍ਰਵਿਰਤੀ ਕਿਹਾ ਹੈ।[1] ਫਰਾਈਡ ਵੀ ਕਾਮ ਮਨੋਵ੍ਰਿਤੀ ਨੂੰ ਵਿਆਪਕ ਮੰਨਦਾ ਹੈ। ਉਸ ਦਾ ਮਤ ਹੈ ਕਿ ਮਾਨਵ ਜੀਵਨ ਨੂੰ ਪ੍ਰੇਰਣਾ ਦੇਣ ਵਾਲਾ ਕਾਮ ਹੀ ਹੈ।[2] ਜਦੋਂ ਰਾਣੀ ਇਹ ਖਿਆਨ ਹੀ ਕਰਦੀ ਹੈ ਕਿ ਹੁਣ ਉਸ ਨੂੰ ਰਾਣਾ ਕਦੀ ਨਹੀਂ ਮਿਲ ਸਕੇਗਾ, ਉਸ ਦੇ ਹਿਰਦੇ ਵਿਚ ਡੋਬ ਪੈਣੀ ਸ਼ੁਰੂ ਹੋ ਜਾਂਦੀ ਹੈ। ਉਹ ਬੜੇ ਯਤਨ ਨਾਲ ਮਨ ਨੂੰ ਸਮਝਾਉਂਦੀ ਹੈ, ਪਰ ਕੋਈ ਅਸਰ ਨਹੀਂ ਹੁੰਦਾ।

ਵਾਸਤਵ ਵਿਚ ਜਦ ਰਾਣੀ ਦਾ ਮਨ ਆਪਣੀ ਵਾਸ਼ਨਾ ਨੂੰ ਤ੍ਰਿਪਤ ਹੁੰਦਾ ਨਹੀਂ ਵੇਖਦਾ ਤਦ ਸੁਖ ਅਤੇ ਅਨੰਦ ਦੀ ਪ੍ਰਾਪਤੀ ਲਈ ਉਸ ਦਾ ਬੁੱਧੀ ਵਲ ਵਧਣਾ ਸੁਭਾਵਿਕ ਹੈ। ਮਨ ਦੇ ਦੋ ਹੀ ਕ੍ਰੀੜਾ ਖੇਤਰ ਹਨ। ਹਿਰਦਾ ਅਤੇ ਬੁਧੀ। ਜਦ ਹਿਰਦੇ ਪ੍ਰਤੀ ਉਸ ਦੀ ਖਿੱਚ ਨਹੀਂ ਲਈ ਨਹੀਂ ਦਿਸਦੀ ਤਾਂ ਬੁਧੀ ਹੀ ਉਸ ਨੂੰ ਲਕਸ਼ ਪ੍ਰਾਪਤੀ ਵਿਚ ਸਹਾਇਕ ਦਿਖਾਈ ਦਿੰਦੀ ਹੈ। ਇਵੇਂ ਉਸ ਦੇ ਅਦਰ ਇਕ ਸੰਘਰਸ਼ ਮਚਲਦਾ ਰਹਿੰਦਾ ਹੈ।

ਸੁਪਨੇ ਵਿਚ ਆਕਾਸ਼ ਦੇ ਖੰਡਾਂ ਦੀ ਯਾਤਰਾ ਤੋਂ ਬਾਅਦ ਕੁਝ ਚੈਨ ਪਾ ਕੇ 'ਬਾਗ਼' ਵਾਲੇ ਪ੍ਰਕਰਣ ਵਿਚ ਉਹ ਫਿਰ ਭਟਕਦੀ ਹੈ। ਉਹ ਕਿਤਨੀ ਦੁਖੀ ਹੈ :

---

1. ਯਾਦੂਨਾਥ ਸਿਨਹਾ, ਮਨੋਵਿਗਿਆਨ, ਪੰਨਾ ੨੭੪
2. ਉਹੀ, ਪੰਨਾ ਪ੩੨.

'ਕਾਲ-ਗੇੜ ਬਿਨ ਕੰਤ ਵਗਦਾ ਸੱਖਣਾ,
'ਫੋਕਾ ਵਗਦਾ ਕਾਲ ਕੰਤੋਂ ਸੱਖਣਾ,
'ਕੀਹ ਹੁਣ ਉਮਰਾਂ ਤੀਕ ਐਕੁਰ ਸੱਖਣਾ,
'ਬੀਤੇ ਗਾ ਇਹ ਕਾਲ ਮੇਰਾ ਰੋਂਦਿਆਂ ?
'ਕੀ ਹੁਣ ਇਕੋ ਮੌਤ ਉਤੋਂ ਆਇ ਕੇ
'ਛੁਟਕਾਰਾ ਦੇ, ਖੋਲ੍ਹ ਜੀਵਨ ਪਿੰਜਰਾ
'ਮੁਕਤੀਦਾਤਾ ਮੌਤ ਇੱਕੋ ਰਹਿ ਗਈ ?

(ਰਾਣਾ ਸੂਰਤ ਸਿੰਘ, ਪੰਨਾ ੪੩)

ਇਵੇਂ 'ਪਰੀ ਮਹਲ ਵਾਪਸੀ' ਅਤੇ 'ਪਤੀ ਦੇ ਪੱਤਰਾਂ' ਤੋਂ ਕੁਝ ਗਿਆਨ ਪ੍ਰਾਪਤ ਕਰਕੇ ਉਸ ਨੂੰ ਜ਼ਰਾ ਧੀਰਜ ਆਉਂਦਾ ਹੈ, ਪਰ ਕੁਝ ਸਮੇਂ ਉਪਰੰਤ ਉਹ ਫਿਰ, ਟੋਟ ਦਾ ਅਨੁਭਵ ਕਰਦੀ ਹੈ। ਉਹ ਕੁਰਲਾਉਂਦੀ ਹੋਈ ਕਹਿੰਦੀ ਹੈ :

'ਲਾਲ ਗਿਆ ਹੈ ਦੂਰ ਮੈਥੋਂ ਉੱਡ ਕੇ,
'ਸੂਰਜ ਦਾ ਬੀ ਨੂਰ ਘਟਿਆ ਜਾਪਦਾ,
'ਤਾਰੇ ਚੰਦ ਪ੍ਰਕਾਸ਼ ਮੱਧਮ ਪੈ ਗਏ।
'ਕਿੱਥੇ ਢੂੰਡਾਂ ਲਾਲ ਕਿੱਥੋਂ ਲੱਭ ਲਾਂ ?
'ਮੈਂ ਬੱਧੀ ਵਿਚ ਕਾਲ, ਕਾਲੋਂ ਪਾਰ ਓ,
'ਕੀਕੁਰ ਉਸ ਦੇ ਦੇਸ ਜਾ ਕੇ ਅੱਪੜਾਂ ?
'ਕਿੱਕੁਰ ਆਖਾਂ ਆਓ ਫਿਰ ਇਸ ਥਾਉਂ ਤੇ

(ਰਾਣਾ ਸੂਰਤ ਸਿੰਘ, ਪੰਨਾ ੧੩੭)

ਆਂਤਰਿਕ ਅਤ੍ਰਿਪਤੀ ਦੀ ਹਾਲਤ ਵਿਚ ਉਸ ਦੀ ਬੁਧੀ ਉਸ ਦੇ ਮਨ ਨੂੰ ਸਦੀਵੀ ਟਿਕਾ ਨਹੀਂ ਦੇ ਸਕਦੀ।

ਅਸਫ਼ਲਤਾ ਹੀ ਸਫ਼ਲਤਾ ਦਾ ਰਹੱਸ ਹੈ। ਗਿਲਾਨੀ ਨਾਲ ਭਰਿਆ ਹੋਇਆ ਮਨ ਆਪਣੇ ਗੁੰਮ ਹੋਏ ਪ੍ਰਤਾਪ ਨੂੰ ਪ੍ਰਾਪਤ ਕਰਨ ਦਾ ਯਤਨ ਕਰਦਾ ਹੈ। ਮਾਨਵ ਮਨ ਦੀ ਚੇਤਨਾ ਹੀ ਇਸ ਦਾ ਪ੍ਰਾਣ ਹੈ। ਚੇਤਨਾ ਨੂੰ ਅੰਤਰ ਮੁਖੀ ਬਣਾਉਣਾ ਜ਼ਰੂਰੀ ਹੈ। ਇਸ ਰਾਹੀਂ ਆਤਮਾ ਨੂੰ ਮੂਲ ਰਹੱਸ ਦੀ ਸਮਝ ਆਉਂਦੀ ਹੈ। ਚੇਤਨਾ ਬੁਧੀ ਨੂੰ ਉਸ ਦੀ ਅਸਲੀ ਰੂਪ ਰੇਖਾ ਦਸਦੀ ਹੈ। ਬੁਧੀ ਕੇਵਲ ਗਿਆਨ ਹੈ, ਚੇਤਨਾ ਬੁਧੀ ਦੇ ਸਹੀ ਪਥ ਦਾ ਨਿਰਮਾਣ ਕਰਕੇ ਮਾਨਵ ਨੂੰ ਉਸ ਦੇ ਹਥਾਂ ਵਿਚ ਸੌਂਪ ਦਿੰਦੀ ਹੈ। ਚੇਤਨਾ ਦੇ ਕਰਤਵ ਸੰਬੰਧੀ 'ਰਾਣਾ ਸੂਰਤ ਸਿੰਘ' ਵਿਚ ਆਉਂਦਾ ਹੈ :

'ਪਰ ਜਦ ਹੋਵੇ ਦੂਰ ਤਿੱਖਾ ਚਾਨਣਾ
'ਖਿੜ ਪਏ' ਰਚਨਾ ਸਭ ਪੁਤਲੀ ਅੱਖ ਜਯੋਂ,
'ਪੁਤਲੀ ਖਿੜਦਿਆਂ ਨਾਲ ਖਿੜਦਾ ਹੈ ਰਿਦਾ:
'ਰਚਨਾ, ਹਿਰਦਾ, ਨੈਣ, ਤਿੰਨੇ ਵਿਗਸਦੇ,

(ਰਾਣਾ ਸੂਰਤ ਸਿੰਘ, ਪੰਨਾ ੭੫)

ਚੇਤਨਾ ਦਾ ਕਾਰਜ ਹੈ—ਮਨ ਦਾ ਪੱਥ ਪ੍ਰਦਰਸ਼ਨ ਕਰਨਾ। ਇਸ ਨਾਲ ਵਾਸਤਵਿਕ ਤੱਤ ਸਪਸ਼ਟ ਹੋ ਜਾਂਦਾ ਹੈ। ਰਾਣੀ ਰਾਜ ਕੌਰ ਦੇ ਹਿਰਦੇ ਵਿਚ 'ਪਰੀ ਦੇ ਉਪਦੇਸ਼' ਤੇ ਪਤੀ ਦੇ ਪੱਤਰਾਂ ਰਾਹੀਂ ਗਿਆਨ ਅਤੇ ਸਤਿਸੰਗ ਤੋਂ ਪ੍ਰਾਪਤ ਜੀਵਨ ਜੁਗਤੀ ਦਾ ਅਨੁਭਵ ਉਸ ਦੀ ਚੇਤਨਾ ਵਿਚ ਪ੍ਰਕਾਸ਼ ਪੈਦਾ ਕਰਦਾ ਹੈ। ਇਸ ਚੇਤਨਾ ਦੇ ਕਾਰਨ ਹੀ ਰਾਣੀ ਦੇ ਹਿਰਦੇ ਵਿਚ ਸ਼ਾਂਤੀ ਵਧਦੀ ਹੈ। ਚੇਤਨਾ ਦੇ ਸਹਿਯੋਗ ਨਾਲ ਮਨ ਆਤਮ-ਦਰਸ਼ਨ ਕਰ ਲੈਂਦਾ ਹੈ ਅਤੇ ਮਨ ਦੀ ਚੰਚਲਤਾ ਤੇ ਭਟਕਣਾ ਸਮਾਪਤ ਹੋ ਜਾਂਦੀ ਹੈ।

ਚੇਤਨਾ ਦੇ ਪ੍ਰਕਾਸ਼ ਨਾਲ ਲਿਵ ਦੀ ਬ੍ਰਿਤੀ ਜਾਗਦੀ ਹੈ। ਇਸ ਦੇ ਸਹਾਰੇ ਰਾਣੀ ਦਾ ਮਨ ਨਿਰੰਤਰ ਉਚ ਭਾਵਨਾ ਵਲ ਵਧਦਾ ਹੈ। ਇਸ ਦਾ ਅੰਤ ਅਨੰਦ ਵਿਚ ਹੁੰਦਾ ਹੈ। ਅਨੰਦ ਵਧੇਰੇ ਵਿਆਪਕ ਤੇ ਅਧਿਆਤਮਿਕ ਸ਼ਬਦ ਹੈ। ਭਾਈ ਸਾਹਿਬ ਨੇ 'ਅਨੰਦ' ਲਈ 'ਲਿਵ' ਸ਼ਬਦ ਦਾ ਪ੍ਰਯੋਗ ਕੀਤਾ ਹੈ :

ਲਿਵ ਵਿਚ ਰਹਿੰਦੀ ਰਾਜ ਸਚੇ ਰੱਬ ਦੀ।
ਰਾਣੇ ਵਾਂਙੂ ਓਹ ਹੁਣ ਤਾਂ ਹੋ ਗਈ
ਹਰਿ ਰਸ ਵਿਚ ਰਸਲੀਨ ਗੁਰਮੁਖ ਸੋਹਣੀ।
ਕਰਦਜਾਂ ਰਾਜ ਪ੍ਰਬੰਧ ਨਾਮ ਜਪੰਦਿਆਂ।
ਸਾਈਂ ਨਾਲ ਸੰਜੋਗ ਉਸ ਦਾ ਹੋ ਗਿਆ।
ਪੂਰਨ ਪਦ ਤੇ ਆਪ ਇਸਥਿਤ ਹੋ ਗਈ।

(ਰਾਣਾ ਸੂਰਤ ਸਿੰਘ, ਪੰਨਾ ੨੩੩)

ਇਵੇਂ ਇਥੇ ਸਪਸ਼ਟ ਹੁੰਦਾ ਹੈ ਕਿ 'ਲਿਵ' ਅਥਵਾ 'ਆਨੰਦ' ਪ੍ਰਾਪਤੀ ਲਈ ਪ੍ਰਜਤਨਸ਼ੀਲ ਮਾਨਵ ਨੂੰ ਅਨੇਕ ਅਨੁਭਵਾਂ ਅਤੇ ਸੰਘਰਸ਼ਾਂ ਵਿਚੋਂ ਗੁਜ਼ਰਨਾ ਪੈਂਦਾ ਹੈ। 'ਲਿਵ' ਰਸ-ਸਰੂਪ ਬਣਨ ਵਿਚ ਹੀ ਪੂਰਨ ਸੁਖ ਹੈ। ਲਿਵ ਦੀ ਪ੍ਰਾਪਤੀ ਨਾਲ ਹੀ ਰਾਣੀ ਦੇ ਮਨ ਦੀ ਸਾਰੀ ਤੀਬਰਤਾ ਸ਼ਾਂਤ ਹੋ ਜਾਂਦੀ ਹੈ ਅਤੇ ਉਸ ਦੇ ਮਨ ਦੀਆਂ ਸਾਰੀਆਂ ਸ਼ਕਤੀਆਂ ਕੇਂਦ੍ਰਿਤ ਹੋ ਕੇ ਕਾਰਜ ਕਰਦੀਆਂ ਹਨ।

ਇਸ 'ਲਿਵ' ਦੀ ਅੰਤਮ ਅਵਸਥਾ ਵਿਚ ਆ ਕੇ ਰਾਣੀ ਦੇ ਮਨ ਨੂੰ ਸ਼ਰਧਾ ਯੁਕਤ ਨਾਮ ਸਿਮਰਨ, ਪਵਿਤ੍ਰਤਾ ਅਤੇ ਸੰਸਾਰ ਦੀ ਵਾਸਤਵਿਕਤਾ ਦਾ ਗਿਆਨ ਹੋ ਜਾਣ ਉਤੇ ਅੰਤ ਵਿਚ ਆਨੰਦ ਪ੍ਰਾਪਤ ਕਰਦੇ ਹੋਦੇ ਦੱਸਿਆ ਗਿਆ ਹੈ। ਇਹ ਮਨ ਦੇ ਕਰਮਿਕ ਵਿਕਾਸ ਦੀ ਅੰਤਿਮ ਅਵਸਥਾ ਹੈ। ਗੀਤਾ ਵਿਚ ਵੀ ਆਉਂਦਾ ਹੈ ਕਿ 'ਜੋ ਵਿਅਕਤੀ ਇੰਦ੍ਰੀਆਂ ਨੂੰ ਜਿੱਤ ਕੇ ਸ਼ਰਧਾਵਾਨ ਹੁੰਦਾ ਹੈ, ਉਹੀ ਗਿਆਨ ਨੂੰ ਪ੍ਰਾਪਤ ਹੋ ਕੇ ਤਤਖਿਣ ਪਰਮ ਸ਼ਾਂਤੀ ਅਥਵਾ ਪਰਮਾਨੰਦ ਨੂੰ ਪ੍ਰਾਪਤ ਹੁੰਦਾ ਹੈ।[1] ਯੋਗ ਸੂਤਰ ਵਿਚ ਪਤੰਜਲੀ ਵੀ ਕਹਿੰਦੇ ਹਨ ਕਿ ਵੈਰਾਗ ਉਤਪੰਨ ਹੋਣ ਦੇ ਬਾਅਦ ਜਦ ਸਾਰੇ ਦੋਸ਼ਾਂ ਦੇ ਬੀਜ ਨਸ਼ਟ ਹੋ ਜਾਂਦੇ ਹਨ ਤਾਂ ਕੇਵਲਯ ਦੀ ਪ੍ਰਾਪਤੀ ਹੁੰਦੀ ਹੈ ਅਤੇ ਜੋਗੀਆਂ ਦਾ ਇਹ ਕੇਵਲਯ ਮੋਖ ਜਾਂ ਅਖੰਡ ਅਨੰਦ-ਧਾਮ ਹੈ। ਇਹ ਬੁਧੀ ਜਾਂ ਮਨ ਦੀ ਸਭ ਤੋਂ ਉਤਕ੍ਰਿਸ਼ਟ ਅਵਸਥਾ ਹੈ।[2]

'ਰਾਣਾ ਸੂਰਤ ਸਿੰਘ' ਵਿਚ ਰਾਣੀ ਲਿਵ ਅਵਸਥਾ ਵਿਚ ਉਦੋਂ ਹੀ ਪੁਜਦੀ ਹੈ ਜਦ ਡਿਗ ਡਿਗ ਤੇ ਢਹਿ ਢਹਿ ਕੇ ਸ਼ਰਧਾ ਗੜੂੰਦ ਹੋ ਕੇ ਹਰ ਰਸ ਵਿਚ ਲੀਨ ਹੋਣ ਉਪਰੰਤ ਇੰਦ੍ਰੀਆਂ ਉਤੇ

1. ਗੀਤਾ ੪/੩੯.
2. ਪਤੰਜਲੀ ਯੋਗ ਦਰਸ਼ਨ, ਪੰਨਾ ੨੮੬

ਕਾਬੂ ਪਾ ਕੇ ਅਤੇ ਸਿਮਰਨ ਦੁਆਰਾ ਸਾਰੇ ਦੋਸ਼ਾਂ ਦੇ ਬੀਜਾਂ ਦਾ ਨਾਸ਼ ਕਰਕੇ ਹਰੀ ਨੂੰ ਯਾਦ ਰਖਦਿਆਂ ਰਾਜ ਪ੍ਰਬੰਧ ਨੂੰ ਵੀ ਚਲਾਉਂਦੀ ਹੈ। ਅਖੰਡ ਅਨੰਦ ਦੀ ਅਵਸਥਾਂ ਉਤੇ ਪੁਜ ਕੇ ਉਹ ਤਿਆਗੀ ਨਹੀਂ ਬਣਦੀ ਬਲਕਿ ਪ੍ਰਭੂ ਸਿਮਰਨ ਵਿਚ ਲੀਨ ਹੋ ਕੇ ਸਾਰੇ ਉੱਚ ਗੁਣਾਂ ਨੂੰ ਪ੍ਰਾਪਤ ਕਰਕੇ ਆਪਣੇ ਰਾਜ ਦੇ ਫ਼ਰਜਾਂ ਨੂੰ ਪਾਲਦੀ ਹੈ।

ਪੱਛਮੀ ਮਨੋ ਵਿਗਿਆਨੀਆਂ ਦੀ ਦ੍ਰਿਸ਼ਟੀ ਵਿਚ 'ਅਨੰਦ' ਇਕ ਪ੍ਰਕਾਰ ਨਾਲ ਸੁਖ ਦੀ ਓਤਪਤੀ ਉਸ ਸ਼ਕਤੀ ਦੇ ਸਾਧਾਰਣ ਵਿਆਪਾਰ ਨਾਲ ਹੁੰਦੀ ਹੈ ਅਤੇ ਦੁਖ ਦੀ ਉਤਪਤੀ ਉਸ ਸ਼ਕਤੀ ਦੀ ਅਤਿ ਕਿਰਿਆ ਨਾਲ ਹੁੰਦੀ ਹੈ। ਸਿਪੇਨੋਜ਼ਾ, ਕਾਂਟ, ਬੇਨ ਅਤੇ ਹਰਬਰਟ ਸਪੈਂਸਰ ਦਾ ਮੱਤ ਹੈ ਕਿ ਸੁਖ ਜੀਵਨ-ਸ਼ਕਤੀ ਦੇ ਵਾਧੇ ਦਾ ਸੂਚਕ ਹੈ ਅਤੇ ਦੁਖ ਜੀਵਨ-ਸ਼ਕਤੀ ਦੇ ਘਾਟੇ ਦਾ।[1] ਪਰ ਮਨੋ-ਵਿਗਿਆਨੀਆਂ ਦੀ ਰਾਏ ਉਕਤ ਦਾਰਸ਼ਨਿਕਾਂ ਨਾਲੋਂ ਭਿੰਨ ਹੈ। ਹਰਬਰਟ ਦਾ ਵਿਚਾਰ ਹੈ ਕਿ ਮਨ ਵਿਚ ਵਿਚਾਰ ਅਥਵਾ ਵਿਚਾਰ-ਸ਼ਕਤੀਆਂ ਹੁੰਦੀਆਂ ਹਨ ਜੋ ਚੇਤਨਾ ਦਾ ਅੰਤਿਮ ਤੱਤ ਅਖਵਾਉਂਦੀਆਂ ਹਨ। ਦੁਖ ਦੀ ਉਤਪਤੀ ਵਿਚਾਰਾਂ ਦੇ ਤਣਾਉ ਕਾਰਨ ਹੁੰਦੀ ਹੈ। ਇਸ ਤਰ੍ਹਾਂ ਉਹ ਵਿਚਾਰਾਂ ਦੇ ਕਾਰਜ ਨੂੰ ਹੀ ਸੁਖ-ਦੁਖ ਦੀ ਅਨੁਭੂਤੀ ਮੰਨਦਾ ਹੈ। ਸਟਾਊਟ ਦਾ ਕਥਨ ਹੈ ਕਿ ਸੁਖ ਦੀ ਉਤਪਤੀ ਮਾਨਸਿਕ ਕਿਰਿਆ ਦੀ ਸਫਲਤਾ ਨਾਲ ਹੁੰਦੀ ਹੈ ਅਤੇ ਦੁਖ ਦੀ ਉਤਪਤੀ ਮਾਨਸਿਕ ਕਿਰਿਆ ਦੀ ਵਿਫਲਤਾ ਨਾਲ।[2]

ਇਸ ਤਰ੍ਹਾਂ ਸੁਖ ਦੀ ਅਨੁਭੂਤੀ ਦਾ ਸੰਬੰਧ ਮਨ ਅਤੇ ਸਰੀਰ ਦੋਹਾਂ ਨਾਲ ਜੋੜਿਆ ਗਿਆ ਹੈ। ਪਰੰਤੂ ਅਨੁਭੂਤੀ ਮਨ ਦੀ ਇਕ ਅਜੇਹੀ ਮੌਲਿਕ ਅਤੇ ਸੁਤੰਤ੍ਰ ਪ੍ਰਕ੍ਰਿਆ ਹੈ ਜਿਸ ਦਾ ਇਕ ਪਾਸੇ ਗਿਆਨ ਅਤੇ ਕਿਰਿਆ ਨਾਲ ਡੂੰਘਾ ਸੰਬੰਧ ਰਹਿੰਦਾ ਹੈ ਅਤੇ ਦੂਸਰੇ ਪਾਸੇ ਜੀਵਨ ਕਿਰਿਆ ਨਾਲ। ਇਥੇ ਜੋ ਅਨੰਦ ਦੀ ਪ੍ਰਾਪਤੀ ਹੋਈ ਹੈ ਉਹ ਮਨ ਦੀ ਮੌਲਿਕ ਅਤੇ ਸੁਤੰਤ੍ਰ ਕਿਰਿਆ ਦੁਆਰਾ ਹੋਈ ਹੈ ਅਤੇ ਉਸ ਦਾ ਨਾਤਾ ਗਿਆਨ ਨਾਲ ਹੀ ਰਿਹਾ ਹੈ।

ਇਵੇਂ ਅਸੀਂ ਵੇਖਦੇ ਹਾਂ ਕਿ 'ਰਾਣਾ ਸੂਰਤ ਸਿੰਘ' ਵਿਚ ਰਾਣੀ ਦੇ ਮਨ ਨੂੰ ਭਾਵਨਾਵਾਂ, ਪ੍ਰਵ੍ਰਿਤੀਆਂ ਅਤੇ ਮਨੋ ਬ੍ਰਿਤੀਆਂ ਆਦਿ ਦੇ ਵਿਭਿੰਨ ਖੇਤਰਾਂ ਵਿਚ ਪ੍ਰਯਤਨ ਕਰਦੇ ਹੋਇਆਂ ਅੰਤ ਵਿਚ ਜੋ ਲਿਵ ਦੀ ਅਵਸਥਾ ਜਾਂ ਅਨੰਦ ਲੋਕ ਤਕ ਪਹੁੰਚਾਇਆ ਹੈ ਅਤੇ ਇਸ ਯਾਤਰਾ ਵਿਚ ਮਨ ਦੇ ਕਰਮਿਕ ਵਿਕਾਸ ਦਾ ਜੋ ਰੂਪ ਅੰਕਿਤ ਹੈ, ਉਹ ਗੁਰਮਤਿ, ਭਾਰਤੀ ਅਤੇ ਪੱਛਮੀ ਦਾਰਸ਼ਨਿਕਾਂ ਅਤੇ ਮਨੋਵਿਗਿਆਨੀਆਂ ਦੀ ਦ੍ਰਿਸ਼ਟੀ ਵਿਚ ਉਪਯੁਕਤ ਅਤੇ ਨਿਯਾਇ-ਸੰਗਤ ਹੈ। ਉਸ ਵਿਚ ਮਾਨਵ-ਮਨੋ-ਵਿਗਿਆਨ ਦੇ ਆਧਾਰ ਉਤੇ ਹੀ ਵਿਵਹਾਰਿਕ ਰੂਪ ਵਿਚ ਮਨ ਦੇ ਕਰਮਿਕ ਵਿਕਾਸ ਦਾ ਉਲੇਖ ਹੋਇਆ ਹੈ। ਬਾਕੀ ਇਤਨਾ ਜ਼ਰੂਰ ਹੈ ਕਿ ਭਾਈ ਸਾਹਿਬ ਨੇ ਮਨੋਵਿਗਿਆਨ ਦੀਆਂ ਸਾਰੀਆਂ ਭਗਤੀ ਸ਼ਾਖਾਵਾਂ ਦਾ ਅਧਿਐਨ ਕਰਕੇ ਹੀ ਕੋਈ ਇਸ ਮਹਾਂ ਕਾਵਿ ਨੂੰ ਨਹੀਂ ਲਿਖਿਆ। ਇਸ ਲਈ ਹਰੇਕ ਪਹਿਲੂ ਤੋਂ ਇਸ ਨੂੰ ਮਨੋਵਿਗਿਆਨਿਕ ਨਹੀਂ ਆਖਿਆ ਜਾ ਸਕਦਾ। ਪਰੰਤੂ ਫਿਰ ਵੀ ਇਸ ਵਿਚ ਵਧੇਰੇ ਵਰਣਨ ਮਨੋਵਿਗਿਆਨਕ ਵਿਕਾਸ ਨੂੰ ਪਰਗਟਾਉਂਦਾ ਹੈ ਅਤੇ ਉਸ ਵਿਚ ਸਾਨੂੰ ਪਰਿਸਥਿਤੀਆਂ ਦੁਆਰਾ ਉਤਪੰਨ ਮਨ ਦੀ ਕਰਮਿਕ ਦਿਸ਼ਾਵਾਂ ਦਾ ਰੂਪ ਮਿਲ ਜਾਂਦਾ ਹੈ।

---

1. ਯਾਦੂ ਨਾਥ ਸਿਨਹਾ, ਮਨੋਵਿਗਿਆਨ, (ਪੰਨਾਂ ੩੩੭)
2. ਉਹੀ, (ਪੰਨਾ ੩੩੮-੭੦)

# ਸੁੰਦਰਤਾ, ਪ੍ਰੀਤ ਅਤੇ ਕ੍ਰਤੱਵਯ

**ਕਰਨਲ ਜਗਜੀਤ ਸਿੰਘ ਗੁਲੇਰੀਆ***

'ਰਾਣਾ ਸੂਰਤ ਸਿੰਘ'–ਇਹ ਉਹ ਮਹਾਂ ਕਾਵਿ ਹੈ ਜਿਸ ਨੂੰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਸਿਰਖੰਡੀ ਛੰਦ ਵਿਚ 1902 ਵਿਚ ਲਿਖਣਾ ਆਰੰਭ ਕੀਤਾ ਅਤੇ ਇਸ ਨੂੰ 1904 ਵਿਚ ਸੰਪੂਰਨ ਕੀਤਾ। ਇਹ 1905 ਵਿਚ ਪ੍ਰਕਾਸ਼ਿਤ ਹੋਇਆ। ਓਦੋਂ ਭਾਈ ਸਾਹਿਬ ਜੀ ਦੀ ਆਯੂ 33 ਸਾਲ ਦੀ ਸੀ। ਇਹ ਕਾਵਿ ਬਹੁਤ ਹੀ ਸਫਲ ਰਿਹਾ। ਇਸ ਨੇ ਮਹਾਂ ਕਾਵਿ ਦੇ ਰੂਪ ਵਿਚ ਲੋਕਾਂ ਦਾ ਮਨ ਮੋਹ ਲਿਆ।

ਇਸ ਮਹਾਂ ਕਾਵਿ ਦੇ 35 ਕਾਂਡ ਹਨ ਅਤੇ ਹਰ ਇਕ ਕਾਂਡ ਦਾ ਸਿਰਲੇਖ ਉਸ ਵਿਚ ਦਿੱਤੇ ਗਏ ਮਜ਼ਮੂਨ ਨੂੰ ਦਰਸਾਉਂਦਾ ਹੈ। ਇਸ ਦੀਆਂ 14 ਹਜ਼ਾਰ ਤੋਂ ਵਧ ਸਤਰਾਂ ਹਨ। ਸਿਰਜਨ ਵਿਚ ਸਿਰਖੰਡੀ ਛੰਦ ਵਰਤਿਆ ਗਿਆ ਹੈ। ਹਰ ਸਤਰ ਵਿਚ 20 ਮਾਤਰਾ ਹਨ ਅਤੇ 11ਵੀਂ ਮਾਤਰਾ ਉਪਰ ਵਿਸਰਾਮ ਹੈ।

ਸੰਖੇਪ ਤੌਰ ਤੇ ਇਸ ਮਹਾਂ ਕਾਵਿ ਦਾ ਬ੍ਰਿਤਾਂਤ ਇਸ ਦੇ ਨਾਇਕ 'ਰਾਣਾ ਸੂਰਤ ਸਿੰਘ' ਦੀ ਮ੍ਰਿਤੂ ਤੋਂ ਆਰੰਭ ਹੁੰਦਾ ਹੈ। ਇਸ ਮ੍ਰਿਤੂ ਨੇ ਉਸ ਦੀ ਵਿਧਵਾ ਪਤਨੀ ਰਾਣੀ ਰਾਜ ਕੌਰ ਉਪਰ ਬਹੁਤ ਹੀ ਡੂੰਘਾ ਪ੍ਰਭਾਵ ਪਾਇਆ। ਉਸਦਾ ਦਿਲ ਟੁੱਟ ਗਿਆ। ਪਤੀ ਦੀ ਮ੍ਰਿਤੂ ਉਸ ਲਈ ਅਸਹਿ ਸੀ। ਜਿਵੇਂ ਕਿ ਕਵਿਤਾ ਵਿਚ ਪਹਿਲੋਂ ਦਰਸਾਇਆ ਗਿਆ ਹੈ, ਉਸ ਦਾ ਰਾਣਾ ਲਈ ਪਿਆਰ ਸਰੀਰਕ ਸੀ। ਹੌਲੀ ਹੌਲੀ ਇਹ ਆਤਮਕ ਪਿਆਰ ਵਿਚ ਪਲਟਦਾ ਜਾਂਦਾ ਹੈ। ਇਹੋ ਪਿਆਰ ਅੰਤ ਵਿਚ ਉਸ ਦੇ ਅੰਦਰਲੇ ਗ਼ਮ ਤੇ ਗੁੱਸੇ ਨੂੰ ਦੂਰ ਕਰਦਾ ਹੈ ਅਤੇ ਉਹ ਆਪਣੇ ਪਤੀ ਦੀ ਮ੍ਰਿਤੂ ਉਪਰੰਤ ਰਾਜ-ਭਾਗ ਦੀਆਂ ਜ਼ਿੰਮੇਵਾਰੀਆਂ ਨਿਭਾਉਂਦੀ ਹੈ। ਇਸ ਮਹਾਂ ਕਾਵਿ ਦਾ ਸਾਰਾ ਸੰਗਠਨ ਰਾਣੀ ਰਾਜ ਕੌਰ ਦੀ ਸਰੀਰਕ ਲੋਚਾਂ ਨੂੰ ਆਤਮਕ-ਤਾਂਘ ਵਿਚ ਤਬਦੀਲ ਹੁੰਦੀਆਂ ਪੇਸ਼ ਕਰਦਾ ਹੈ।

ਇਹ ਤਬਦੀਲੀ ਰਾਣੀ ਰਾਜ ਕੌਰ ਦੀ ਮਾਨਸਿਕ ਸਥਿਤੀ ਦੇ ਕਈ ਪੜਾਵਾਂ ਵਿਚੋਂ ਉਨਤੀ ਕਰਦਿਆਂ ਵਾਪਰਦੀ ਹੈ ਅਤੇ ਅੰਤ ਇਹ 'ਸੱਚ-ਖੰਡ' ਵਿਚ ਨਿਵਾਸ ਕਰਨ ਤਕ ਪੁਜਦੀ ਹੈ। ਅਜਿਹੀ ਤਬਦੀਲੀ ਨੂੰ 'ਜਪੁਜੀ ਸਾਹਿਬ' ਦੀਆਂ 33 ਤੋਂ 37 ਤਕ ਦੀਆਂ ਪਉੜੀਆਂ ਦੀ ਵਿਆਖਿਆ ਮੰਨਿਆ ਗਿਆ ਹੈ। ਭਾਵ ਇਸ ਵਿਚ ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸੱਚ ਖੰਡ ਤਕ ਦੇ ਵਿਕਾਸ-ਪੜਾਵਾਂ ਦਾ ਬਿਆਨ ਹੈ। ਸਿੱਖ ਧਰਮ ਦੀ ਧਾਰਨਾ ਅਨੁਸਾਰ ਸੱਚ ਖੰਡ ਮੁਕਤ ਆਤਮਾਵਾਂ ਦਾ ਦੇਸ਼ ਹੈ ਜੋ ਆਵਾਗਵਣ ਦੇ ਚੱਕਰ ਵਿਚੋਂ ਨਿਕਲ ਗਈਆਂ ਹਨ। ਇਸ ਪ੍ਰਕਾਰ ਇਹ ਮਹਾਂ ਕਾਵਿ ਸਿੱਖ ਧਰਮ ਦੇ ਸਿਧਾਂਤਾਂ ਦੇ ਪਿਛੋਕੜ ਉਪਰ ਉਸਾਰਿਆ ਗਿਆ ਹੈ।

ਭਾਈ ਵੀਰ ਸਿੰਘ ਜੀ ਪੂਰਨ ਗੁਰਸਿਖ ਸਨ। ਉਨ੍ਹਾਂ ਨੇ ਸਿੱਖ ਧਰਮ ਸੰਬੰਧੀ ਕਈ ਮਹਾਨ ਰਚਨਾਵਾਂ ਸਿਰਜੀਆਂ; ਉਨ੍ਹਾਂ ਨੂੰ ਸਿੱਖੀ ਦੇ ਪਵਿੱਤਰ ਸਿਧਾਂਤ ਤੇ ਪਰੰਪਰਾ, ਭਾਰਤੀ ਦਰਸ਼ਨ, ਸੰਸਕ੍ਰਿਤ, ਫ਼ਾਰਸੀ, ਸਿੱਖ ਧਾਰਮਿਕ ਲਹਿਰਾਂ ਦੇ ਇਤਿਹਾਸ ਅਤੇ ਤੁਲਨਾਤਮਕ ਭਾਸ਼ਾ-ਵਿਗਿਆਨ ਆਦਿ ਦੀ ਡੂੰਘੀ ਜਾਣਕਾਰੀ ਸੀ। ਆਪਣੇ ਲੋਕਾਂ ਦੇ ਧਰਮ ਦੇ ਅਸੂਲਾਂ ਦੇ ਪਰਚਾਰ ਲਈ ਉਨ੍ਹਾਂ ਆਪਣੀਆਂ ਸਿਰਜਨਾਤਮਕ

---

*ਕਰਨਲ ਜਗਜੀਤ ਸਿੰਘ ਗੁਲੇਰੀਆ, ਹਥਿਆਰ ਬੰਦ ਫੌਜਾਂ ਦੇ ਸਚਿਤਰ ਸਪਤਾਹਿਕ ਪੱਤਰ "ਸੈਨਿਕ ਸਮਾਚਾਰ" ਦੇ ਮੁਖ-ਸੰਪਾਦਕ ਦੇ ਤੌਰ ਤੇ ਰੀਟਾਇਰ ਹੋਏ।

ਸ਼ਕਤੀਆਂ ਲਗਾਈਆਂ, ਉਨ੍ਹਾਂ ਧਾਰਮਿਕ ਟਰੈਕਟਾਂ ਨੂੰ ਲੜੀ ਵਾਰ ਲਿਖਿਆ; ਜਿਨ੍ਹਾਂ ਵਿਚ ਗੁਰੂ ਸਾਹਿਬਾਨ ਤੇ ਗੁਰਸਿੱਖਾਂ ਦੀਆਂ ਜੀਵਨੀਆਂ, ਦ੍ਰਿਸ਼ਟਾਂਤ ਅਤੇ ਟਿੱਪਣੀਆਂ ਸ਼ਾਮਿਲ ਸਨ । ਅਜਿਹੇ ਚਾਰ ਸੌ ਤੋਂ ਵਧ ਟਰੈਕਟ ਲਿਖੇ । ਇਹ ਲਿਖਤਾਂ ਸਮੇਂ ਦੀ ਲੋੜ ਦੇ ਅਨੁਕੂਲ ਸਨ ਅਤੇ ਇਸੇ ਕਾਰਨ ਇਨ੍ਹਾਂ ਨੂੰ ਸਿੱਖਾਂ ਦੀ ਆਵਾਜ਼ ਦੇ ਰੂਪ ਵਿਚ ਵਿਸ਼ਵ-ਵਿਆਪੀ ਪ੍ਰਸ਼ੰਸਾ ਪ੍ਰਾਪਤ ਹੋਈ । ਉਨ੍ਹਾਂ ਦੇ ਉਦੇਸ਼ ਲਈ, ਆਕਾਂਖਿਆਵਾਂ ਲਈ ਅਤੇ ਉਤੇਜਨਾ ਲਈ ਭਾਈ ਸਾਹਿਬ ਅਦੁਤੀ ਚੈਂਪੀਅਨ ਸਨ । ਆਪਣੇ ਲੋਕਾਂ ਦੇ ਦਿਲਾਂ ਅੰਦਰ ਉਨ੍ਹਾਂ ਇਕ ਅਨੋਖੀ ਥਾਂ ਬਣਾ ਲਈ ਸੀ । ਭਾਈ ਵੀਰ ਸਿੰਘ ਦੀਆ ਰਚਨਾਵਾਂ ਦੇ ਅਨੇਕਾਂ ਵਿਸ਼ਲੇਸ਼ਣਕਾਰ ਵਿਆਖਿਆਕਾਰ, ਵਿਦਿਆਰਥੀ ਅਤੇ ਖੋਜੀ ਵਿਦਵਾਨ ਇਹਨਾਂ ਦੀਆਂ ਰਚਨਾਵਾ ਦੀ ਧਾਰਮਿਕ ਸਾਮਗ੍ਰੀ ਤੋਂ ਪ੍ਰਭਾਵਤ ਹੋਏ । ਉਨ੍ਹਾਂ ਦੀਆਂ 'ਰਾਣਾ ਸੂਰਤ ਸਿੰਘ' ਵਰਗੀਆਂ ਕਾਵਿਕ ਰਚਨਾਵਾਂ ਇਸ ਪੱਖੋਂ ਮਹਾਨ ਹਨ । ਭਾਈ ਸਾਹਿਬ ਦੀ ਉਚੀ ਸਾਹਿਤਕ ਘਾਲਣਾ ਦਾ ਇਕ ਹੋਰ ਕਾਰਨ ਇਹ ਵੀ ਸੀ ਕਿ ਭਾਈ ਸਾਹਿਬ ਕਵੀ ਦਰਬਾਰਾਂ ਤੋਂ ਬੇਨਿਆਜ਼ ਸਨ । ਉਹ ਅਜਿਹੇ ਇਕੱਠਾਂ ਵਿਚ ਕਦੇ ਵੀ ਹਾਜ਼ਿਰ ਨਹੀਂ ਹੋਏ, ਉਹ ਕਦੇ ਅੱਗੇ ਨਹੀਂ ਆਉਣਾ ਚਾਹੁੰਦੇ ਸਨ । ਉਨ੍ਹਾਂ ਦੇ ਪਾਸ ਆਉਣ ਵਾਲਿਆਂ ਦਾ ਘੇਰਾ ਵੀ ਚੋਣਵਾਂ ਹੀ ਸੀ ਜੋ 10-15 ਵਿਦਵਾਨ ਪੁਰਸ਼ਾਂ ਤੋਂ ਕਦੇ ਵੱਧ ਨਹੀਂ ਹੋਇਆ ਸੀ । ਤਾਂ ਭੀ 14 ਹਜ਼ਾਰ ਸਤਰਾਂ ਦੀ ਕਵਿਤਾ ਸਟੇਜ ਤੋਂ ਬੋਲੀ ਜਾਣ ਵਾਲੀ ਨਹੀਂ ਸੀ । ਇਸ ਲਈ ਸਟੇਜ ਦੇ ਵਿਖਾਵੇਂ ਤੋਂ ਦੂਰ ਹੱਟ ਕੇ ਲੋੜ ਇਹ ਸੀ ਕਿ ਇਕਾਗਰ ਚਿਤ ਹੋ ਕੇ ਇਸ ਦਾ ਅਧਿਐਨ ਕੀਤਾ ਜਾਵੇ ਤਾਂ ਜੋ ਇਸ ਨੂੰ ਸਮਝਿਆ ਜਾਵੇ ਅਤੇ ਆਲੋਚਨਾਤਮਕ ਮੂਲਾਂਕਣ ਕੀਤਾ ਜਾਵੈ । ਇਹ ਚਿਰ-ਜੀਵੀ ਯਾਦਗਾਰੀ ਰਚਨਾ ਹੈ ।

'ਰਾਣਾ ਸੂਰਤ ਸਿੰਘ' ਸੰਬੰਧੀ ਵਿਚਾਰ ਕਰਦਿਆਂ ਸਾਨੂੰ ਇਹ ਗੱਲ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਸਾਡੀ ਮਨੋ-ਦਿਸ਼ਾ ਅਜਿਹੀ ਹੋਵੇ ਜਿਸ ਸਦਕਾ ਇਸ ਕਾਲਪਨਿਕ ਕਵਿਤਾ ਦਾ ਸੰਪੂਰਨ ਵਿਸਥਾਰ ਸਾਡੀ ਦ੍ਰਿਸ਼ਟੀ ਗੋਚਰ ਹੋਵੇ । ਅਜਿਹੀ ਵਿਚਾਰ ਵਿਚ ਸਾਨੂੰ ਭਾਈ ਸਾਹਿਬ ਨੂੰ ਇਕ ਕਵੀ ਦੇ ਨਾਤੇ ਪਰਖਣਾ ਚਾਹੀਦਾ ਹੈ ਅਤੇ ਥੋੜੇ ਸਮੇਂ ਲਈ ਉਨ੍ਹਾਂ ਦੀ ਧਾਰਮਿਕ ਵਿਦਵਤਾ, ਸਮਾਜ ਸੁਧਾਰਕ ਅਤੇ ਵਿਆਖਿਆਕਾਰ ਦੀਆਂ ਸਿਫ਼ਤਾਂ ਇਕ ਪਾਸੇ ਰੱਖ ਦੇਣੀਆਂ ਚਾਹੀਦੀਆਂ ਹਨ । ਅਜਿਹਾ ਇਸ ਲਈ ਜ਼ਰੂਰੀ ਹੈ ਕਿ ਵਿਚਾਰ ਸਪਸ਼ਟ ਰੂਪ ਵਿਚ ਕੀਤੀ ਜਾ ਸਕੇ ਅਤੇ ਉਨ੍ਹਾਂ ਦੇ ਅਨੇਕ ਪੱਖੀ ਰੋਲ ਕੋਈ ਭੁਲੇਖਾ ਨਾ ਪਾਉਣ । ਇਕ ਕਵੀ ਨੂੰ ਕਵੀ ਦੇ ਤੌਰ ਤੇ ਹੀ ਰਚਨਾਤਮਕਤਾ, ਮੌਲਿਕਤਾ, ਕਾਲਪਨਿਕ ਸ਼ਕਤੀ, ਅਭਿਵਿਅਕਤੀ, ਸ਼ੈਲੀ, ਸ਼ਬਦਾਂ ਉਪਰ ਵਸੀਕਾਰ ਅਤੇ ਸਤਿ ਨਾਲ ਸਾਂਝ ਦੇ ਵਿਸ਼ਵ-ਵਿਆਪੀ ਅਸੂਲ ਮੁਖ ਰੱਖ ਕੇ ਨਿਰਖਣਾ ਪਰਖਣਾ ਚਾਹੀਦਾ ਹੈ । ਉਪਰੋਕਤ ਪੱਖ ਨੂੰ ਧਿਆਨ ਵਿਚ ਰੱਖ ਕੇ ਅਸੀਂ ਭਾਈ ਸਾਹਿਬ ਵੀਰ ਸਿੰਘ ਦੇ ਮਹਾਂ ਕਾਵਿ 'ਰਾਣਾ ਸੂਰਤ ਸਿੰਘ' ਦੀ ਵਿਚਾਰ ਆਰੰਭ ਕਰਦੇ ਹਾਂ ।

ਇਹ ਮਹਾਂ ਕਾਵਿ ਨ ਕੇਵਲ ਰੂਪਾਕਾਰ ਅਤੇ ਵਿਸ਼ੇ ਵਜੋਂ ਵਿਲੱਖਣ ਹੈ ਸਗੋਂ ਆਪਣੇ ਸੰਗਠਿਤ ਵਿਕਾਸ-ਪੜਾਵਾਂ ਅਤੇ ਸਮਾਪਤੀ ਦੇ ਪੱਖੋਂ ਵੀ ਨਵੇਕਲਾ ਹੈ । ਇਸ ਵਿਚ ਮਨੁੱਖੀ ਭਾਵਾਂ ਨੂੰ ਕਈ ਤਰੰਗਾਂ ਵਿਚ ਪੇਸ਼ ਕੀਤਾ ਗਿਆ ਹੈ । ਇਸ ਅੰਦਰ ਅਕਹਿ ਪੀੜਾ ਅਤੇ ਤਨਾਉ ਦੇ ਕਈ ਅਵਸਰ ਹਨ । ਇਹ ਰਾਣੀ ਰਾਜ ਕੌਰ ਦੇ ਦਿਲ ਦੀ ਵੇਦਨਾ ਅਤੇ ਉਸ ਦੇ ਸਮਾਧਾਨ ਦੀ ਕਹਾਣੀ ਪੇਸ਼ ਕਰਦਾ ਹੈ । ਰਾਜ ਕੌਰ ਭਰਵੀਂ ਵਰੇਸ ਵਿਚ ਵਿਧਵਾ ਹੋ ਜਾਂਦੀ ਹੈ । ਉਸ ਦਾ ਪਤੀ ਇਕ ਲੜਾਈ ਵਿਚ ਸ਼ਹੀਦ ਹੋ ਜਾਂਦਾ ਹੈ । ਆਪਣੇ ਪਤੀ ਲਈ ਉਸ ਦਾ ਪਿਆਰ ਇਤਨਾ ਕੋਮਲ ਹੈ ਕਿ ਸ਼ਬਦਾਂ ਦੀ ਪਕੜ ਤੋਂ ਬਾਹਰ ਹੈ । ਉਸ ਦਾ ਪਤੀ ਉਸ ਦੀ ਯਾਦ ਵਿਚੋਂ ਕਦੀ ਨਹੀਂ ਵਿਸਰਦਾ । ਉਹ ਪਿਆਰ-ਵਿਛੁੰਨੀ ਹੈ । ਜੀਵਨ ਉਸ ਵਾਸਤੇ ਇਕ ਲੰਮਾ ਹਾਉਕਾ ਹੈ । ਆਪਣੇ ਪਤੀ ਲਈ ਉਹ ਰੱਤ ਦੇ ਹੰਝੂ ਵਗਾਉਂਦੀ ਹੈ । ਉਹ ਉਸ ਨਾਲ

ਮਿਲਣਾ ਲੋਚਦੀ ਹੈ, ਉਸ ਦਾ ਦਿਲ ਆਪਣੇ ਪਤੀ ਪਰਮੇਸ਼ਵਰ ਵਿਚ ਖੁਭਿਆ ਹੋਇਆ ਹੈ। ਉਹ ਆਪਣੀ ਤਲਾਸ਼ ਨੂੰ ਕੁਝ ਅਜਿਹੇ ਸ਼ਬਦਾਂ ਵਿਚ ਪ੍ਰਗਟ ਕਰਦੀ ਹੈ :—

'ਸੋਭਾ ਨਾ ਦਰਕਾਰ' ਰਾਣੀ ਆਖਦੀ
'ਜੋਗ ਨ ਕਰਨਾ ਸਿੱਧ, ਮੁਕਤੀ ਲੋੜ ਨਾ;
'ਚਾਹੁ ਨ ਜਾਂ ਬੈਕੁੰਠ, ਸੁਰਗ ਪੋਂਚੂ ਜਾਂ,
'ਨਰਕੋਂ ਡਰਦੀ ਨਾਂਹ, ਬਚਣਾ ਨਾ ਚਹਾਂ,
ਚੌਰਾਸੀ ਲੱਖ ਜੂਨ, ਉਸ ਤੋਂ ਨਾ ਡਰਾਂ;
'ਮਾਤ ਲੋਕ ਪਾਤਾਲ ਜੇ ਵਿਚ ਵਾਸ ਹੋ,
ਅੱਧ ਅਕਾਸ਼ੇ ਮੱਧ ਟੰਗੀ ਜੇ ਰਹਾਂ;
'ਉਡਦੀ ਫਿਰਾਂ ਹਵਾਇ, ਡੁੱਬਾਂ ਸਾਗਰੇ,
'ਮੈਨੂੰ ਨ ਪਰਵਾਹ ਕਿਸੇ ਹੀ ਗੱਲ ਦੀ।
'ਸੁੱਖੋਂ ਸਦਾ ਅਚਾਹ, ਦੁੱਖੋਂ ਨਾ ਡਰਾਂ;
'ਦੁਖ ਸੁਖ ਦੇ ਵਿਚਕਾਰ', ਵਸਥਾ ਆਖੀਏ
'ਉਸ ਤੋਂ ਬੀ ਹਥ ਧੋਇ ਬੇਪਰਵਾਹਿ ਹਾਂ।
'ਦੁਖ ਸੁਖ ਜਿੱਥੇ ਹੋਣ ਦੋਵੇਂ ਹੀ ਰਲੇ
ਦੋਵੇਂ ਮੂਲੋਂ ਨਾਹਿੰ ਕਿਧਰੇ ਹੋਣ ਜੇ
'ਉਥੋਂ ਬੀ ਨਿਰਚਾਹ ਮੈਂ ਬੇਲੋੜੀਆਂ।
'ਕਿਤੇ ਰਵ੍ਹਾਂ ਕਿਸ ਹਾਲ 'ਵਸਥਾ ਮੈਂ ਕਿਸੇ
'ਕੰਤ ਨਾ ਭੁੱਲੇ ਸੰਤ ਵਿਸਰੇ ਚੇਤਿਓਂ,
'ਇਹ ਮੇਰਾ ਬੈਕੁੰਠ ਮੁਕਤੀ ਜਾਣਦੀ। ਪੰਨਾ 83

ਉਪਰ ਦਿੱਤੇ ਗਏ ਭਾਵ ਵਿਸ਼ਵ-ਵਿਆਪੀ ਹਨ ! ਇਹ ਮਨੁੱਖੀ ਹਿਰਦੇ ਅੰਦਰ ਸਦੀਵ-ਕਾਲ ਤੋਂ ਉਭਰ ਰਹੇ ਹਨ। ਜਦੋਂ ਕੋਈ ਪਿਆਰਾ, ਭਰ ਜਵਾਨੀ ਵਿਚ ਹੀ ਬੇਰਹਿਮ ਮੌਤ ਹੱਥੋਂ ਦਬੋਚਿਆ ਜਾਂਦਾ ਹੈ ਤਾਂ ਬੜਾ ਭਾਰੀ ਦੁਖਾਂਤ ਵਾਪਰਦਾ ਹੈ। ਜੀਵਨ ਦੇ ਅਰਥ ਖ਼ਤਮ ਹੋ ਜਾਂਦੇ ਹਨ। ਹਰ ਪਾਸੇ ਹਨ੍ਹੇਰ ਹੀ ਹਨ੍ਹੇਰ ਪਸਰ ਜਾਂਦਾ ਹੈ। ਅਸੀਂ ਨਿਰਾਸ਼ਾ, ਦਿਲਗੀਰੀ ਅਤੇ ਹਾਰ ਨਾਲ ਘਿਰ ਜਾਂਦੇ ਹਾਂ। ਮਨ ਸ਼ੋਕ ਕਾਰਣ ਪੱਥਰ ਹੋ ਜਾਂਦਾ ਹੈ। ਅਸੀਂ ਗੁੰਮੇ ਗੁੰਮੇ ਤੇ ਨਿਰਾਸ਼ ਹੋ ਜਾਂਦੇ ਹਾਂ। ਜ਼ਿੰਦਗੀ ਦੇ ਕਿਸੇ ਨਾ ਕਿਸੇ ਮੋੜ ਉਤੇ ਅਜਿਹੀ ਹਾਲਤ ਕਿਸ ਦੀ ਨਹੀਂ ਹੋਈ ? ਇਕ ਛਿਨ ਅਸੀਂ ਰਾਣੀ ਰਾਜ ਕੌਰ ਦੇ ਸਦਮੇ ਨੂੰ ਪੂਰੀ ਸ਼ਿੱਦਤ ਨਾਲ ਮਹਿਸੂਸ ਕਰਦੇ ਹਾਂ, ਉਸ ਦੀ ਦਸ਼ਾ ਨਾਲ ਸਾਡੇ ਵੀ ਹੰਝੂ ਵਗ ਪੈਂਦੇ ਹਨ ਅਤੇ ਦਿਲ ਅੰਦਰ ਠੰਡੀ ਆਹ ਭਰੀ ਜਾਂਦੀ ਹੈ। ਮੌਤ ਤੋਂ ਪਹਿਲੋਂ ਦੀਆਂ ਦਰਦ, ਇਕੱਲਤਾ, ਨਿਘਰਨਾ ਆਦਿ, ਵਰਗੀਆਂ ਭਿਆਨਕ ਸ਼ਕਲਾਂ ਲਗਾਤਾਰ ਚਿੱਤ ਅੰਦਰ ਦੁਖਾਂਤ ਪੈਦਾ ਕਰਦੀਆਂ ਹਨ। ਜੀਵਨ ਨਿਰਅਰਥਕ ਹੋ ਜਾਂਦਾ ਹੈ। ਅਜਿਹੀ ਇਕੱਲਤਾ ਦੀ ਪੀੜ ਦਾ ਨਕਸ਼ਾ ਇਸ ਕਿਰਤ ਵਿਚ ਬੜਾ ਹੀ ਦਰਦੀਲਾ ਉਲੀਕਿਆ ਗਿਆ ਹੈ।

ਮਨੁੱਖੀ ਸਰੀਰ ਅਤੇ ਸੁੰਦਰਤਾ ਦਾ ਬਿਆਨ ਬਹੁਤ ਹੀ ਦਿਲ-ਖਿੱਚਵਾਂ ਹੈ। ਇਹ ਸਾਡੀ

ਕਲਪਨਾ ਨੂੰ ਟੁੰਬਦਾ ਹੈ ਤੇ ਮੁਗਧ ਕਰਦਾ ਹੈ । ਰਾਣੀ ਰਾਜ ਕੌਰ ਬਾਰੇ ਇਸ ਪਰਕਾਰ ਤਸਵੀਰ ਪੇਸ਼ ਕੀਤੀ ਹੈ :—

ਤੁਰਦੀ ਆਵੇ ਨਾਰਿ ਦੂਰੋਂ ਇਕ ਹੈ
ਗੰਦਲ ਕ੍ਵਾਰੀ ਵਾਂਙ ਪਤਲੀ ਡੀਲ ਦੀ—
ਜੋਬਨ ਦਾ ਚੜ੍ਹਾਉ, ਉਮਰ ਜੁਆਨ ਹੈ ।
ਚਿਹਰਾ ਚੰਦੋਂ ਵਧ, ਮੁਹਿਰਾ ਮੋਹਿਣਾ,
ਇੱਕੋ ਸਾਰ ਨੁਹਾਰ ਫਬਨਾਂ ਵਾਲੜੀ ।
ਪਰ ਚਿਹਰੇ ਦਾ ਰੰਗ ਪੀਲਾ ਭੂਕ ਹੈ ।
ਓਹੁ ਗੁਲਾਬੀ ਭਾਹ ਉਮਰੇ ਏਸ ਜੋ
ਚਿਹਰੇ ਤੇ ਚਮਕਾਰ ਦੇਂਦੀ ਸੋਹਿਣਾ
ਨਜ਼ਰ ਨਾ ਆਵੇ ਮੂਲ, ਉੱਡੀ ਹੈ ਕਿਤੇ,
ਜਾਂ ਚਿੰਤਾ ਹਥ ਆਇ ਖਾਧੀ ਹੈ ਗਈ । ਪੰਨਾ 2

ਇਥੇ ਕੁਲ 60 ਸ਼ਬਦ ਵਰਤੇ ਗਏ ਹਨ ਅਤੇ ਇਨ੍ਹਾਂ ਵਿਚ ਕਲਾਸਿਕ ਸੁੰਦਰਤਾ ਦੇ ਦੋ ਚਿੱਤਰ ਉਲੀਕੇ ਗਏ ਹਨ । ਜਾਪਦਾ ਹੈ ਸ਼ਬਦ ਜੰਮ ਕੇ ਬੁਤ ਬਣ ਗਏ ਹੋਣ ਅਤੇ ਸਜੀਵ ਰੂਪ ਪ੍ਰਤੀਤ ਹੁੰਦੇ ਹੋਣ । ਇਸ ਬੁਤ ਦਾ ਯਥਾਰਥ ਵਰਗਾ ਭੁਲਾਵਾ ਇਉਂ ਪੈਂਦਾ ਹੈ ਕਿ ਛੂਹਣ ਨੂੰ ਮਨ ਕਰਦਾ ਹੈ । ਜਾਪਦਾ ਹੈ ਇਹਨਾਂ ਵਿਚ ਸਵਾਸ ਚਲ ਰਹੇ ਹਨ । ਇਹਨਾਂ ਦਾ ਬਿਆਨ ਉਤਮ, ਉੱਚ-ਕੋਟੀ ਅਤੇ ਦਿਲ-ਟੁੰਬਵਾ ਹੈ । ਜਦੋਂ ਕਵੀ ਸ਼ਬਦਾਂ ਦਾ ਜਾਦੂ ਵਿਖਾਉਂਦਾ ਹੈ ਤਾਂ ਸਿਖ਼ਰ ਛੂੰਹਦਾ ਲਗਦਾ ਹੈ । ਇਹਨਾਂ ਸਤਰਾਂ ਵਿਚ ਮਨ ਅਜਿਹਾ ਕੀਲਿਆ ਜਾਂਦਾ ਹੈ ਕਿ ਅੱਗੇ ਚਲਣੋਂ ਇਨਕਾਰੀ ਹੋ ਜ਼ਾਂਦਾ ਹੈ । ਇਸ ਦਾ ਪ੍ਰਭਾਵ ਨਸ਼ਿਆਉਂਦਾ ਹੈ । ਇਹੋ ਹੀ ਮਹਾਨ ਕਾਵਿ ਹੈ, ਜੋ ਸਤਿ ਅਤੇ ਮਿੱਥ ਦੀ ਵਿੱਥ ਮਿਟਾਉਂਦਾ ਹੈ । ਇਸ ਪਰਕਾਰ ਇਕ-ਸੁਰ ਹੋਇਆ ਮਨ ਸੁੰਦਰਤਾ ਦੀ ਸੁਗੰਧੀ ਭੀ ਮਾਣ ਸਕਦਾ ਹੈ ।

ਸੁੰਦਰਤਾ ਦਾ ਅਜਿਹਾ ਬਿਆਨ ਪੇਸ਼ ਕਰਨ ਉਪਰੰਤ ਕਵੀ ਪਿਆਰ-ਪੀੜਾਂ ਪ੍ਰਗਟਾਉਂਦਾ ਹੈ । ਉਹਨਾਂ ਦੇ ਸ਼ਬਦਾਂ ਵਿਚ ਰਾਣੀ ਰਾਜ ਕੌਰ ਦਾ ਮ੍ਰਨ ਇਉਂ ਕੁਰਲਾਉਂਦਾ ਹੈ :—

'ਪ੍ਰਿਯਬਿਨ ਜੀਵਨ ਮੌਤ, ਮੌਤੋਂ ਹੈ ਬੁਰਾ ।
'ਮੌਤ ਕਰੇ ਇਕ ਵਾਰ, ਏ ਨਿਤ ਸੱਲ੍ਹਦਾ ।
'ਮੈਂ ਦੁਖੀਆ ਦੁਖਿਆਰ ਪਾਪਣ ਭਾਰੀਆਂ ।
'ਰਹੀ ਜੀਂਵਦੀ ਜੱਗ, ਪੀਯ ਸਿਧਾਰਿਆਂ,
'ਗਈ ਨਹੀਂ ਮੈਂ ਨਾਲ ਪਜਾਰੇ ਕੰਤ ਦੇ । ਪੰਨਾ 4

ਇਨ੍ਹਾਂ ਪੰਗਤੀਆਂ ਦੇ ਪਾਠ ਉਪਰੰਤ ਇਉਂ ਜਾਪਦਾ ਹੈ ਜਿਵੇਂ ਤੁਸੀਂ ਪੰਘਰ ਜਾਂਦੇ ਹੋ; ਤੁਸੀਂ ਅੰਦਰੋਂ ਵਲੂੰਧਰੇ ਹੋਏ ਮਹਿਸੂਸ ਕਰਦੇ ਹੋ । ਜਾਪਦਾ ਹੈ ਜਿਵੇਂ ਤੁਸੀਂ ਰਾਣੀ ਰਾਜ ਕੌਰ ਦੇ ਦੁਖਾਂ ਕਲੇਸ਼ਾਂ ਦੇ ਭਾਈਵਾਲ ਬਣ ਗਏ ਹੋਵੋ । ਉਸ ਦਾ ਨੁਕਸਾਨ ਤੁਹਾਡਾ ਨੁਕਸਾਨ ਲਗਦਾ ਹੈ । ਤੁਸੀਂ ਉਸ ਦੇ ਬਿਰਹੋਂ ਦੀਆਂ ਪੀੜਾਂ ਆਪਣੇ ਅੰਦਰ ਅਨੁਭਵ ਕਰਦੇ ਹੋ । ਇਉਂ ਲਗਦਾ ਹੈ ਜਿਵੇਂ ਅੰਦਰੇ ਅੰਦਰ ਕੁਝ ਝੁਰ ਰਿਹਾ ਹੈ; ਦਿਲ ਭਰ ਭਰ ਆਉਂਦਾ ਹੈ, ਹੰਝੂਆਂ ਦੀ ਝੜੀ ਲਗੀ ਪਈ ਹੈ; ਜਿਵੇਂ ਕੋਈ ਪੁਰਾਣਾ ਘਾਵ ਫਿਰ ਰਿਸ ਪਿਆ ਹੈ । ਪੀੜਾ ਅਸਹਿ ਹੁੰਦੀ ਜਾਂਦੀ ਹੈ, ਤੁਹਾਡੀ ਰੂਹ

ਪੱਟੇ ਪੱਟੇ ਕੱਟੀ ਜਾ ਰਹੀ ਜਾਪਦੀ ਹੈ । 'ਸ਼ੈਲੇ' ਦੇ ਸ਼ਬਦਾਂ ਵਿਚ ਇਉਂ ਜਾਪਦਾ ਹੈ ਜਿਵੇਂ ਤੁਸੀਂ ਜੀਵਨ ਦੇ ਕੰਡਿਆਲੇ ਬਿਸਤਰ ਤੇ ਡਿਗ ਕੇ ਲਹੂ-ਲੁਹਾਨ ਹੋ ਗਏ ਹੋਵੋ । ਬਿਰਹੋਂ ਵਿਚ ਦਿਲ ਦਬਦਾ ਦਬਦਾ ਜਾਂਦਾ ਹੈ ਜਿਵੇਂ ਬਲਦੀਆਂ ਲਾਟਾਂ ਵਿਚ ਘਿਰ ਗਿਆ ਹੋਵੇ । ਮੱਛੀ ਵਾਂਗ ਤੜਪ ਇਉਂ ਉਭਰਦੀ ਹੈ ਜਿਵੇਂ ਮੌਤ ਨਾਲ ਲੁਛੀ ਜਾ ਰਹੀ ਹੈ । ਇਹ ਮਨੁੱਖੀ ਪੀੜਾ ਹੈ, ਸਭ ਦੀ ਕਿਸਮਤ ਵਿਚ ਇਹੋ ਹੀ ਲਿਖਿਆ ਹੈ । ਇਸ ਤੋਂ ਛੁਟਕਾਰਾ ਸੰਭਵ ਨਹੀਂ । ਨਿਰਾਸ਼ਾ ਹੀ ਨਿਰਾਸ਼ਾ ਆ ਘੇਰਦੀ ਹੈ ਤੇ ਲਗਦਾ ਹੈ ਜੀਵਨ ਟੁੱਟ ਭਜ ਗਿਆ ਹੈ । ਰਾਣੀ ਲਈ ਆਪਣੇ ਪਤੀ ਦੇ ਵਿਛੋੜੇ ਦੀ ਪੀੜ ਇਤਨੀ ਹੈ ਜਿਵੇਂ ਸਾਗਰ ਜਿਸ ਦਾ ਕੋਈ ਪਾਰਾਵਾਰ ਨਹੀਂ । ਜੋ ਚਿੱਤਰ ਉਭਰਦਾ ਹੈ ਉਸ ਵਿਚ ਅਕਹਿ ਸੁੰਦਰਤਾ, ਅਥਾਹ ਪੀੜ ਵਿਚ ਨਪੀੜੀ ਹੋਈ ਹੈ । ਕੀ ਕਿਸਮਤ ਇੰਨੀ ਨਿਰਦਈ ਹੋ ਸਕਦੀ ਹੈ—ਅਸਾਂ ਦੀ ਆਤਮਾ ਕੂਕ ਉਠਦੀ ਹੈ ਅਤੇ ਉਸ ਰਚਨਹਾਰ ਤੋਂ ਉੱਤਰ ਦੀ ਮੰਗ ਕਰਦੀ ਹੈ ?

ਇਸ ਦਿਲ-ਟੁੰਬਵੀਂ ਸਥਿਤੀ ਦਾ ਵਰਨਣ ਕਵੀ ਦੇ ਜਾਦੂ ਕਰਨ ਵਾਲੇ ਸ਼ਬਦਾਂ ਵਿਚ ਕੁਝ ਇਉਂ ਕੀਤਾ ਗਿਆ ਹੈ ਕਿ ਅਸੀਂ ਇਸ ਦਸ਼ਾ ਦੇ ਦਰਸ਼ਕ ਹੀ ਨਹੀਂ ਰਹਿੰਦੇ ਸਗੋਂ ਭਾਈਵਾਲ ਬਣ ਜਾਂਦੇ ਹਾਂ । ਰਾਣੀ ਦਾ ਦੁਖਾਂਤ ਸਾਡਾ ਆਪਣਾ ਦੁਖਾਂਤ ਲਗਦਾ ਹੈ । ਜਾਪਦਾ ਹੈ ਰਾਣੀ ਦਾ ਨਹੀਂ ਜਿਵੇਂ ਸਾਡਾ ਹੀ ਕੁਝ ਖੁਸ ਗਿਆ ਹੋਵੇ ; ਉਸ ਦੀ ਨਿਰਾਸ਼ਾ ਅਤੇ ਦਿਲਗੀਰੀ ਨਾਲ ਸਾਡੇ ਅਹਿਸਾਸ ਭਿੱਜ ਜਾਂਦੇ ਹਨ । ਜਦੋਂ ਸਭੋ ਕੁਝ ਟੁਟਾ ਭੱਜਾ ਜਾਂ ਗੁਆਚਿਆ ਜਾਪਦਾ ਹੈ ਤਾਂ ਕਵੀ ਹਿਰਦਾ ਰਾਹ ਦਿਖਾਉਂਦਾ ਹੈ । ਇਥੇ ਉਹ ਗੁੱਝੀ ਪਰੀ ਦਾ ਪਾਤਰ ਪੇਸ਼ ਕਰਦੇ ਹਨ, ਇਕ ਸੰਤ ਸਰੂਪ ਇਸਤਰੀ ਜੋ ਰਾਣੀ ਨੂੰ ਧਰਵਾਸ ਦਿੰਦੀ ਹੈ :—

'ਰਾਜਕੌਰ ਸੁਣ ਬਾਤ ਪ੍ਰੇਮਣ ਤੂੰ ਬੜੀ,
'ਪ੍ਰੇਮ ਨਿਬਾਹੇਂ ਸੱਚ, ਪਰਾ ਸਵੱਛ ਤੂੰ,
'ਪਰ ਇਕਾਂਤ ਵਿਚ ਵਾਸ ਤੈਨੂੰ ਜੋਗ ਨਾ ।
'ਤੂੰ ਰਾਣੀ ਜਗ-ਸ੍ਵਾਮਿ ਤੇਰੀ ਧੌਣ ਤੇ
'ਪਰਜਾ ਵਾਲਾ ਭਾਰ ਸਾਰਾ ਹੈ ਪਿਆ;
'ਹੁਸੇ ਜੰਤੂ ਵਾਂਙ ਇਸ ਤੋਂ ਨੱਸਣਾ,

'ਤੈਨੂੰ ਬਣਦਾ ਨਾਂਹਿ ਰੱਬ ਪਿਆਰੀਏ ।
'ਇਸ ਦਾ ਕਰ ਨਿਰਬਾਹ ਪ੍ਰੇਮ ਨਿਬਾਹਿੰ ਜੇ
'ਤਦ ਇਹ ਪ੍ਰੇਮ ਸੁਜਾਨ ਹੈ ਸੁਖਦਾਇਕੰ,
'ਜੇ ਛੱਡ ਬੈਠੇਂ ਏਹ ਹੋ ਕੇ ਬਾਵਲੀ,
'ਵਾਉ ਵਰੋਲੇ ਵਾਂਙ ਘੁੰਮਣ ਵਾਪਰੇ,
'ਬਾਵਲ ਪਣਾ ਨ ਪ੍ਰੇਮ ਏ ਤੂੰ ਜਾਣ ਲੈ
'ਨਿਰਬਲ ਸਵੱਛ ਪ੍ਰੇਮ ਖਿਚੇ ਚਿੱਤ ਨੂੰ
'ਪਜਾਰੇ ਵੰਨੇ ਖਿੱਚ ਦੇਵੇ ਉੱਚਤਾ;
'ਕੇਂਦਰ ਸੁਹਣੇ ਨਾਲ ਖਿੱਚੀ ਰੱਖਦਾ,
'ਦੇਵੇ ਗੁਾਚਣ ਨਾਹਿੰ ਸਗੋਂ ਉਚਾਂਵਦਾ ।

'ਸੁਰਤੀ ਨੂੰ ਰਸ ਨਾਲ ਭਰਿਆਂ ਰੱਖਦਾ;
'ਮਲਿਨ ਨ ਬੁੱਧੀ ਹੋਇ, ਇਹ ਬੀ ਜਾਣ ਲੇ।
'ਫੇਰ ਹੋਰ ਇਕ ਗੱਲ ਤੂੰ ਹੈ ਸਜਾਣਨੀ :—
'ਛੱਡ ਦਏਂ ਜੇ ਰਾਜ ਖੂੰਜੇ ਜਾ ਬਹੇਂ,
'ਜੋਗੀ ਜਾਵੇਂ ਹੁਇ ਇੰਦ੍ਰੇ ਮਾਰ ਕੇ
'ਦਰਗਹ ਨਾਹਿੰ ਕਬੂਲ ਮੂਲੋਂ ਤੂੰ ਪਵੇਂ;
'ਗ੍ਰਿਹਸਤਮਾਹਿੰ ਨਿਰਬਾਣ ਜੇ ਤਾਂ ਤੂੰ ਰਹੇਂ
'ਇਕ ਪਾਸੇ ਵਿਚ ਪ੍ਰੇਮ ਪਿਰਮ ਰਸ ਪੀਂਵਦੀ
'ਦੂਜੇ ਪਾਸੇ ਰਾਜ ਸੇਵਾ ਜਾਣ ਕੇ
'ਅਪਨੇ ਪਜਾਰੇ ਜੋਗ ਕਰਦੀ ਜੇ ਰਹੇਂ, ੧੮੦ ਪੰਨਾ 82/83

ਇਹ ਯਾਦਗੀਰੀ ਸਤਰਾਂ ਕਰਮ ਯੋਗ ਦੇ ਕਾਰਗਰ ਰੂਪ ਨੂੰ ਦਰਸਾਉਂਦੀਆਂ ਹਨ; ਜੋ ਕਿ ਪੂਰਬ ਦਾ ਸਦੀਵੀ ਦਰਸ਼ਨ ਹੈ। ਇਸ ਦਰਸ਼ਨ ਦੀ ਵਿਆਖਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀ ਹੋਈ ਹੈ। ਇਸੇ ਦਰਸ਼ਨ ਦਾ ਉਪਦੇਸ਼ ਭਗਵਤ ਗੀਤਾ ਵਿਚ ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਦਿੱਤਾ ਸੀ। ਪ੍ਰਸ਼ਨ ਹੈ ਕਿ ਕਰਤੱਵ ਰਾਹੀਂ ਮੁਕਤੀ ਦਾ ਇਹ ਸਿਧਾਂਤ ਕੀ ਹੈ ? ਇਸ ਦਾ ਪ੍ਰਥਮ ਲੱਛਣ ਇਹ ਹੈ ਕਿ ਸਾਨੂੰ ਆਪਣਾ ਕਰਤੱਵ ਨਿਭਾਉਣਾ ਚਾਹੀਦਾ ਹੈ–ਜੋ ਸਾਡੀ ਸਮਾਜਕ ਵਿਵਸਥਾ ਹੈ; ਜੋ ਗ੍ਰੰਥ-ਸ਼ਾਸਤਰ ਨਿਰਧਾਰਤ ਕਰਦੇ ਹਨ; ਜੋ ਕਰਤੱਵ ਸਾਥੀਆਂ ਨਾਲ ਸਾਂਝੇ ਹਨ ਅਤੇ ਉਹ ਜੋ ਦੁਖ ਸੰਤਾਪ ਵੇਲੇ ਸਾਡੇ ਉਤੇ ਲਾਗੂ ਹੁੰਦੇ ਹਨ। ਇਸ ਰਾਹ ਉਤੇ ਚਲਦਿਆਂ ਅਸੀਂ ਆਪਣੇ ਕਰਤੱਵ ਦਾ ਪਾਲਨ ਕਰ ਸਕਦੇ ਹਾਂ। ਕਰਤੱਵ ਪੂਰਾ ਕਰਨ ਉਤੇ ਬਲ ਅਤੇ ਤਿਆਗ ਦੀ ਭਾਵਨਾ ਦੀ ਤਿਲਾਂਜਲੀ ਲਈ ਜ਼ੋਰ ਹੈ। ਆਪਣੇ ਕਰਤੱਵ ਦਾ ਪਾਲਨ ਕਰਦਿਆਂ ਹੀ ਅਸੀਂ ਪਰਿਪੂਰਨ ਦੀ ਪ੍ਰਾਪਤੀ ਕਰ ਸਕਦੇ ਹਾਂ। ਕਰਤੱਵ ਦਾ ਪਾਲਨ ਸਾਨੂੰ ਸੰਸਾਰੀ ਦੁਖਾਂ ਕਲੇਸ਼ਾਂ ਤੋਂ ਛੁਟਕਾਰਾ ਦਿਲਾਉਂਦਾ ਹੈ। ਮਨੁੱਖੀ ਹਿਰਦੇ ਨੂੰ ਕਰਤੱਵ ਨਾਲ ਸੰਬੰਧਤ ਕਰਨਾ ਚਾਹੀਦਾ ਹੈ, ਕਿਉਂ ਜੋ ਕਰਤੱਵ ਦੀ ਪਾਲਨਾ ਰਾਹੀਂ ਮੁਕਤੀ ਸੌਖੀ ਹੋ ਜਾਂਦੀ ਹੈ। ਦ੍ਰਿੜ੍ਹਤਾ ਨਾਲ ਇਸ ਦਾ ਪਾਲਨ ਕਰਨ ਨਾਲ ਮਨ ਦੇ ਸੰਸੇ ਅਤੇ ਹੋਰ ਵਾਦ-ਵਿਵਾਦ ਦੂਰ ਹੋ ਜਾਂਦੇ ਹਨ। ਮਨ ਸਹਿਜ ਨੂੰ ਪ੍ਰਾਪਤ ਹੁੰਦਾ ਹੈ ਗ਼ਮ ਅਤੇ ਝੋਰੇ ਸਤਾਉਣਾ ਬੰਦ ਕਰ ਦਿੰਦੇ ਹਨ। ਇਸਦਾ ਖੋਟ ਦੂਰ ਹੋ ਜਾਂਦਾ ਹੈ। ਇਸਦੀ ਮੈਲ ਦੂਰ ਹੋ ਜਾਂਦੀ ਹੈ ਅਤੇ ਪ੍ਰਕਾਸ਼ਮਾਨ ਮਨ ਆਪਣੇ ਸਹੀ ਕਰਤੱਵ ਨੂੰ ਲਗਨ ਅਤੇ ਸ਼ਕਤੀ ਨਾਲ ਨਿਭਾਉਂਦਾ ਹੈ। ਇਸ ਪ੍ਰਕਾਰ ਸਮਝਿਆ ਅਤੇ ਪੂਰਾ ਕੀਤਾ ਹੋਇਆ ਕਰਤੱਵ ਸੰਸਾਰ ਦੇ ਮੋਹ ਮਾਇਆ ਤੋਂ ਉਪਰ ਉਠਾਉਂਦਾ ਹੈ ਅਤੇ ਸੱਚ ਖੰਡ, ਜੋ ਅਨੰਦ ਦਾ ਭੰਡਾਰ ਹੈ, ਦੀ ਪ੍ਰਾਪਤੀ ਕਰਵਾਉਂਦਾ ਹੈ। ਰਾਣੀ ਜਦੋਂ ਆਪਣੇ ਆਪ ਨੂੰ ਸੰਸਿਆਂ ਅਤੇ ਸੋਚਾਂ ਵਿਚ ਗ੍ਰਸੀ ਪ੍ਰਤੀਤ ਕਰਦੀ ਹੈ ਤਾਂ ਉਸ ਵੇਲੇ ਕਰਤੱਵ ਦੇ ਸਿਧਾਂਤ ਨੂੰ ਪੇਸ਼ ਕਰਕੇ ਭਾਈ ਵੀਰ ਸਿੰਘ ਨੇ ਉਸ ਦੀ ਘ੍ਰਿਣਾ ਜਨਕ ਉਦਾਸੀ ਦਾ ਪਰਦਾ ਤਾਰ ਤਾਰ ਕੀਤਾ ਹੈ ਅਤੇ ਉਸਨੂੰ ਉਹ ਰਾਹ ਦਿਖਾਇਆ ਹੈ ਜਿਸ ਰਾਹੀਂ ਉਹ ਆਪਣੇ ਸ਼ੋਕ ਦਾ ਰੂਪਾਂਤਰਣ, ਉਦੇਸ਼ਾਤਮਕ ਮੰਤਵ ਵਿਚ ਕਰ ਸਕੇ। ਪਿਆਰ ਤੋਂ ਵਾਂਝਿਆਂ ਰਹਿ ਜਾਣ ਨਾਲ ਸੰਸਾਰ ਨਹੀਂ ਮੁਕ ਜਾਂਦਾ; ਨੁਕਸਾਨ ਬਹੁਤ ਭਾਰੀ ਹੋ ਸਕਦਾ ਹੈ, ਇਸਦਾ ਬੋਝ ਅਸਹਿ ਹੋ ਸਕਦਾ ਹੈ। ਤਾਂ ਭੀ ਨੁਕਸਾਨ ਸਵੀਕਾਰ ਕਰਨਾ ਪੈਂਦਾ ਹੈ ਅਤੇ ਬੋਝ ਢੋਣਾ ਹੀ ਪੈਂਦਾ ਹੈ। ਹੱਥ ਤੇ ਹੱਥ ਧਰਨ ਨਾਲ ਇਹ ਕੰਮ ਨਹੀਂ ਹੋ ਸਕਦਾ, ਜੇ ਮਨ ਗ਼ਮ ਅਤੇ ਦਿਲਗੀਰੀ ਵਿਚ ਖੁਭਾ ਰਹੇ। ਇਹ ਨੁਕਸਾਨ ਕਿੰਨਾ ਭੀ ਭਾਰੀ ਕਿਉਂ ਨ ਹੋਵੇ ਰੂਹ ਲਈ ਇਕ ਚੁਣੌਤੀ ਹੈ। ਇਸ ਚੁਣੌਤੀ

ਦਾ ਸਾਹਮਣਾ ਕਰਨ ਦਾ ਰਾਹ ਹੈ ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਉਪਰ ਅਮਲ ਕਰਨਾ, ਅਤੇ ਕਰਤੱਵ ਰਾਹੀਂ ਮੁਕਤੀ ਪ੍ਰਾਪਤ ਕਰਨੀ। ਇਹੋ ਹੀ ਇਕੋ ਇਕ ਰਾਹ ਹੈ। ਹੋਰ ਕੋਈ ਵੀ ਰਾਹ ਪਰਲੋ, ਮੌਤ ਅਤੇ ਪੂਰਨ ਤਬਾਹੀ ਦਾ ਹੈ। ਜੀਵਨ ਦਾ ਪ੍ਰਵਾਹ ਜਾਰੀ ਰਹਿਣਾ ਚਾਹੀਦਾ ਹੈ।

ਕਰਤੱਵ ਦੀ ਪਾਲਣਾ ਉਪਰ ਜ਼ੋਰ ਦੇ ਕੇ ਕਵੀ ਵੱਲੋਂ ਇਸ ਦੇ ਸਿਧਾਂਤ, ਅਰਥ ਅਤੇ ਵਿਸਾਤਰ ਦੀ ਵਿਆਖਿਆ ਕੀਤੀ ਗਈ ਹੈ। ਸਚਿਤਰ ਬਿਆਨ ਦੀ ਵਿਸ਼ਾਲਤਾ ਸਾਨੂੰ ਖਿੱਚਦੀ ਹੈ, ਕਰਤੱਵ ਸੇਵਾ ਹੈ ਅਤੇ ਕਵੀ ਦੇ ਸ਼ਬਦਾਂ ਵਿਚ ਸਿਖ ਮਰਯਾਦਾ ਦਾ ਅਰੰਭ ਹੈ। ਇਸ ਦਾ ਨਿਸ਼ਕਾਮ ਹੋਣਾ ਲਾਜ਼ਮੀ ਹੈ। ਰਾਣੀ ਰਾਜ ਕੌਰ ਨੂੰ ਉਸ ਲਈ ਨਿਰਧਾਰਤ ਕਰਤੱਵ ਇਨ੍ਹਾਂ ਸ਼ਬਦਾਂ ਰਾਹੀਂ ਯਾਦ ਕਰਵਾਇਆ ਗਿਆ ਹੈ।

'ਦੂਜੀ ਸੇਵਾ ਏਹ ਜਾਣੋ ਰਾਜ ਜੀ!
'ਜਿੱਥੇ ਰੱਬ ਕ੍ਰਿਪਾਲ ਥਾਪੇ ਹੈ ਕਿਸੇ
'ਧਰਮੁ ਜੁ ਹੋਵਣ ਠੀਕ ਉਸ ਅਸਥਾਨ ਦੇ
'ਸਾਰੇ ਪਾਲ ਬਣਾਇ, ਫੇਰ ਅਟੰਕ ਹੋ।
'ਹਰਖ ਸੋਗ ਦਾ ਵੇਗ ਪੈਦਾ ਨਾ ਕਰੇ,
'ਪਰਬਤ ਵਾਂਗ ਅਡੋਲ ਸਦਾ ਰਹਾਇਕੇ।
'ਕਰੇ ਫਰਜ਼ ਦੀ ਕਾਰ ਸੱਚੋ ਸੱਚ ਦੀ।
'ਦਿੱਤਾ ਰੱਬ ਕ੍ਰਿਪਾਲ ਰਾਜ ਤੁਸਾਂ ਤਈਂ,
ਫਰਜ਼ ਰਾਜ ਦਾ ਰਾਜ! ਚਾਹਯੇ ਪਾਲਣਾ।
'ਸੇਵਾ ਜਾਣੋ 'ਰਾਜ' ਸਤਿਗੁਰ ਨੇ ਦਈ;
'ਧਰਮ ਰਾਜ ਦਾ ਠੀਕ ਪਾਲੋ ਐਕੁਰਾਂ,
'ਜਿਉਂ ਕੰਡਾ ਹੈ ਤੋਲ ਪੂਰਾ ਤੋਲਦਾ।
'ਪਰਜਾ ਜਾਣ ਉਲਾਦ ਸੱਚੇ ਰੱਬ ਦੀ;
'ਰਾਜਾ 'ਦਾਜਾ' ਠੀਕ ਸਾਂਈਂ ਸਾਜਿਆ।
'ਨਾਲ ਪਿਆਰ ਨਿਆਉਂ ਪਰਜਾ ਪਾਲਣੀ;
'ਇਹ ਸਾਈਂ ਦੀ ਸੇਵ ਰਾਣੀ! ਜਾਣ ਲੌ।
'ਮਮਤਾ ਕਦੀ ਨ ਧਾਰ ਲੈਣੀ ਐਕੁਰਾਂ:
'ਏਹ ਤਾਂ ਹੈਨ ਗ਼ੁਲਾਮ ਮੇਰੇ ਸੱਭ ਹੀ
'ਮੇਰੀ ਸੇਵਾ ਜੋਗ ਸਾਜੇ ਏ ਗਏ।
'ਰਾਜਾ ਜਾਣੇ ਏਹ : ਪਰਜਾ ਪਾਲਣੀ,
'ਧੁਰ ਦਰਗਾਹੋ ਸੇਵ ਸੌਂਪੀ ਰੱਬ ਨੇ;
'ਮੈਂ ਰਾਖਾ ਸਰੰਜਾਮ ਕਰ, ਤੁਲ ਤੋਲਸਾਂ।
'ਫਿਰ ਜੋ ਦੌਲਤ ਆਇ : ਹਾਲਾ ਦੇਸ ਦਾ,
'ਨਾ ਜਾਣੇ ਏ ਮਾਲ ਮੇਰਾ ਆਪਣਾ;
'ਉਹ ਤਾਂ ਇਕ ਅਮਾਨ ਰਾਜੇ ਪਾਸ ਹੈ,
'ਪਰਜਾ ਦੇ ਸੁਖ ਜੋਗ ਰਾਜੇ ਲਾਵਣੀ।

ਰਾਜਾ ਪੇਟ ਸਮਾਨ ਜਾਣੋਂ ਰਾਜ ਜੀ !
'ਭੋਜਨ ਇਸ ਦੇ ਜੋਗ ਜਿੰਨਾ ਹੈ ਮਿਲੇ
'ਉਸ ਨੂੰ ਕਰਕੇ ਠੀਕ ਵੰਡੇ ਦੇਹ ਨੂੰ,
'ਸਾਰੇ ਦੇਹ ਦੇ ਅੰਗ ਉਸ ਤੋਂ ਪਾਲਦਾ ।
'ਤਿਉਂ ਰਾਜਾ ਧਨਪਾਇ ਪਰਜਾ ਦਿੱਤੜਾ
'ਪਰਜਾ ਨੂੰ ਸੁਖ ਦੇਣ : ਉੱਤੇ ਲਾ ਦਏ ।
'ਅਪਨਾ ਬੀ ਨਿਰਬਾਹ ਜਿਤਨਾ ਜੋਗ ਹੋ
'ਉਸ ਤੋਂ ਕਰੇ ਨ ਦੋਸ਼, ਸਿੱਖੀ ਰੀਤਿ ਏ;
'ਪਰ ਐਸ਼ਾਂ ਵਿਚ ਪਾਇ ਵਰਤੇ ਮਾਲ ਏ
ਉਹ ਸੇਵਾ ਤੋਂ ਘੁੱਸ ਪਾਪ ਕਮਾਂਵਦਾ ।

ਰੁੱਤ ਹੁਨਾਲੇ ਰਾਜ ! ਸੂਰਜ ਤੱਪਦਾ;
'ਖਿੱਚੇ ਪੌਣ ਉਤਾਂਹ ਗਰਮੀ ਦੇਇਕੇ,
'ਕਿਉਂ ਖਿੱਚੇ ਉਹ ਪੌਣ ਉਸ ਨੂੰ ਲੋੜ ਨਾ ?
'ਕਰਦਾ ਹੈ ਉਪਕਾਰ ਸਾਰੇ ਜੱਗ ਦਾ
'ਵੇਗ ਕਰੇ ਉਤਪੰਨ ਵਾਯੂ ਮੰਡਲੇ;
'ਚਲੇ ਪੌਣ ਕਰ ਜ਼ੋਰ ਬਣ ਹਨ੍ਹੇਰੀਆਂ,
'ਘੱਟੇ ਬੱਦਲ ਨਾਲ ਲੈ ਕੇ ਧਾਂਵਦੀ;
'ਠੰਢਕ ਅਤੇ ਤਰੌਤ ਦੇਵੇ ਜੱਗ ਨੂੰ ।
'ਤਿਉਂ ਰਾਜਾ ਜੋ ਲਾਇ ਲੈਂਦਾ ਮਾਮਲੇ
'ਵਰਤੇ ਉਹ ਸੁਖ ਦੇਣ—ਪਰਜਾ ਨੂੰ ਲਈ

'ਸੜਕਾਂ ਬਾਗ ਸਰਾਇ ਬੌਲੀ, ਕੱਸੀਆਂ
'ਖੂਹੇ ਅਤੇ ਤਲਾਉ, ਟੋਭੇ, ਨਾਲੀਆਂ
'ਕੋੜ੍ਹਿਆਂ ਸੰਦੇ ਥਾਂਉਂ ਰਾਜਾ ਸਾਜਦਾ;
'ਵਿਧਵਾ ਅਤੇ ਮੁਥਾਜ ਰੋਗਜਾਂ ਵਾਸਤੇ
'ਕਰੇ ਰਾਉ ਪਰਬੰਧ ਦੁਖੀ ਨ ਹੋਣ ਓ;
'ਰਾਖੀ ਪਰਜਾ ਜੋਗ, ਪਹਿਰੇ ਚੌਕੀਆਂ,
'ਘੋੜੇ, ਪੈਦਲ, ਫੌਜ ਧਰੇ ਸਵਾਰ ਕੇ
'ਹਾਕਮ ਥਾਪੇ ਓਹ ਹੋਣ ਪ੍ਰਬੀਨ ਜੋ
'ਨਜਾਇ ਕਰਨ ਦੇ ਜੋਗ ਗੁਰਮੁਖ ਲੱਭ ਕੇ ।
'ਵਿਦਯਾ ਦੇ ਭੰਡਾਰ, ਹੁਨਰਾਂ ਵਾੜੀਆਂ,

'ਸਾਜੇ ਸਭ ਸਾਮਾਨ ਸੁਖਾਂ ਵਾਲੜੇ ।
'ਥਾਪੇ ਉਹਦੇਦਾਰ ਗੁਰਮੁਖ ਹੋਣ ਜੋ,

ਮਾਜਾ-ਛਾਯ ਵਲ੍ਹੇਟ ਜੋ ਨ ਖਾਂਵਦੇ,
'ਸਦਾਚਾਰ ਵਿਚ ਸਾਫ ਹੋਵਣ ਆਪ ਜੋ।
'ਕਿਸੇ ਮਜ਼ਬ ਦੇ ਨਾਲ ਤੱਸਬ ਨਾ ਕਰੇ।
'ਰੱਖਯਾ ਕਰੇ ਵਪਾਰ ਅਰ ਵਣਜਾਰਿਆਂ
'ਵਸਦੇ ਬੱਦਲ ਵਾਂਙ ਹੋ ਉਪਕਾਰੀਆ।
'ਨੀਂਦਰ ਅਤੇ ਅਰਾਮ ਦੇਹੀ ਵਾਸਤੇ,
'ਭਜਨ ਕਰਨ ਦਾ ਕਾਲ ਅਪਣਾ ਕੱਢ ਕੇ,
'ਕਰੇ ਰਾਜ-ਪਰਬੰਧ ਆਪੂੰ ਵਿਚ ਹੋ।

'ਪਰਜਾ ਰੱਖਯਾ ਕਾਣ ਦੰਡੇ ਦੋਖੀਆਂ।
'ਕਦਰ ਗੁਣੀ ਦੀ ਪਾਇ ਪਾਲੇ ਉਸ ਨੂੰ,
'ਹੁਨਰਮੰਦ ਨੂੰ ਮਾਨ ਦੇ ਕੇ ਰੱਖ ਲੇ।
'ਪਰਜਾ ਉੱਨਤ ਦੇਖ ਹੋਵੇ ਓ ਸੁਖੀ।
'ਹਕ ਗਵਾਏ ਮੂਲ ਕਿਸੇ ਨ ਜੀਵ ਦਾ;
'ਵੱਢੀ ਹਿਕੇ ਲਿਹਾਜ ਅਤੇ ਸਿਪਾਰਸ਼ਾਂ
'ਮੰਨੇ ਨਾ, ਅੰਨਜਾਇ ਐਕੁਰ ਹੋਂਵਦਾ।
'ਨਯਾਇ ਧਰਮ ਹੈ ਮੂਲ ਰਾਜੇ ਦਾ ਸੁਣੋਂ :—
**ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥**

**[ਵਾਰ ਸਾ: ਮ: ੧**

'ਇਸ ਬਿਧਿ ਕਾਰ ਕਮਾਇ, ਮਦ ਜੋ ਰਾਜ ਦਾ।
'ਲਜਾਵੇ ਨਾ ਦਿਲ ਵਿੱਚ, ਉੱਚਾ ਅੰਦਰੋਂ

'ਰਸ ਆਤਮ ਵਿਚ ਟੇਕ ਧਾਰੇ ਆਪਣੀ
'ਨ ਇਉਂ ਕਰੇ ਤੰ ਓਹ ਫਰਜ਼ੋਂ ਘੁੱਸਿਆ,
'ਫਰਜ਼ੋਂ ਘੁੱਥਾ ਸਿੱਖ ਗੁਰੂ ਨ ਭਾਂਵਦਾ।
'ਹੁਣ ਤੂੰ ਸੋਚ ਵਿਚਾਰ ਰਾਣੇ ਪਜਾਰੀਏ !
'ਕਰ ਸੂਰਤ ਸਿੰਘ ਯਾਦ, ਪਰ ਉਸ ਨਾਲ ਬੀ
'ਕਾਰਜ' ਉਸ ਦੇ ਯਾਦ ਜੋ ਸੀ ਓ ਕਰੇ। ਪੰਨਾ—198-200

ਜੋ ਆਚਾਰ ਵਿਹਾਰ ਦੇ ਨੇਮ ਇਕ ਰਾਜੇ ਜਾਂ ਮਹਾਰਾਜੇ ਪਾਸੋਂ ਆਸ ਕੀਤੇ ਜਾ ਸਕਦੇ ਹਨ ਉਨ੍ਹਾਂ ਦਾ ਥੋੜਾ ਵੇਰਵਾ ਉਪਰ ਲਿਖੀਆਂ ਸਤਰਾਂ ਦਿੰਦੀਆਂ ਹਨ ਜੋ ਇਕ ਲੰਮੇਰੇ ਲੇਖ ਦਾ ਹਿੱਸਾ ਹਨ। ਇਹ ਸਤਰਾਂ 1902-4 ਵਿਚ ਲਿਖੀਆਂ ਗਈਆਂ ਸਨ। ਵੈਲਫੇਅਰ ਸਟੇਟ ਦੇ ਸਿਧਾਂਤ ਦਾ ਅਜੇ ਜਨਮ ਨਹੀਂ ਹੋਇਆ ਸੀ। ਮਾਰਕਸਵਾਦ ਨੇ ਲੋਕਾਂ ਦੀ ਕਲਪਨਾ ਤੇ ਛਾਪ ਅਜੇ ਲਾਉਣੀ ਸੀ। ਰਾਸ਼ਟਰੀ ਰੰਗ ਮੰਚ ਉਤੇ ਮਹਾਤਮਾ ਗਾਂਧੀ ਬੜੀ ਦੇਰ ਪਿਛੋਂ ਆਏ। ਹਿੰਦੁਸਤਾਨ ਅਜੇ ਇਕ ਗ਼ੁਲਾਮ ਬਸਤੀ ਸੀ ਜਿਸਦੀ ਦੇਖ ਭਾਲ ਦਾ ਅਖੌਤੀ ਭਾਰ ਗੋਰਾ ਅੰਗਰੇਜ਼ ਚੁਕ ਰਿਹਾ ਸੀ। ਸਰਕਾਰ ਟੈਕਸ ਜਾਂ ਮਾਮਲਾ ਇਕੱਠਾ

ਕਰਨ ਤਕ ਮਹਿਦੂਦ ਸੀ। ਲੋਹੇ ਦੇ ਹੱਥਾਂ ਨਾਲ ਹਕੂਮਤ ਕੀਤੀ ਜਾ ਰਹੀ ਸੀ। ਇਥੋਂ ਦੇ ਲੋਕਾਂ ਨਾਲ ਮਨੁਖੀ ਵਕਾਰ ਵਾਲਾ ਸਲੂਕ ਨਹੀਂ ਕੀਤਾ ਜਾਂਦਾ ਸੀ। ਥਾਂ ਥਾਂ ਭੁੱਖ ਮਰੀ ਸੀ। ਡਾਕੂ, ਲੁਟੇਰੇ ਅਤੇ ਹਤਿਆਰੇ ਬੇ ਰੋਕ ਟੋਕ ਘੁੰਮਦੇ। ਕਿਸੇ ਦਾ ਡਰ ਭਉ ਨਹੀਂ ਸੀ। ਬਿਨਾਂ ਇਲਾਜ ਹਜ਼ਾਰਾਂ ਹੀ ਦਮ ਤੋੜ ਦਿੰਦੇ, ਜਦੋਂ ਕਦੇ ਪਲੇਗ ਵਰਗੀ ਮਹਾਂ-ਮਾਰੀ ਹੁੰਦੀ; ਹਸਪਤਾਲ ਸਕੂਲ ਜਾਂ ਸਿਰ ਲਕੋਣ ਲਈ ਥਾਂ ਨਾਂਹ ਬਰਾਬਰ ਸੀ। ਕੋਈ ਰੋਸ ਵਿਚ ਉਭਾਸਰਦਾ ਤਾਂ ਹਾਕਮ ਦੀ ਗੋਲੀ ਦਾ ਨਿਸ਼ਾਨਾ ਹੁੰਦਾ। ਲੋਕਾਂ ਦੀ ਮੁਸੀਬਤ ਦਾ ਕੋਈ ਅੰਤ ਨਹੀਂ ਸੀ ਅਤੇ ਹੈਰਾਨੀਜਨਕ ਗੱਲ ਇਹ ਸੀ ਕਿ ਇਸ ਦੇ ਬਾਵਜੂਦ ਵੀ ਲੋਕ ਬਰਦਾਸ਼ਤ ਕਰਦੇ ਜਾ ਰਹੇ ਸਨ। ਲਗਦਾ ਸੀ ਜਿਵੇਂ ਉਹਨਾਂ ਨੂੰ ਆਪਣੀਆਂ ਬੇੜੀਆਂ ਨਾਲ ਮੋਹ ਹੋ ਗਿਆ ਹੈ ਕਿਉਂ ਜੋ ਗ਼ੁਲਾਮ ਜੀਵਨ ਤੋਂ ਛੁਟਕਾਰੇ ਦਾ ਕੋਈ ਰਾਹ ਨਹੀਂ ਦਿਸ ਰਿਹਾ ਸੀ। ਉਨ੍ਹਾਂ ਦੀ ਕਿਸਮਤ ਮੰਦੀ ਸੀ। ਜਾਪਦਾ ਸੀ ਜਿਵੇਂ ਇਨ੍ਹਾਂ ਨਿਤਾਣੇ ਅਤੇ ਟੁਟ ਟੁਟ ਮਰਦੇ ਲੋਕਾਂ ਦੀ ਦੁਰਦਸ਼ਾ ਰੱਬ ਨੂੰ ਵੀ ਵਿਸਰ ਗਈ ਸੀ। ਮੁਸੀਬਤ ਮਾਰੇ ਮਨੁੱਖ ਦਾ ਇਹ ਪੂਰਨ ਚਿੱਤਰ ਸੀ। ਜਦੋਂ ਵਿਰੋਧ ਅਤੇ ਰੋਸ ਦੀ ਆਵਾਜ਼ ਬੁਲੰਦ ਕਰਨ ਦਾ ਕੋਈ ਰਾਹ ਨਾ ਰਿਹਾ ਤਾਂ ਇਹ ਮਹਾਨ ਕਵੀ ਦੇ ਹਿੱਸੇ ਆਇਆ ਕਿ ਉਹ ਆਪਣੇ ਸੂਖਮ ਢੰਗ ਨਾਲ ਹਾਕਮਾਂ ਨੂੰ ਉਨ੍ਹਾਂ ਦਾ ਕਰਤੱਵ ਯਾਦ ਕਰਾਵੇ। ਹਾਕਮ ਦੇ ਆਹਾਰ ਵਿਹਾਰ ਦੇ ਅਸੂਲਾਂ ਦਾ ਇਕ ਲੰਮੇਰਾ ਚਿੱਠਾ ਤਿਆਰ ਕੀਤਾ ਗਿਆ। ਇਸਨੂੰ ਨਵਾਂ ਵਿਧਾਨ ਜਾਂ ਬਾਈਬਲ ਦੀ ਨਵੀਂ ਸਾਖ ਕਿਹਾ ਜਾ ਸਕਦਾ ਹੈ। ਜਦੋਂ ਅਸੀਂ ਉਪਰੋਕਤ ਸਤਰਾਂ ਪੜ੍ਹਦੇ ਹਾਂ ਤਾਂ ਕੀ ਸਾਡੇ ਅੰਦਰ ਆਪਣੇ ਸੰਵਿਧਾਨ ਦੇ ਦਿਸ਼ਾ ਬੋਧਕ ਅਸੂਲਾਂ ਦਾ ਧਿਆਨ ਨਹੀਂ ਆਉਂਦਾ ? ਕੀ ਮਹਾਤਮਾ ਗਾਂਧੀ ਨੇ ਇਸ ਤੋਂ ਕੁਝ ਵਖਰਾ ਕਿਹਾ ? ਕੀ ਇਹ ਸੰਭਵ ਹੈ ਕਿ ਸਾਮਵਾਦੀ, ਸਮਾਜਵਾਦੀ, ਮਾਨਵਵਾਦੀ ਆਦਿ ਭਾਈ ਸਾਹਿਬ ਦੇ ਲਿਖੇ ਹੋਏ ਨੂੰ ਚੁਨੌਤੀ ਦੇ ਸਕਣ ਕਿ ਰਾਜ ਦੇ ਮੁਖੀ ਦੇ ਕਰਤੱਵ ਇਸ ਤੋਂ ਵਖਰੇ ਹਨ। ਵੈਲਫੇਅਰ ਸਟੇਟ ਦਾ ਸਿਧਾਂਤ ਸੁਪਨੈ ਸਾਜ਼ੀ ਨਹੀਂ ਰਿਹਾ। ਅੱਜ ਦੇ ਸਮੇਂ ਇਸਦੀ ਭਾਰੀ ਅਵਸ਼ਕਤਾ ਹੈ। ਜੇਕਰ ਇਕਸਾਰ ਪੈਦਾਵਾਰ, ਯੋਜਨਾਬੱਧ ਉਨਤੀ, ਨਿਰਵਿਘਨ ਅਮਨ ਤੇ ਸ਼ਾਂਤੀ ਅਤੇ ਠੋਸ ਸਥਿਰਤਾ ਦਰਕਾਰ ਹੈ ਤਾਂ ਉਸ ਕਲਿਆਣਕਾਰੀ ਸਿਧਾਂਤ ਨੂੰ ਅੱਵਸ਼ ਹੀ ਲਾਗੂ ਕਰਨਾ ਹੋਵੇਗਾ ਜੋ ਮਹਾਨ ਕਵੀ ਭਾਈ ਵੀਰ ਸਿੰਘ ਵਲੋਂ ਉਪਰੋਕਤ ਸਤਰਾਂ ਵਿਚ ਉਲੀਕਿਆ ਗਿਆ ਸੀ। ਕੀ ਉਹਨਾਂ ਆਪਣੇ ਸਮੇਂ ਤੋਂ ਪਹਿਲੇ ਜਨਮ ਧਾਰਿਆ ਜਾਂ ਉਹਨਾਂ ਅੰਦਰ ਕਿਸੇ ਦੈਵੀ ਸ਼ਕਤੀ ਦਾ ਸੰਚਾਰ ਸੀ ਕਿ 1902 ਵਿਚ ਹੀ ਇਕ ਅਜਿਹੇ ਸਮਾਜ ਦੀ ਬਣਤਰ ਉਨ੍ਹਾਂ ਉਲੀਕੀ ਜੋ ਵੀਹਵੀਂ ਸਦੀ ਦੇ ਅੰਤ ਤਕ ਵਿਕਸਤ ਹੋਣੀ ਸੀ। ਜਾਪਦਾ ਹੈ ਕਿ ਉਹਨਾਂ ਉਸ ਸਮਾਜ ਦੀ ਸੰਪੂਰਨ ਸ਼ਖਸੀਅਤ ਦੇ ਨਖ ਸ਼ਿਖ ਵਰਨਣ ਕੀਤੇ ਤੇ ਉਸ ਦੀ ਰੂਪ-ਰੇਖਾ ਪੂਰੀ ਤਰ੍ਹਾਂ ਅਗਾਊਂ ਹੀ ਕਲਪਿਤ ਕਰ ਲਈ ਸੀ, ਜਿਹਾ ਕਿ ਉਪਰ ਲਿਖੀਆਂ ਸਤਰਾਂ ਦੇ ਅਧਿਐਨ ਤੋਂ ਪ੍ਰਤੀਤ ਹੁੰਦਾ ਹੈ। ਇਹ ਭਾਈ ਸਾਹਿਬ ਦੀ ਪ੍ਰਤਿਭਾ ਦਾ ਜੀਵਤ ਸਬੂਤ ਹੈ ਅਤੇ ਅਜ ਤਕ ਇਸ ਦਾ ਹੋਰ ਕੋਈ ਸਾਨੀ ਨਹੀਂ। ਉਹ ਦੂਰ ਦਰਸ਼ੀ ਕਵੀ ਸਨ।

ਕਵੀ ਦੇ ਰੂਪ ਵਿਚ ਭਾਈ ਸਾਹਿਬ ਵੱਲੋਂ ਰਾਣੀ ਰਾਜ ਕੌਰ ਦੀ ਦੁਬਿਧਾ ਸੁਲਝਾਈ ਗਈ ਹੈ। ਉਸਦਾ ਆਪਣੇ ਪਿਆਰੇ ਪਤੀ ਲਈ ਅਮੁਕ ਪਿਆਰ ਕਰਤੱਵ ਦੀ ਪੂਰਤੀ ਦੀ ਪ੍ਰਤੀਬੱਧਤਾ ਵਿਚ ਉਸਦੇ ਧਰਮ, ਉਸਦੀ ਮਾਨਵਤਾ ਪ੍ਰਤੀ ਸੇਵਾ ਵਿਚ ਤਬਦੀਲ ਕਰ ਦਿਤਾ ਜਾਂਦਾ ਹੈ। ਉਸਨੂੰ ਆਪਣੇ ਪਤੀ ਦੇ ਉਦੇਸ਼ਾਂ ਦੀ ਯਾਦ ਦਿਲਾਈ ਜਾਂਦੀ ਹੈ। ਬਸ ਉਸਦੇ ਗ਼ਮਾਂ ਦਾ ਭਾਰ ਹਲਕਾ ਹੋ ਜਾਂਦਾ ਹੈ। ਉਹ ਨੇਕੀ ਕਮਾਉਣ ਵਿਚ ਜੁੜ ਜਾਂਦੀ ਹੈ ਅਤੇ ਸਚੇ ਕਰਮਯੋਗੀ ਵਾਂਗ ਨਿਮਰਤਾ ਅਤੇ ਸੇਵਾ ਦਾ ਰਾਹ ਅਪਣਾਉਂਦੀ ਹੈ। ਉਸ ਦਾ ਸੇਵਾ ਦੇ ਫਲ ਨਾਲ ਕੋਈ ਲਗਾਓ ਨਹੀਂ। ਉਸ ਦਾ ਵਿਛੋੜਾ, ਜਿਸਨੇ ਇੰਨਾ ਸਮਾਂ ਉਸ

ਨੂੰ ਸੂਲਾਂ ਦੀ ਸੇਜ ਤੇ ਸੁਲਾਇਆ, ਸਮਾਪਤ ਹੋ ਗਿਆ। ਹੁਣ ਉਹ ਸੰਸਾਰ ਵਿਚ ਪੂਰੀ ਤਰ੍ਹਾਂ ਜੀਉਣਾ ਸ਼ੁਰੂ ਕਰਦੀ ਹੈ –

ਰਾਜ-ਪ੍ਰਬੰਧ ਨੂੰ ਓਹ ਜਾਣੇ ਬੰਦਗੀ,
'ਧਰਮ ਅਧਯਾਤਮ ਜਾਣ' ਉਸਨੂੰ ਪਾਲਦੀ,
'ਪਰ ਅੰਦ੍ਰੋਂ : ਵਿਚ ਨਾਮ ਰੱਤੀ ਓ ਰਹੇ।
ਸਤਿ ਸੰਗਤ ਦੀਦਾਰ ਅੰਮ੍ਰਿਤ ਵੇਲੜੇ
ਨਿਤਪ੍ਰਤਿ ਕਰਦੀ ਜਾਇ, ਨਾਗਾ ਨਾ ਪਵੇ।
ਰਾਤ ਦਿਨੇ ਵਿਚਕਾਰ ਖਾਲੀ ਜਾਇ ਨਾ
ਕੋਈ ਬੀ ਉਸ ਸ੍ਵਾਸ ਬਿਨ ਰਸ ਨਾਮ ਦੇ,–
ਕਰਦੀ ਸਫਲ ਸੁਆਸ ਗੇੜੇ ਦੇਵਂਦੀ।
ਦਮ ਦਮ ਸਦਾ ਸਮ੍ਹਾਲ ਕਰਦੇ ਹੋ ਗਿਆ

ਹਿਰਦੇ ਪ੍ਰਾਣਾਂ ਵਿਚ ਵਾਸਾ ਨਾਮ ਦਾ,
ਰੋਮ ਰੋਮ ਵਿਚ ਨਾਮ ਉਸ ਦੇ ਵੱਸਿਆ,
ਰੋਮ ਰੋਮ 'ਰਬ-ਪ੍ਰੇਮ' ਹੋਇ ਸਮਾਇਆ;
ਇਵੇਂ ਸਮਾਇਆ ਓਹ ਜਿਵੇਂ ਬਨਸਪਤੀ
ਧੋਤੀ ਮੀਂਹ ਦੇ ਵਿੱਚ ਵਸੇ ਸੁਹਾਉ ਹੈ।
ਲਿਵ ਵਿਚ ਰਹਿੰਦੀ ਰਾਜ ਸੱਚੇ ਰੱਬ ਦੀ।
ਰਾਣੇ ਵਾਂਙੂ ਓਹ ਹੁਣ ਤਾਂ ਹੋ ਗਈ
ਹਰਿਰਸ ਵਿਚ ਰਸਲੀਨ ਗੁਰਮੁਖ ਸੋਹਿਣੀ।
ਕਰਦਯਾਂ ਰਾਜ ਪ੍ਰਬੰਧ ਨਾਮ ਜਪੰਦਿਆਂ
ਸਾਂਈਂ ਨਾਲ ਸੰਜੋਗ ਉਸ ਦਾ ਹੋ ਗਿਆ। ਪੰਨਾ–233

ਇਹ ਸਹਿਜਯੋਗ ਦਾ ਮਾਰਗ ਸੀ ਜਿਸ ਰਾਹੀਂ ਉਹ ਆਪਣੇ ਪਤੀ ਦਾ ਮਿਲਾਪ ਹਾਸਲ ਕਰਦੀ ਹੈ ਅਤੇ ਜਿਤਨਾ ਸਮਾਂ ਇਸ ਸੰਸਾਰ ਅੰਦਰ ਜੀਉਂਦੀ ਰਹਿੰਦੀ ਹੈ ਸਚ-ਖੰਡ ਦੇ ਮੰਡਲ ਵਿਚ ਨਿਵਾਸ ਕਰਦੀ ਹੈ।

ਕਈ ਵਾਰ ਇਸ ਮਹਾਂ-ਕਾਵਿ ਦੀ ਤੁਲਨਾ ਸਪੈਨਸਰ ਦੇ 'ਫੇਅਰੀ ਕੁਈਨ' ਅਤੇ ਦਾਂਟੇ ਦੀ "ਡੀਵਾਈਨ ਕਾਮੇਡੀ" ਨਾਲ ਕੀਤੀ ਜਾਂਦੀ ਹੈ। ਇਹ ਜ਼ਰੂਰ ਹੀ ਮਹਾਨ ਰਚਨਾਵਾਂ ਹਨ। ਪਰ ਤੁਲਨਾ ਦੀ ਇਕ ਸੀਮਾ ਤਕ ਹੁੰਦੀ ਹੈ। "ਫੇਅਰੀ ਕੁਈਨ" ਦੇ ਪਾਤਰ ਕਾਲਪਨਿਕ ਹਨ, ਮਨੁੱਖੀ ਗੁਣਾਂ ਜਾਂ ਸਿਫਤਾਂ, ਜਿਵੇਂ ਕਿ ਨੇਕੀ ਬਦੀ, ਦੀ ਪ੍ਰਤੀਨਿਧਤਾ ਕਰਦੇ ਹਨ। "ਡੀਵਾਈਨ ਕਾਮੇਡੀ" 14ਵੀਂ ਸਦੀ ਦੀ ਰਚਨਾ ਹੈ। ਇਹ ਮਹਾਂ-ਕਾਵਿ ਨਰਕ ਅਤੇ ਸਵਰਗ ਵਿਚਕਾਰ ਸੁਧੀਕਾਰਕ ਸਫ਼ਰ ਹੈ। ਨਰਕ ਅਤੇ ਸਵਰਗ ਦਾ ਬਿਰਤਾਂਤ ਬੇਮਿਸਾਲ ਹੈ ਅਤੇ ਪੂਰਨ ਭੈ-ਉਪਜਾਊ ਹੈ। ਜਦੋਂ ਦਾਂਟੇ ਨੂੰ ਲੋਕ ਦੇਖਦੇ ਤਾਂ ਕਿਹਾ ਕਰਦੇ, "ਇਹ ਉਹ ਆਦਮੀ ਹੈ ਜੋ ਨਰਕ ਤੋਂ ਪਰਤ ਕੇ ਆਇਆ ਹੈ।" ਮਹਾਂ-ਕਾਵਿ 'ਰਾਣਾ ਸੂਰਤ ਸਿੰਘ' ਭੀ ਕਾਲਪਨਿਕ ਹੈ ਪਰ ਇਸ ਦੇ ਪਾਤਰ-ਰਾਣੀ ਰਾਜ ਕੌਰ, ਉਸ ਦੀ ਮਾਤਾ ਚੰਦ ਕੌਰ ਅਤੇ ਨੌਕਰਾਣੀ ਰਾਧਾ ਨੂੰ ਇਸ ਖ਼ੂਬੀ ਨਾਲ ਉਸਾਰਿਆ ਗਿਆਂ ਹੈ ਕਿ ਉਹਨਾਂ ਦੇ ਆਚਰਣ ਦੀਆਂ ਵਿਸ਼ੇਸ਼

ਸਿਫ਼ਤਾਂ ਉਘੜ ਕੇ ਸਾਮ੍ਹਣੇ ਆਈਆਂ ਹਨ। ਇਹ ਪਾਤਰ ਪੂਰੀ ਤਰ੍ਹਾਂ ਚਿਤਵੇ ਗਏ ਹਨ ਅਤੇ ਠੀਕ ਢੰਗ ਨਾਲ ਉਲੀਕੇ ਗਏ ਹਨ। ਮਹਾਂ ਕਾਵਿ 'ਰਾਣਾ ਸੂਰਤ ਸਿੰਘ' ਭਾਈ ਵੀਰ ਸਿੰਘ ਦੀ ਅਦੁਤੀ ਕਲਮ ਦੀ ਕਲਾਸਿਕ ਸੁਗ਼ਾਤ ਹੈ।

ਇਸ ਸੰਖੇਪ ਲੇਖ ਵਿਚ ਮੈਂ ਮਹਾਂ ਕਾਵਿ ਦੇ ਤਿੰਨ ਪੱਖ ਛੋਹੇ ਹਨ–ਸੁੰਦਰਤਾ, ਪਿਆਰ ਅਤੇ ਕਰਤੱਵ ਅਤੇ ਇਨ੍ਹਾਂ ਉਪਰ ਵੀ ਬਹੁਤ ਗਹਿਰਾਈ ਨਾਲ ਨਹੀਂ ਲਿਖਿਆ। ਇਸ ਮਹਾਂ ਕਾਵਿ ਦੇ ਹੋਰ ਧਾਰਮਕ ਪੱਖਾਂ ਨੂੰ ਮੈਂ ਨਹੀਂ ਛੋਹਿਆ ਕਿਉਂ ਜੋ ਮੈਂ ਚਾਹੁੰਦਾਂ ਹਾਂ ਕਿ ਉਸ ਬਾਰੇ ਹੋਰ ਵਿਦਵਾਨ ਖੋਜ ਕਰਨ ਜੋ ਸਿਖ ਧਰਮ ਤੋਂ ਵਧੇਰੇ ਜਾਣੂ ਹਨ। ਸੁੰਦਰਤਾ, ਪਿਆਰ ਅਤੇ ਕਰਤੱਵ ਸਦੀਵੀ ਹਿਤ ਦੇ ਵਿਸ਼ੇ ਹਨ। ਇਹਨਾਂ ਦੀ ਤਾਜ਼ਗੀ ਅਤੇ ਸੰਬੰਧ ਉਦੋਂ ਤੀਕ ਬਣੇ ਰਹਿਣਗੇ ਜਦੋਂ ਤੀਕ ਜ਼ਿੰਦਗੀ ਕਾਇਮ ਹੈ। ਸੁੰਦਰਤਾ ਸਦੀਵੀ ਖੇੜਾ ਤੇ ਖੁਸ਼ੀ ਹੈ। ਪਿਆਰ ਪੀਢੀ ਗੰਢ ਪਾਉਣ ਵਾਲੀ ਸ਼ਕਤੀ ਹੈ। ਕਤਤੱਵ ਭਗਤੀ ਹੈ ਅਤੇ ਸਚਿਆਰੀਆਂ ਰੂਹਾਂ ਲਈ ਇਹ ਸਭ ਤੋਂ ਬਲਵਾਨ ਪ੍ਰੇਰਣਾ ਹੈ। ਨਿਰਸੰਦੇਹ ਅਸੀਂ ਮਹਾਂ ਕਾਵਿ 'ਰਾਣਾ ਸੂਰਤ ਸਿੰਘ' ਦੀ ਅਮਰ ਰਚਨਾ ਲਈ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਰਿਣੀ ਹਾਂ।

# ਅਧਿਆਤਮਕ-ਦ੍ਰਿਸ਼ ਪ੍ਰਤੀਕ ਜਾਂ ਸੰਕੇਤ ਅਨੁਭਵ

ਡਾ: ਨਿਰਮਲ ਸਿੰਘ ਗਿੱਲ*

ਅਧਿਆਤਮਿਕ-ਮਾਰਗ ਦੇ ਪਾਂਧੀ ਲਈ ਪ੍ਰਥਮ ਆਵੱਸ਼ਕਤਾ ਸਦਾਚਾਰਕ-ਪੂਰਣਤਾ ਗ੍ਰਹਿਣ ਕਰਨ ਦੀ ਹੁੰਦੀ ਹੈ ਅਤੇ ਇਸ ਪਿਛੋਂ ਦਾਰਸ਼ਨਿਕ-ਪੂਰਣਤਾ ਦੀ ਪ੍ਰਾਪਤੀ ਲਈ ਉਹ ਯਤਨ-ਸ਼ੀਲ ਹੁੰਦਾ ਹੈ। ਇਸ ਮਨੋਰਥ ਲਈ ਉਹ ਆਪਣੀ ਮਾਨਸਿਕ ਰੁਚੀ ਮੁਤਾਬਕ ਅਤੇ ਬੌਧਿਕ ਗਿਆਨ ਮੁਤਾਬਕ ਕੋਈ ਨਾ ਕੋਈ ਸਾਧਨਾ-ਮਾਰਗ ਅਪਣਾਂਦਾ ਹੈ ਜਿਵੇਂ ਕਿ ਭਗਤੀ-ਮਾਰਗ, ਕਰਮ-ਮਾਰਗ, ਗਿਆਨ-ਮਾਰਗ ਜਾਂ ਯੋਗ ਮਾਰਗ ਆਦਿਕ। ਜਿਵੇਂ ਜਿਵੇਂ ਸਾਧਕ ਮਾਨਸਿਕ ਪੂਰਣਤਾ ਗ੍ਰਹਿਣ ਕਰਦਾ ਹੈ ਤਿਵੇਂ ਤਿਵੇਂ ਇਸ ਪੂਰਣਤਾ ਦਾ ਪ੍ਰਭਾਵ ਉਸ ਦੇ ਆਂਤ੍ਰਿਕ ਤੇ ਬਾਹਿਰੀ ਜੀਵਨ ਪੁਰ ਪੈਂਦਾ ਹੈ। ਆਂਤ੍ਰਿਕ ਜੀਵਨ ਉਸ ਦਾ ਸੁਭਾ ਤੇ ਚ੍ਰਿਤਰ ਨਿਸਚਿਤ ਕਰਦਾ ਹੈ ਅਤੇ ਬਾਹਿਰੀ ਜੀਵਨ ਉਸ ਦਾ ਕਰਮ ਤੇ ਵਿਉਹਾਰ ਨਿਸ਼ਚਿਤ ਕਰਦਾ ਹੈ। ਉਸ ਦੀ ਹਾਲਤ ਜੀਵਨ-ਮੁਕਤੇ ਵਾਲੀ ਹੁੰਦੀ ਹੈ ਜਿਸ ਲਈ ਨਿੱਜੀ ਤੌਰ ਪੁਰ ਕਰਮ ਕਰਨ ਦੀ ਲੋੜ ਨਹੀਂ ਹੁੰਦੀ ਪਰ ਰੱਬੀ ਹੁਕਮ ਦੁਆਰਾ ਉਸ ਦੇ ਕਰਮ ਸਮਾਜਿਕ ਕਲਿਆਣ ਲਈ ਹੁੰਦੇ ਹਨ ਅਤੇ ਵਿਅਕਤੀਗਤ ਮੁਕਤੀ ਪਿਛੋਂ ਸਰਵ-ਮੁਕਤੀ ਲਈ, ਸਮੂਹ ਮਾਨਵਤਾ ਦੇ ਕਲਿਆਣ ਲਈ ਉਹ ਕਰਮ ਕਰਦਾ ਹੈ। 'ਜਪੁਜੀ' ਵਿਚ ਅਜਿਹੇ ਗੁਰਮੁਖ਼ ਦੇ ਕਰਮ ਦਾ ਵੇਰਵਾ ਇੰਜ ਦਿੱਤਾ ਗਿਆ ਹੈ :

ਮੰਨੈ ਪਾਵਹਿ ਮੋਖੁ ਦੁਆਰ ॥ ਮੰਨੈ ਪਰਵਾਰੈ ਸਾਧਾਰੁ ॥
ਮੰਨੈ ਤਰੈ ਤਾਰੇ ਗੁਰਸਿਖ ॥ ਮੰਨੈ ਨਾਨਕ ਭਵਹਿਨ ਭਿਖ ॥
ਐਸਾ ਨਾਮੁ ਨਿਰੰਜਨ ਹੋਇ ॥ ਜੇ ਕੋ ਮੰਨਿ ਜਾਣੈ ਮੰਨਿ ਕੋਇ ॥

ਇਸ ਉਚੇਰੀ ਮੰਜ਼ਲ ਪੁਰ ਪੁਜਣ ਲਈ ਭਾਵ ਜੀਵਨ-ਮੁਕਤੀ ਦੀ ਪਦਵੀ ਪ੍ਰਾਪਤ ਕਰਨ ਲਈ ਸਾਧਕ ਲਈ ਪ੍ਰਥਮ ਲੋੜ ਆਂਤ੍ਰਿਕ ਅਮੀਰੀ ਪੈਦਾ ਕਰਨ ਦੀ ਹੈ। ਇਸ ਲਈ ਵੱਖੋ ਵੱਖ ਸਾਧਨਾਂ ਮਾਰਗ ਨਿਸਚਿਤ ਕੀਤੇ ਹੋਏ ਹਨ। ਇਨ੍ਹਾਂ ਵਿਚ ਕਿਸੇ ਇਕ ਸਾਧਨ ਨੂੰ ਅਪਨਾ ਕੇ ਸਾਧਕ ਤਪੱਸਿਆ ਜਾਂ ਸਾਧਨਾ ਕਰਦਾ ਹੈ। ਇਸ ਸਾਧਨਾਂ ਵਿਚ ਮੁਗਧ ਹੋਏ ਸਾਧਕ ਨੂੰ ਕਈ ਪਰਕਾਰ ਦੇ ਅਧਿਆਤਮਕ ਚਿੰਨ੍ਹ ਦ੍ਰਿਸ਼ਟੀਗੋਚਰ ਹੁੰਦੇ ਹਨ। ਇਹ ਸੰਕੇਤ ਸਾਧਨਾ ਮਾਰਗ ਦੇ ਸਹੀ ਹੋਣ ਦੇ ਸੂਚਿਕ ਹੁੰਦੇ ਹਨ ਅਤੇ ਇਨਾਂ ਮੀਲ-ਪੱਥਰਾਂ ਨੂੰ ਦੇਖ ਦੇਖ ਕੇ ਸਾਧਕ ਅਧਿਆਤਮਕ-ਮਾਰਗ ਪੁਰ ਅਗਾਂਹ ਵੱਧਦਾ ਜਾਂਦਾ ਹੈ।

ਜੀਵਨ-ਮੁਕਤਾ, ਗੁਰਮੁਖ, ਗੁਰਸਿਖ, ਪੰਚ, ਸਾਧ, ਸੰਤ ਜਾਂ ਬ੍ਰਹਮ-ਗਿਆਨੀ ਆਦਿਕ ਥੋੜ੍ਹੇ ਬਹੁਤੇ ਫ਼ਰਕ ਨਾਲ ਲਗ ਪਗ ਸਮਾਂਨਾਂਤਰ ਸ਼ਬਦ ਹਨ। ਇਹਨਾਂ ਜੀਉਂਦਿਆਂ, ਜੀਉਂਦਿਆਂ ਵੱਖੋ ਵੱਖ ਅਧਿਆਤਮਕ-ਮਾਰਗਾਂ ਪੁਰ ਚਲਦਿਆਂ ਹੋਇਆਂ ਸ਼ਰੀਰਕ ਜਾਮੇ ਵਿਚ ਹੀ ਅਧਿਆਤਮਕ-ਪੂਰਣਤਾ ਪ੍ਰਾਪਤ ਕਰ ਲਈ ਹੁੰਦੀ ਹੈ। ਅਧਿਆਤਮਕ-ਮਾਰਗ ਪੁਰ ਇਹਨਾਂ ਸਾਂਧਕਾਂ ਨੂੰ ਕਈ ਪ੍ਰਕਾਰ ਦੇ ਪ੍ਰਤੀਕ, ਸੰਕੇਤ ਜਾਂ ਅਧਿਆਤਮਕ-ਦ੍ਰਿਸ਼ ਦੇਖਣ ਵਿਚ ਆਉਂਦੇ ਹਨ ਜਿਨ੍ਹਾਂ ਦੁਆਰਾ ਇਨ੍ਹਾਂ ਦੀ ਸਹੀ ਅਧਿਆਤਮਕ ਸੇਧ ਦੀ ਪੁਸ਼ਟੀ ਹੁੰਦੀ ਰਹਿੰਦੀ ਹੈ। ਇਹਨਾਂ ਦ੍ਰਿਸ਼ ਜਾਂ ਪ੍ਰਤੀਕਾਂ ਨੂੰ ਅਧਿਆਤਮਕ-

*ਡਾ: ਨਿਰਮਲ ਸਿੰਘ, ਗਿੱਲ, ਪ੍ਰਿੰਸੀਪਲ, ਗੁਰੂ ਨਾਨਕ ਦੇਵ ਯੂਨੀਵਰਸਿਟੀ ਕਾਲਿਜ, ਜਾਲੰਧਰ

ਮਾਰਗ ਪੁਰ ਮੀਲ ਪੱਥਰ ਕਈ ਪ੍ਰਕਾਰ ਦੇ ਹੋ ਸਕਦੇ ਹਨ ਪਰ ਇਹਨਾਂ ਵਿਚੋਂ ਡਾ: ਰਾਣਾਡੇ ਦੀ ਵੰਡ ਅਨੁਸਾਰ ਇਹ ਦ੍ਰਿਸ਼ ਜਾਂ ਪ੍ਰਤੀਕ ਪ੍ਰਸਿਧ ਹਨ :

1. ਬਿਬੇਕ-ਬੁਧ ਅਤੇ ਕਰਾਮਾਤੀ-ਸ਼ਕਤੀ ਪੈਦਾ ਹੋਣ ਦਾ ਅਹਿਸਾਸ ।
2. ਨਵਨਿਧਿ-ਨਾਮ, ਪ੍ਰਭੂ ਦੀ ਮਿਹਰ ਅਤੇ ਮਹਾਂ-ਅਨੰਦ ।
3. ਫੋਟੋ-ਅਨੁਭਵ, ਦ੍ਰਿਸ਼ਟੀ ਤੇ ਹੋਰ ਇੰਦ੍ਰਿਆਂ ਨਾਲ ਸੰਬੰਧਿਤ ਅਨੁਭਵ, ਸੁਆਦ, ਸ਼ਕਤੀ ਅਤੇ ਸ੍ਰਵਣ ਦੇ ਅਨੁਭਵ ਆਦਿਕ ।
4. ਰੱਬੀ ਨੂਰ ਦਾ ਦੀਦਾਰ, ਅੰਮਿਉਂ-ਰਸ ਦਾ ਸੁਆਦ ਅਤੇ ਅਨਹਦਾ-ਨਾਦ ਦੀ ਝੁਣਕਾਰ ਸੁਣਨੀ, ਕੀਰਤਨ-ਰਸ, ਮਿਠਾਸ ਤੇ ਸੁਗੰਧੀ ਦਾ ਅਨੁਭਵ, ਰੂਹਾਨੀ ਮਸਤੀ, ਪਤੀ ਪਤਨੀ ਵਾਲੇ ਸੰਜੋਗ ਦਾ ਅਨੁਭਵ ।
5. ਕਾਲ-ਮੁਕਤ ਹੋਣਾ, ਪ੍ਰਭੂ ਦੀ ਨੇੜਤਾ ਦਾ ਅਹਿਸਾਸ, ਸਿਰੋਪਾ ਬਖਸ਼ਸ਼, ਪ੍ਰਭੂ ਦੇ ਦਰਬਾਰ ਦੀ ਹਜ਼ੂਰੀ ਪ੍ਰਭੂ-ਦਰਸ਼ਨ, ਮੁਕਤੀ-ਦਰ ਪੁਰ ਪਹੁੰਚਣਾ ਅਤੇ
6. ਪੂਰਣ ਅਭੇਦਤਾ ।

ਗੁਰਸਿਖ ਦੀ ਪ੍ਰਾਪਤੀ ਤੇ ਮਾਨਸਿਕ ਝੁਕਾਉ ਅਨੁਸਾਰ ਕੋਈ ਵੀ ਸੰਕੇਤ, ਪ੍ਰਤੀਕ ਜਾਂ ਦ੍ਰਿਸ਼ ਸਾਕਾਰ ਹੋ ਸਕਦਾ ਹੈ। ਉਦਾਹਰਣ ਵਜੋਂ ਪ੍ਰਭੂ ਜਾਂ ਇਸ਼ਟ-ਸਰੂਪ ਪੁਰ ਦ੍ਰਿਸ਼ਟੀ ਇਕਾਗਰ ਕਰਨ ਨਾਲ ਇਸ਼ਟ-ਦੇਵ ਦਾ ਸਾਕਾਰ ਸਰੂਪ ਸਾਹਮਣੇ ਆ ਸਕਦਾ ਹੈ। ਪੂਰਣ ਵਿਸ਼ਵਾਸ ਦੁਆਰਾ ਧੰਨੇ ਭਗਤ ਦਾ ਕੰਮ ਕਾਜ ਪ੍ਰਭੂ ਆਪ ਕਰ ਸਕਦਾ ਹੈ। ਕਰਾਮਾਤੀ ਸ਼ਕਤੀਆਂ ਪੈਦਾਂ ਹੋ ਸਕਦੀਆਂ ਹਨ ਜਿਹਨਾਂ ਨੂੰ ਕਈ ਗਿਆਨੀ ਪੁਰਸ਼ ਕੇਵਲ ਸੰਸਾਰਕ ਪਦਾਰਥਾਂ ਤੇ ਦੂਸਰਿਆਂ ਨੂੰ ਵਰ ਸਰਾਪ ਦੇਣ ਲਈ ਵਰਤ ਕੇ ਅਜਾਈਂ ਗਵਾ ਦੇਂਦੇ ਹਨ। ਰੱਬੀ ਨੂਰ ਦੇ ਦੀਦਾਰੇ ਮੋਤੀਆਂ ਦੀ ਵਰਖਾ, ਅਨਹਦਾ ਨਾਦ ਸੁਨਣਾ ਤੇ ਅਸਚਰਜ ਸੁਗੰਧੀ ਮਾਨਣੀ ਆਦਿਕ ਤਜਰਬੇ ਸੰਤਾਂ ਫਕੀਰਾਂ ਤੇ ਜੀਵਨ-ਮੁਕਤਾ ਪੁਰਸ਼ਾਂ ਦੇ ਜੀਵਨ ਵਿਚ ਆਉਂਦੇ ਰਹਿੰਦੇ ਹਨ। ਪਰ ਇਹਨਾਂ ਨੂੰ ਗੂੰਗੇ ਦੀ ਮਠਿਆਈ ਖਾਣ ਨਾਲ ਤਸ਼ਬੀਹ ਦੇਂਦੇ ਹਨ ਜਿਸ ਸੁਆਦ ਨੂੰ ਮਾਣਿਆਂ ਤਾਂ ਜਾ ਸਕਦਾ ਹੈ ਪਰ ਦੱਸਿਆ ਨਹੀਂ ਜਾ ਸਕਦਾ।

ਰਾਣਾ ਸੂਰਤ ਸਿੰਘ ਵਿਚ ਵੀ ਰਾਣੀ ਰਾਜ ਦੇ ਜੀਵਨ-ਅਨੁਭਵ ਵਿਚ ਅਜਿਹੇ ਤਜਰਬੇ, ਬਿੰਬ, ਦ੍ਰਿਸ਼-ਆਦਿਕ ਆਉਂਦੇ ਹਨ ਅਤੇ ਇਸ ਮਹਾਂ-ਕਾਵਿ ਵਿਚ ਕਰੀਬ ਕਰੀਬ ਇਹਨਾਂ ਸਾਰਿਆਂ ਦਾ ਹੀ ਜ਼ਿਕਰ ਮਿਲ ਜਾਂਦਾ ਹੈ। ਇਹ ਸਾਰੇ ਪੱਖ ਅਧਿਆਤਮਕ ਮਾਰਗ ਦੇ ਸਹੀ ਹੋਣ ਦੇ ਤੇ ਸਾਧਕ ਦੇ ਠੀਕ ਸੇਧ ਵਿਚ ਵਧਣ ਦੇ ਸੂਚਕ ਹਨ। ਰਾਣਾ ਸੂਰਤ ਸਿੰਘ ਅਤੇ ਰਾਣੀ ਰਾਜ ਅਤੇ ਗੁਰਮੁਖ ਇਹਨਾਂ ਦ੍ਰਿਸ਼ਾਂ ਪ੍ਰਤੀਕਾਂ ਦੀ ਸੇਧ ਵਿਚ ਤੁਰਦੇ ਹੋਏ ਅੰਤ ਨੂੰ ਸੱਚ-ਖੰਡ ਨਿਵਾਸੀ ਬਣ ਜਾਂਦੇ ਹਨ। ਰਾਣੀ ਰਾਜ ਦਾ ਸਾਰਾ ਕਿਰਦਾਰ ਹੀ ਰੂਹਾਨੀ-ਮਸਤੀ ਵਾਲਾ ਤੇ ਰੂਹਾਨੀ ਬੇਹੋਸ਼ੀ ਵਾਲਾ ਹੈ ਜਿਸ ਨੂੰ ਦਰਸ਼ਨ ਦੀ ਪ੍ਰੀਭਾਸ਼ਾ ਵਿਚ Divine Lunacy ਆਖਿਆ ਜਾਂਦਾ ਹੈ।

ਇਹ ਬਿੰਬ ਜਾਂ ਪ੍ਰਤੀਕ ਛੇ ਹਿੱਸਿਆਂ ਵਿਚ ਵੰਡੇ ਜਾ ਸਕਦੇ ਹਨ।[1]

---

1. Dr. Gurcharan Singh Mehta—Rana Surat Singh—a study p, 87.

See also Dr. Ranade-Pathway to God in Hinidi, Kannada and Maratha Lit. series.

1. ਦ੍ਰਿਸ਼ਟੀਪਰਕ (Visual)
2. ਨਾਦਪਰਕ (Auditory)
3. ਸਪਰਸ਼ਪਰਕ (Tactual)
4. ਗੰਧਪਰਕ (Olfactory)
5. ਸਵਾਦਪਰਕ (Gustatory)
6. ਸੂਖਮਸ਼ਰੀਰਕ-ਅਨੁਭਵ (Astral)[1]

ਇਹਨਾਂ ਪੱਖਾਂ ਬਾਰੇ ਵਿਚਾਰ ਕਰਨ ਤੋਂ ਅਸੀਂ ਇਹਨਾਂ ਪੱਖਾਂ ਦੀ ਰੂਪਾਤਮਕ ਨੁਹਾਰ ਨਾਲ ਹੀ ਸੰਬੰਧਿਤ ਨਹੀਂ ਰਹਿਣਾ ਚਾਹੁੰਦੇ ਅਤੇ ਨਾ ਹੀ ਡਾ: ਮਹਿਤਾ ਵਾਲੀ ਵਿਆਖਿਆਂ ਸਾਡੀ* ਵਿਚਾਰਧਾਰਾ ਨਾਲ ਮੇਲ ਖਾਂਦੀ ਹੈ। ਅਸੀਂ ਇਹਨਾ ਪੱਖਾਂ ਨਾਲ ਸੰਬੰਧ ਰੱਖਣ ਵਾਲੀਆਂ ਟੂਕਾਂ ਰਾਣਾ ਸੂਰਤ ਸਿੰਘ ਮਹਾਂ ਕਾਵਿ ਵਿਚੋਂ ਦੇ ਕੇ ਹੀ ਸੰਤੁਸ਼ਟ ਨਹੀਂ ਹੋ ਜਾਣਾ ਚਾਹੁੰਦੇ ਸਗੋਂ ਇਹਨਾਂ ਦ੍ਰਿਸ਼ਾਂ, ਪ੍ਰਤੀਕਾਂ, ਸੰਕੇਤਾਂ ਨੂੰ ਅਧਿਆਤਮਕ-ਮਾਰਗ ਪੁਰ ਮੀਲ-ਪੱਥਰਾਂ ਦੇ ਤੌਰ ਪੁਰ ਦੇਖਣਾ ਚਾਹੁੰਦੇ ਹਾਂ। ਜੋ ਮਾਰਗ-ਦਰਸ਼ਨ ਕਰਦੇ ਹੋਣ ਅਤੇ ਸਾਧਕ ਨੂੰ ਸਹੀ ਸੇਧ ਵਿਚ ਵੱਧਣ ਦਾ ਭਰੋਸਾ ਤੇ ਸੰਤੁਸ਼ਟੀ ਦੇਂਦੇ ਹੋਣ। ਸਾਡੀ ਵਿਚਾਰ ਡਾ: ਰਾਣਾਂਡੇ ਦੀ ਵਿਚਾਰ-ਸ਼ੈਲੀ ਤੇ ਵਿਚਾਰ-ਪ੍ਰਬੰਧ ਨਾਲ ਮੇਲ ਖਾਂਦੀ ਹੈ। ਵਖੋ ਵੱਖ ਭਾਸ਼ਾਵਾਂ ਦੇ ਸਹਿਤ ਵਿਚੋਂ ਸੰਤਾਂ ਤੇ ਸਾਧਕਾਂ ਦੀ ਬਾਣੀ ਲੈ ਕੇ ਡਾ: ਰਾਣਾਡੇ ਨੇ ਉਹਨਾਂ ਦੇ ਅਨੁਭਵ

---

1. Swami Abhedananda—Life beyond death.

*ਮਹਾਂ ਕਾਵਿ ਰਾਣਾ ਸੂਰਤ ਸਿੰਘ ਇਕ ਅਧਿਐਨ—ਲੇਖਕ ਡਾ: ਗੁਰਚਰਨ ਸਿੰਘ ਮਹਿਤਾ PP-87-88-ਬਿੰਬਾਂ ਵਿਚੋਂ ਅਧਿਕ ਪ੍ਰਸਿਧੀ ਦ੍ਰਿਸ਼ਟੀਪਰਕ ਬਿੰਬ ਦੀ ਹੈ। 'ਰਾਣਾ ਸੂਰਤ ਸਿੰਘ' ਵਿਚ ਦ੍ਰਿਸ਼ਟੀਪਰਕ ਬਿੰਬ ਕਾਫੀ ਮਿਲਦੇ ਹਨ।

1. ਏਸ ਚਾਂਦਨੀ ਵਿਚ ਨਿਖਰੀ ਰਾਤ ਓ, ਚੁਪ ਦੇ ਰਥ ਤੇ ਬੈਠ ਤੁਰੇ ਮਲਕੜੇ ਜਿਉਂ ਅਤਿ ਡੂੰਘੇ ਥਾਉਂ ਪਾਣੀ ਰੌ ਵਹੇ। (ਪੰਨਾ ੧੪੮)

2. "ਪਲੋਪਲੀ ਨੂੰ ਹੋਰ ਸੂਰਜ ਛਪਸੀ" ਸੁਣ ਇਹ ਮਾੜੀ ਸੋਅ ਧੁਪ ਵਿਆਕਲੀ ਦੌੜੀ ਨਾਲੋਂ ਨਾਲ ਮਗਰੇ ਕੰਤ ਦੇ। (ਪੰਨਾ ੪੧)

ਇਨ੍ਹਾਂ ਉਦਾਹਰਣਾਂ ਵਿਚ ਚੁਪ ਦੇ ਰਥ ਤੇ ਬੈਠ ਕੇ ਰਾਤ ਦੇ ਮਲਕੜੇ ਤੁਰਨਾ, ਸੂਰਜ ਦੇ ਛਪਣ ਦੀ ਸੋਅ ਸੁਣ ਕੇ ਧੁਪ ਦਾ ਵਿਆਕੁਲ ਹੋਣਾ...ਜੋ ਦ੍ਰਿਸ਼ਟੀਪਰਕ ਬਿੰਬ ਉਲੀਕੇ ਹਨ, ਇਹ ਸਾਕਾਰ ਤਸਵੀਰਾਂ ਸਾਡੀਆਂ ਅੱਖਾਂ ਸਾਮ੍ਹਣੇ ਲਟਕਣ ਲਗ ਪੈਂਦੀਆਂ ਹਨ। ਇਨ੍ਹਾਂ ਦ੍ਰਿਸ਼ ਬਿੰਬਾਂ ਵਿਚ ਗਤੀ, ਪਰੀਵਰਤਨ ਨੂੰ ਵੀ ਸਪਸ਼ਟਤਾ ਨਾਲ ਪ੍ਰਤੀਬਿੰਬਤ ਕੀਤਾ ਗਿਆ ਹੈ...

ਨਾਦਪਰਕ ਬਿੰਬ : ਅਤਿ ਠੰਡੀ ਇਹ ਪੌਣ ਹਡ ਕੜਕਾਵਾਂਦੀ, ਦੰਦ ਦੰਦਾਂ ਦੇ ਨਾਲ ਕੜ ਕੜ ਵਜਦੇ। (ਪੰਨਾ ੬੭)

ਇਹ ਬਿੰਬ ਬਾਹਿਰੀ ਹਨ ਆਂਤ੍ਰਿਕ ਨਹੀਂ। ਇਸ ਲਈ ਇਹ ਅਧਿਆਤਮਕ ਬਿੰਬ ਜਾਂ ਪ੍ਰਤੀਕ ਨਹੀਂ ਕੇਵਲ ਕਵਿਤਾ ਦੇ ਸ਼ਿੰਗਾਰ ਦੇ ਸੂਚਕ ਹਨ।

ਵਿਚ ਉਪਰੋਕਤ ਪੱਖ ਦੇਖੇ ਹਨ ਅਤੇ ਇਹਨਾਂ ਨੂੰ ਸਾਧਨਾ—ਮਾਰਗ ਦੀ ਸਹੀ ਸੇਧ ਦਾ ਸੂਚਕ ਮੰਨਿਆ ਹੈ। ਉਦਾਹਰਣ ਵਜੋਂ :

1. **ਦ੍ਰਿਸ਼ਟੀਪਰਕ :**

ਕੰਨੜਾ ਕਵੀ ਸੰਤ ਗੁਰੂਸਿੱਧ ਆਪਣੀ ਬਾਣੀ ਵਿਚ 'ਅਧਿਆਤਮਕ-ਬਿੰਦੂ' ਸਾਧਨਾ ਸਮੇਂ ਨਜ਼ਰ ਆਉਣ ਦਾ ਜ਼ਿਕਰ ਕਰਦਾ ਹੈ। ਇਹ ਇਕ ਪ੍ਰਕਾਰ ਦਾ ਆਤਮਕ-ਕਣ ਕਿਹਾ ਜਾ ਸਕਦਾ ਹੈ।[1] ਇੰਜ ਹੀ ਗਿਆਨੇਸ਼ਵਰ ਨੂੰ ਮੋਤੀਆ ਦਾ ਜਾਲ ਦ੍ਰਿਟਸ਼ੀਗੋਚਰ ਹੁੰਦਾ ਹੈ।[2] ਸਰਪਭੂਸ਼ਨ ਨੂੰ ਮੋਤੀਆਂ ਦੀ ਮਾਲਾ ਦਿਸਦੀ ਹੈ। ਇਹ ਦ੍ਰਿਸ਼ਟੀਪਰਕ ਦੇ ਕੁਝ ਨਮੂਨੇ ਹਨ। ਇੰਜ ਹੀ ਜਲਦੀ ਹੋਈ ਅਗਨੀ ਦਾ ਦ੍ਰਿਸ਼ ਬਿਜਲੀ ਦਾ ਚਮਕਾਰਾ, ਆਦਿ ਦੇ ਦ੍ਰਿਸ਼ ਨਜ਼ਰ ਆ ਸਕਦੇ ਹਨ। ਕਨੜਾ ਸੰਤਾਂ ਦੇ ਅਨੁਭਵਾਂ ਅਨੁਸਾਰ ਕ੍ਰੋੜਾਂ ਸੂਰਜਾਂ ਦੀ ਚੁੰਧਿਆਉ ਰੌਸ਼ਨੀ ਵੀ ਨਾਜ਼ਲ ਹੁੰਦੀ ਹੈ। ਪਰ ਇਸ ਵਿਚ ਕੁਝ ਵਧਾ ਕੇ ਗੱਲ ਕੀਤੀ ਗਈ ਪ੍ਰਤੱਖ ਦਿੱਸ ਆਉਂਦੀ ਹੈ। ਮਹੀਪਾਲ ਜੀਵਨ-ਮੁਕਤਾ ਦੇ ਤੌਰ ਪੁਰ ਪ੍ਰਭੂ ਦਰਸ਼ਨ ਹੋਣ ਦਾ ਜ਼ਿਕਰ ਕਰਦਾ ਹੈ। ਨਿਮਬਾਰਗੀ ਦੇ ਸੰਤ ਅਨੁਸਾਰ ਪ੍ਰਭੂ ਕਲਪ-ਬ੍ਰਿਛ ਤੇ ਪਾਰਸ-ਮਨੀ ਦੇ ਰੂਪ ਵਿਚ ਵੀ ਅਨੁਭਵ ਹੋ ਸਕਦਾ ਹੈ, ਹਿਰਦੇ ਵਿਚ ਨਿਵਾਸ ਕਰ ਸਕਦਾ ਹੈ ਤੇ ਰਿਧੀਆਂ ਸਿੱਧੀਆਂ ਬਖਸ਼ ਸਕਦਾ ਹੈ।[3] ਪੂਰਨਦਾਤਾਵਾਸ ਅਨੁਸਾਰ ਬ੍ਰਾਹਮਣ ਉਹ ਹੈ ਜੋ ਬ੍ਰਹਮਾ ਨੂੰ ਪ੍ਰਾਪਤ ਕਰੇ। ਉਹ ਪ੍ਰਭੂ ਨੂੰ ਸੁਆਸ ਸੁਆਸ ਚਿਤਵਦਾ ਹੈ, ਕਈ ਪ੍ਰਕਾਰ ਦੀਆਂ ਰੌਸ਼ਨੀਆਂ ਦੇਖਦਾ ਹੈ। ਬਸਾਵੇਸ਼ਵਰ ਦੇ ਸ਼ਰੀਰ ਦਾ ਰੋਮ ਰੋਮ ਪ੍ਰਭੂ-ਦਰਸ਼ਨ ਹਿੱਤ ਅੱਖਾਂ ਬਣ ਗਈਆਂ ਹਨ ਅਤੇ ਸੰਤ ਸ਼ਿਵਾਲਿੰਗਵ ਨੂੰ ਸਤਿਸੰਗਤ ਵਿਚ ਪ੍ਰਕਾਸ਼, ਨਾਦ ਤੇ ਰੰਗਾਂ ਦਾ ਅਨੁਭਵ ਹੁੰਦਾ ਹੈ।[4] ਇਸ ਪ੍ਰਕਾਰ ਦੇ ਅਨੇਕਾਂ ਅਨੁਭਵ ਹਿੰਦੀ ਸੰਤਾਂ, ਮਰਾਠਾ ਸੰਤਾਂ ਅਤੇ ਕੰਨੜਾ ਸੰਤਾਂ ਨੂੰ ਸਾਧਨਾਂ ਦੌਰਾਨ ਹੋਏ ਦੱਸੇ ਜਾਂਦੇ ਹਨ।[5]

ਰਾਣਾ ਸੂਰਤ ਸਿੰਘ ਮਹਾਂ-ਕਾਵਿ ਵਿਚ ਵੀ ਰਾਣੀ ਰਾਜ ਦੀ ਗੁਰਮਤਿ ਪਾਲਣਾ ਤੇ ਸਿੱਖੀ ਸਾਧਨਾ ਦੌਰਾਨ ਦ੍ਰਿਸ਼ਟੀਪਰਕ ਦੇ ਕਈ ਅਨੁਭਵ ਮਿਲਦੇ ਹਨ, ਜਿਹਨਾਂ ਵਿਚੋਂ ਕੁਝ ਕੁ ਦਾ ਉਦਾਹਰਣ ਮਾਤ੍ਰ ਜ਼ਿਕਰ ਕਰਨਾ ਹੀ ਯੋਗ ਹੋਵੇਗਾ।

ਰਾਣੀ ਰਾਜ ਦਾ ਪੰਜਾਂ-ਖੰਡਾਂ ਵਿਚ ਪ੍ਰਵੇਸ਼ ਅਤੇ ਪੁੱਗੇ ਹੋਏ ਪੁਰਸ਼ਾਂ ਦਾ ਦਰਸ਼ਨ ਤੇ ਰਾਣਾ ਸੂਰਤ ਸਿੰਘ ਦੇ ਦਰਸ਼ਨ, ਸੁੰਦਰੀ ਦੇ ਰੂਪ ਵਿਚ ਰੂਹਾਂ ਆਦਿਕ ਦ੍ਰਿਸ਼ਟੀਪਰਕ ਅਨੁਭਵਾਂ ਦੇ ਨਮੂਨੇ ਹਨ।

ਬਾਗ਼ ਵਿਚ ਰਾਣੀ ਰਾਜ ਨੂੰ ਰਾਣਾ ਸੂਰਤ ਸਿੰਘ ਦਾ ਪ੍ਰਕਾਸ਼ ਦਿਸਦਾ ਹੈ (ਉਤਰ ਵਲੋਂ ਜਦ ਕਿ ਕੋਈ ਵੀ ਸੂਰਜ, ਚੰਦ ਜਾਂ ਤਾਰੇ ਜਾਂ ਧਰੂ ਨਹੀਂ ਚਮਕ ਰਹੇ ਹੁੰਦੇ) ਰਾਣੀ ਲਈ ਇਹ ਪ੍ਰਕਾਸ਼ :

'ਪਰ ਹੋਵੇ ਪਰਕਾਸ਼, ਸੂਰਤ ਸਿੰਘ ਦਾ
ਅਸਲੀ, ਅਜ਼ਲੀ, ਤੇਜ ਧੁਰ ਤੋਂ ਆਇਆ।' (ਪੰਨਾ : 44)

---

1. R, D. Ranade—Pathway to God in Kannada Literature. P. 231
2. Ibid P. 233 : Ibid P. 234.
3. Ibid P. 241.
4. Ibid P. 248.
5. Ibid PP. 249, 253, 255, 256, 257, 258, 259.

ਸਾਰੀ ਸੰਗਤ ਫੇਰ ਦਿਸੀ ਗਾਂਵਦੀ,
ਗਾਉਂ ਰਹੀ ਸੀ ਸ਼ਬਦ ਸੁਹਾਵਣਾ

... ... ... ... ...

ਫਿਰ ਮੈਂ ਨੈਣ ਪਸਾਰ ਵਾਹਵਾ ! ਦੇਖਿਆ,
ਬੈਠੇ ਕੰਤ ਸੁਜਾਨ ਵਿਚ ਵਿਚਾਲੜੇ
'ਮਾਨੋਂ ਦੇਣ ਉਪਦੇਸ਼ ਤਨ ਮਨ ਠਾਰਵਾਂ।

ਇਕ ਟੱਕ ਇਕ ਚਿਤ ਲਾਇ ਪੁਤਲੀ ਵਾਂਗ ਮੈਂ
ਰਹੀ ਦੇਖਦੀ ਕੰਤ ਪੁਤਲੀ ਬੰਨ੍ਹਕੇ।
ਚਿਤ ਵਿਚ ਆਵੇ ਚਾਉ ਅੱਗੇ ਜਾਇਕੇ
ਦਿਲ ਦਾ ਸਾਰਾ ਹਾਲ ਦਿਆਂ ਸੁਣਾਇ ਮੈਂ।
(ਪੰਨਾ 74)

ਭਾਈ ਵੀਰ ਸਿੰਘ ਜੀ ਨੇ ਰਾਣੀ ਰਾਜ ਦੇ ਪਤੀ ਨਾਲ ਮਿਲਾਪ ਦੀ ਅਕਹਿ ਤੇ ਤੀਬਰ ਅਵੱਸਥਾ ਨੂੰ ਦਰਸਾਣ ਲਈ 'ਉਡਾਰੀ' ਤੇ 'ਦਰਸ਼ਨ' ਵਾਲੇ ਪ੍ਰਸੰਗਾਂ ਵਿਚ ਦ੍ਰਿਸ਼ਟੀਪਰਕ ਦੇ ਕਈ ਦ੍ਰਿਸ਼ ਪੇਸ਼ ਕੀਤੇ ਹਨ। ਦਰਸ਼ਨ ਵਾਲੇ ਪ੍ਰਸੰਗ ਵਿਚ ਅਗੰਮੀ ਮੰਡਲਾਂ ਦਾ ਜੋ ਦ੍ਰਿਸ਼ ਤੇ ਵਾਤਾਵਰਣ ਰਾਣੀ ਰਾਜ ਨੇ ਦੇਖਿਆ ਹੈ ਉਸ ਦਾ ਵੇਰਵਾ ਡਾ: ਰਾਣਾਡੇ ਦੇ ਪ੍ਰਗਟਾਏ ਅਨੁਭਵਾਂ ਨਾਲ ਕਾਫੀ ਮਿਲਦਾ ਹੈ :

'ਸੀ ਇਕ ਤੇਜ ਪ੍ਰਕਾਸ਼—ਪੁੰਜ ਪ੍ਰਕਾਸ਼ ਦਾ,
ਬੇਹਦ ਅਗਮ ਅਥਾਹ ਪਾਰ ਉਰਾਰ ਨ,
ਝਲਕ ਡਲ੍ਹਕ ਚਮਕਾਰ ਜਾਇ ਨ ਝੱਲਿਆ,
ਲਹਿਰਾਂ ਖਾਵੇ ਐਉਂ ਕ੍ਰੋੜਾਂ ਬਿਜਲੀਆਂ।
(ਪੰਨਾ 28)

ਬਿਜਲੀਆਂ ਤੇ ਕ੍ਰੋੜਾਂ ਸੂਰਜਾਂ ਦੇ ਬਿੰਬ ਅਸੀਂ ਕਨੜਾ ਸੰਤਾਂ ਦੀ ਬਾਣੀ ਵਿਚ ਵਿਚਾਰ ਆਏ ਹਾਂ। ਇਹੋ ਅਨੁਭਵ ਏਥੇ ਵੀ ਹੈ। ਅਧਿਆਤਮਕ-ਮਾਰਗ ਪੁਰ ਕਰੀਬ ਕਰੀਬ ਸਾਰੇ ਹੀ ਅਨੁਭਵ ਪਰਸਪਰ ਸਮਾਨਤਾ ਰੱਖਦੇ ਹਨ। ਦੂਸਰੇ ਸਾਧਕਾਂ ਵਾਂਗ ਰਾਣੀ ਰਾਜ ਨੂੰ ਵੀ ਦਸਾਂ ਗੁਰੂ ਸਾਹਿਬਾਨ ਦੇ ਦਰਸ਼ਨ ਹੁੰਦੇ ਹਨ :

'ਤਖਤ ਇਕ ਤੇਜ ਸਰੂਪ ਉਸ ਤੇ ਰਾਜਦੇ,
ਦਸ ਪਾਤਿਸ਼ਾਹੀਆਂ ਆਪ ਸਤਿਗੁਰ ਸੋਹਿਣੇ।
ਤੇਜੋਂ ਤੇਜ ਵਧੀਕ ਸਭ ਤੋਂ ਵੱਧਕੇ,
ਗਯਾਨ ਤੇਜ ਤੋਂ ਵੱਧ ਉਹਨਾਂ ਸਰੂਪ ਸੀ।

ਦਿਸਣ ਇੱਕੋ ਰੂਪ ਪਰ ਦਸ ਭਾਸਦੇ
ਚਰਨਾਂ ਕਮਲਾਂ ਵਿਚ ਮੱਤਾ ਪ੍ਰੇਮ ਦਾ,
ਰਾਜ ਰਿਹਾ ਸੀ ਆਪ ਸਾਈਂ ਮੇਰੜਾ

(ਪੰਨਾਂ 31)

ਸ਼ਬਦ ਤੇ ਅਰਥ ਦਾ ਗੂੜ੍ਹਾ ਸੰਬੰਧ ਮੰਨਿਆ ਗਿਆ ਹੈ। ਸ਼ਬਦ-ਕੀਰਤਨ ਦੁਆਰਾ ਸ਼ਬਦ ਦੇ ਅਰਥ ਸਾਕਾਰ ਹੋ ਸਕਦੇ ਹਨ ਅਤੇ ਇਹ ਦ੍ਰਿਸ਼ ਵੀ ਦ੍ਰਿਸ਼ਟੀਪਰਕ ਅਨੁਭਵ ਹੈ। ਉਦਾਹਰਣ ਵੇਖੋ :

ਖੁਲ੍ਹੇ ਕਬੂਤਰ ਵਾਂਙ ਸੁਰਤ ਉਡਾਰੀਆਂ,
ਮਾਰ ਮਾਰ ਕੇ ਢੇਰ ਚੜ੍ਹੀ ਉਤਾਂਹ ਨੂੰ
ਸਾਈਂ ਚਰਨਾਂ ਵਿਚ ਜ਼ਾ ਕੇ ਸੀ ਫਸੀ।
ਕਲਗੀਆਂ ਵਾਲਾ ਕੰਤ, ਦਿੱਸੇ ਸਾਮ੍ਹਣੇ।

(ਪੰਨਾ 144)

## 2. ਨਾਦਰਪਾਦ

ਅਧਿਆਤਮਕ-ਪੂਰਣਤਾ ਦੀ ਪ੍ਰਾਪਤੀ ਕਰ ਲੈਣ ਵਾਲੇ ਗੁਰਮੁਖ ਤੇ ਮੁਕਤ ਆਤਮਾਵਾਂ ਨੂੰ ਅਨਹਦ ਨਾਦ ਸੁਣਾਈ ਦੇਂਦਾ ਹੈ। ਇਹ ਨਾਦ ਸੱਚੇ ਪ੍ਰਭੂ ਦੀ ਪ੍ਰਾਪਤੀ ਦਾ ਸਾਧਨ ਬਣਦਾ ਹੈ। ਸਵਾਮੀ ਚੀਦਾ ਨੰਦ ਜੀ ਦਸਦੇ ਹਨ ਕਿ ਜਦ ਅਨਹਦਾ ਨਾਦ ਭਾਵ ਅਧਿਆਤਮਕ-ਧਵਨੀਆਂ ਸੁਣਨ ਲਗਦੀਆਂ ਹਨ ਤਾਂ ਮਨ ਤੇ ਇੰਦ੍ਰੀਆਂ ਕੰਮ ਕਰਨਾ ਬੰਦ ਕਰ ਦੇਂਦੇ ਹਨ ਤੇ ਨਿਕਾਰਾਤਮਕ ਸ਼ਕਤੀਆਂ ਜਾਂ ਭਾਵਨਾਵਾਂ ਦਾ ਵਿਨਾਸ਼ ਹੋ ਜਾਂਦਾ ਹੈ।[1] ਪ੍ਰਕਾਸ਼ ਤੇ ਅਨਹਦਾ ਨਾਦ ਦਾ ਸੁਮੇਲ ਹੋਇਆ ਪ੍ਰਤੀਤ ਹੁੰਦਾ ਹੈ[2]। ਸਾਧਕ ਵੇਖ ਰਿਹਾ ਹੈ ਜਾਂ ਸੁਣ ਰਿਹਾ ਹੈ, ਇਸ ਦਾ ਪਤਾ ਨਹੀਂ ਲਗਦਾ। ਦੋਹਾਂ ਦਾ ਬੱਝਵਾਂ ਪ੍ਰਭਾਵ ਰੂਪਮਾਨ ਹੁੰਦਾ ਹੈ।

ਮਹੀਪਤੀ, ਪ੍ਰਕਾਸ਼, ਅਨਹਦਾ ਨਾਦ ਨਾਲ ਅਮਿਊਰਸ ਵੀ ਸੁਮਿਲਤ ਕਰਦਾ ਹੈ ਤੇ ਇਹਨਾਂ ਤਿੰਨਾਂ ਦੀ ਪ੍ਰਾਪਤੀ ਸਾਧਸੰਗਤਿ ਵਿਚ ਹੁੰਦੀ ਹੈ। ਉਹ ਬਾਰਾਂ ਪ੍ਰਕਾਰ ਦੇ ਨਾਦਾਂ ਦੀ ਗਿਆਤ ਦੇਂਦਾ ਹੈ ਜੋ ਪੂਰੇ ਆਸਮਾਨ ਪੁਰ ਛਾਏ ਹੁੰਦੇ ਹਨ। ਸਾਧਾਰਣ ਤੌਰ ਪੁਰ ਦਸ ਨਾਦ ਮੰਨੇ ਗਏ ਹਨ।[3] ਇਹਨਾਂ ਦੇ ਸਾਧਕ ਦੇ ਮਨ ਵਿਚ ਪ੍ਰਕਾਸ਼ ਕਾਰਣ, ਰੂਹਾਨੀ ਮਸਤੀ ਪ੍ਰਸੰਨਤਾ ਜਾਂ ਆਨੰਦ ਦਾ ਅਨੁਭਵ ਹੁੰਦਾ ਹੈ। ਅਧਿਆਤਮਿਕ-ਪੂਰਣਤਾ ਦਾ ਤਕਾਜ਼ਾ ਹੈ ਕਿ ਸਾਧਕ ਇਸ ਅਨੁਭਵ ਪ੍ਰਾਪਤੀ ਦੇ ਯੋਗ ਹੋਵੇ। ਇਹਨਾਂ ਸਾਰੇ ਉਦਾਹਰਣਾਂ ਤੋਂ ਪ੍ਰਾਪਤੀ ਦੇ ਸੂਚਕ ਨਾਦਪਰਕ ਅਨੁਭਵ, ਪ੍ਰਕਾਸ਼, ਅਨਹਦਾ ਨਾਦ ਤੇ ਅਮਿਊਰਸ ਵਾਲੇ ਹਨ। ਰਾਣਾ ਸੂਰਤ ਸਿੰਘ ਵਿਚ ਵੀ ਇਹਨਾਂ ਅਨੁਭਵਾਂ ਦਾ ਪ੍ਰਾਪਤੀ-ਮਾਰਗ ਪੁਰ ਜ਼ਿਕਰ ਆਉਂਦਾ ਹੈ :

1. ਮੇਰੀ ਖੁਲ੍ਹੀ ਜਾਗ, ਪਰ ਕੰਨ ਗੂੰਜਦੇ :
'ਪਾਤਸਾਹੀ ਪਾਤਸ਼ਾਹ ਮੁੜ ਮੁੜ ਆਖਦੇ :

---

1. R. D. Ranade–Pathway to God in Kannada Lit, P, 243·
2. Ibid P. 244.
3. Ibid P. 247.

ਸਿਖ ਲੈ ਸਿਫਤ ਸਲਾਹ ਏਥੋਂ ਸਿੱਖਿਆ,
ਪਰ ਮੈਲ਼ ਏ ਵਾਕ ਕੰਨੀਂ ਗੂੰਜਦੇ।

(ਪੰਨਾ 79)

2. ਦੂਰੋਂ ਆਈ ਵਾਜ ਪਯਾਰੀ ਜੰਗਲੋਂ—
ਸਤਿਗੁਰ ਜੀ ਦਾ ਵਾਕ ਪ੍ਰੇਮੀ ਸਿੰਘ ਕੋ,
ਆਸਾ ਰਾਗ ਵਿਚਾਲ ਗਾਵੇ ਸੋਹਿਣਾ।
ਖਬਰ ਨਹੀਂ ਸੀ ਕੌਣ, ਕਿਉਂ ਸੀ ਗਾ ਰਿਹਾ :

(ਪੰਨਾ 80)

3. ਗਾਵਣ ਰਾਗੀ ਵਾਕ ਜੋ ਸਨ ਦਿੱਸਦੇ,
ਏ ਗਾਂਦੇ ਸਨ ਨਾਲ ਪਰ ਅਣ-ਦਿੱਸਦੇ

(ਪੰਨਾ I44)

4. ਅਨਹੱਦਾ ਨਾਦ ਦਾ ਨਮੂਨਾ :
ਫ਼ਿਰ ਇਕ ਆਈ ਵਾਜ ਸੁੰਦਰ ਗੂੰਜਦੀ
ਜਿਕਰ ਹੋਵੇ ਰਾਗ ਆਪੇ ਬੋਲਦਾ
ਮੇਰੋ ਮਾਧਉ ਜੀ ਸਤਿਸੰਗਤ ਮਿਲੇ ਸੁ ਤਰਿਆ ॥ (ਗੁ: ਮ: ੫)

5. ਸੱਚ ਦੀ ਸੱਤਾ ਸਤਿ ਵਸਦੀ ਜੀਭ ਤੇ,
ਸੱਤਾ ਤਿਸ ਦੇ ਵਾਕ ਵਿਚ ਆ ਜਾਂਵਦੀ,
ਜੋ ਆਖੇ ਸੋ ਸੱਚ ਹੈ ਹੋ ਜਾਂਵਦਾ।

(ਪੰਨਾ 165)

ਉਪ੍ਰੋਕਤ ਸਾਰੇ ਅਨੁਭਾਵਾਂ ਵਿਚ ਦੂਸਰੇ ਸੰਤ ਕਵੀਆਂ ਵਾਂਗ ਨਾਦਪਰਕ ਦੇ ਨਮੂਨੇ ਆ ਗਏ ਹਨ ਜਿਵੇਂ ਕਰਮਵਾਰ :

1 ਵਿਚ ਵਾਕਾਂ ਦੀ ਗੂੰਜ ਤੇ ਕੰਨਾ ਦਾ ਗੂੰਜਣਾ ਤੇ 'ਪਾਤਸ਼ਾਹੀ ਪਾਤਸ਼ਾਹ' ਦਾ ਅਲਾਪ ਸੁਣਨਾ।

2 ਵਿਚ ਸਤਿਗੁਰਾਂ ਜੀ ਦਾ ਵਾਕ ਸੁਣਨਾ ਪਰ ਇਸ ਗੱਲ ਦੀ ਖਬਰ ਨਾ ਹੋਣੀ ਕਿ ਕੌਣ ਗਾ ਰਿਹਾ ਹੈ ਭਾਗ ਅਗੰਮੀ ਆਵਾਜ਼।

3 ਗਾਇਣ ਅਣ-ਦਿਸਦਾ ਹੈ।

4 ਵਿਚ ਅਨਹੱਦਾ ਨਾਦ ਹੈ।

5 ਵਿਚ, ਸੱਚ ਵਾਕ ਵਿਚ ਆ ਜਾਂਦਾ ਹੈ ਅਤੇ ਕਰਾਮਾਤੀ ਸ਼ਕਤੀ ਰੱਖਦਾ ਹੈ।

ਰਾਣੀ ਰਾਜ ਲਗਾਤਾਰ ਇਕ ਪੜਾ ਤੋਂ ਦੂਸਰੇ ਉਚੇਰੇ ਪੜਾ ਵਿਚ ਅਧਿਆਤਮਕ-ਵਿਕਾਸ ਕਰਦੀ ਜਾ ਰਹੀ ਹੈ ਅਤੇ ਵਖੋ ਵਖ ਪੜਾਵਾਂ ਪੁਰ ਉਸ ਨੂੰ ਅਧਿਆਤਮਕ-ਪ੍ਰਾਪਤੀ ਦੇ ਅਨੁਕੂਲ ਅਨੁਭਵ ਹੁੰਦੇ ਹਨ। ਇਹਨਾਂ ਦਾ ਸੁਵਿਸਤਾਰ ਵਰਨਣ ਭਾਈ ਵੀਰ ਸਿੰਘ ਜੀ ਨੇ ਕੀਤਾ ਹੈ ਪਰ ਅਸੀਂ ਏਥੇ ਕੇਵਲ

ਉਦਾਹਰਣ ਮਾਤਰ ਟੂਕਾਂ ਦੇ ਕੇ ਹੀ ਬਹੁ–ਵਿਸਥਾਰ ਤੋਂ ਸੰਕੋਚ ਕੀਤਾ ਹੈ। ਦੂਸਰੇ ਪ੍ਰਦੇਸ਼ਾਂ ਦੇ ਸੰਤ ਕਵੀਆਂ ਦਾ ਜ਼ਿਕਰ ਕਰਨ ਤੋਂ ਭਾਵ ਏਨਾ ਹੀ ਹੈ ਕਿ ਅਧਿਆਤਮਕ ਤਜਰਬੇ ਤੇ ਅਨੁਭਵ ਮੂਲ ਰੂਪ ਵਿਚ ਸਮਾਨਤਾ ਰਖਦੇ ਹਨ।

3. **ਸਪਰਸ਼ਪਰਕ ਅਨੁਭਵ :**

ਮਿੱਥੀ ਗਈ ਵਿਉਂਤ ਅਨੁਸਾਰ ਪਹਿਲਾਂ ਅਸੀਂ ਕੱਨੜਾ ਕਵੀਆਂ ਦੇ ਅਨੁਭਵਾਂ ਦਾ ਜ਼ਿਕਰ ਕਰਾਂਗੇ। ਇਹ ਅਨੁਭਵ ਹਿੰਦੀ ਸੰਤ ਕਵੀਆਂ, ਮਰਾਠਾ ਸੰਤ ਕਵੀਆਂ ਆਦਿਕ ਸਾਰੇ ਪ੍ਰਾਂਤਾਂ ਦੇ ਸੰਤ ਕਵੀਆਂ ਦੇ ਅਨੁਭਵਾਂ ਨਾਲ ਮੇਲ ਖਾਂਦੇ ਹਨ। ਅਸੀਂ ਕੇਵਲ ਕੱਨੜਾ ਸੰਤਾਂ ਪੁਰ ਵਿਚਾਰ ਆਧਾਰਿਤ ਕੀਤੀ ਹੈ ਕਿਉਂ ਜੋ ਦੂਸਰੀਆਂ ਭਾਸ਼ਾਵਾਂ ਵਿਚੋਂ ਸੰਤ ਕਵੀਆਂ ਦੀਆਂ ਟੂਕਾਂ ਲੈਣੀਆਂ ਕੇਵਲ ਬਹੁ–ਵਿਸਤਾਰ ਅਤੇ ਬੇ–ਲੋੜਾ ਹੋਵੇਗਾ।

ਪੁਰਨਦਰਾਦਾਸ ਕਹਿੰਦਾ ਹੈ ਕਿ ਜਦ ਪ੍ਰਭੂ ਦੀ ਮਿਹਰ ਦੀ ਉਸ ਪੁਰ ਪੁਹਾਰ ਪਈ ਤਾਂ ਉਹ ਆਨੰਦਤ ਹੋ ਗਿਆ। ਉਸ ਦੇ ਦਿਲ ਵਿਚ ਆਨੰਦ ਦਾ ਉਮਾਹ ਏਨਾ ਵਧੀਕ ਸੀ ਕਿ ਉਹ ਇਸ ਨੂੰ ਪ੍ਰਗਟਾਣ ਤੋਂ ਅਸੱਮ੍ਰਥ ਸੀ। ਅੰਤ ਵਿਚ ਪੁਰਨਦਰਾਦਾਸ ਸਾਨੂੰ ਦਸਦਾ ਹੈ ਕਿ ਉਸ ਦੇ ਨਾਨਕਿਆਂ ਤੇ ਦਾਦਕਿਆਂ ਦੀਆਂ ਕੁਲਾਂ ਸ਼ੁਧ ਹੋ ਗਈਆਂ ਅਤੇ ਉਸ ਵਿਚ ਪਰਮਾਤਮਾ ਦਾ ਪ੍ਰਕਾਸ਼-ਸਰੂਪ ਵਿਦਮਾਨ ਹੋ ਗਿਆ ਹੈ।[1] ਇੰਜ ਹੀ ਉਮਾਦੀ ਦੇ ਸੰਤ, ਪੀਰ ਜਾਂ ਔਲੀਆ ਨੂੰ ਪ੍ਰਮਾਤਮਾ ਨੇ ਆਪਣਾ ਨਿਸ਼ਾਨ (ਝੰਡਾ) ਬਖਸ਼ਿਆ ਤਾਂ ਜੋ ਉਹ ਬਿਨਾਂ ਰੁਕਾਵਟ ਜੀਵਨ ਦੇ ਦੁੱਖ ਸੁੱਖਾਂ ਵਿਚੋਂ ਆਪਣੀ ਮੰਜ਼ਲ ਵੱਲ ਵਧ ਸਕੇ।[2] ਇਹ ਅਨੁਭਵ ਸਪਰਸ਼ਪਰਕ ਦੇ ਹਨ।

ਭਾਈ ਵੀਰ ਸਿੰਘ ਜੀ ਨੇ ਵੀ ਰਾਣਾ ਸੂਰਤ ਸਿੰਘ ਵਿਚ ਇਹਨਾਂ ਦਾ ਜ਼ਿਕਰ ਕੀਤਾ ਹੈ :

1. 'ਮੈਂ' 'ਮੇਰੀ' ਹੇ ਮਾਉਂ ! ਉਥੇ ਨਾ ਰਹੀ।
   'ਦੇਖਣ ਵਾਲਾ ਕੌਣ ਕਿਸ ਨੂੰ ਦੇਖਦਾ ?
   'ਇਤਨੀ ਬੀ ਵਿਥ ਦੂਰ ਹੋਈ ਨਾਲ ਹੀ
   (ਪੰਨਾ 31)
2. ਮੈਂ ਫਿਰ ਉਤੋਂ ਡਿੱਗ ਹੇਠਾਂ ਆ ਪਈ।
   ਡਿੱਗੀ ਚਾਣ ਅਚੱਕ ਸਟ ਏ ਪਾਇਕੇ (ਪੰਨਾ 79)
3. ਉਸ ਦੇ ਗਾਵੇ ਗੀਤ ਕਰੇ ਸਲਾਹੁਤਾਂ
   'ਬਾਂਹ ਗਹੇ ਕੀ ਲਾਜ' ਹੈ ਜੋ ਨਿਬਾਹੁੰਦਾ।
   (ਪੰਨਾ 81)
4. ਹੁਣ ਰਾਣੇ ਹਿਤ ਨਾਲ ਪਯਾਰੀ ਰਾਜ ਦਾ,
   ਹੱਥ ਵਿਚ ਲੈ ਹੱਥ ਕੋਮਲ ਪਯਾਰਿਆ।
   (ਪੰਨਾ 173)

---

1. Ibid. P, 308.
2. Ibid. P, 255

ਇਹ ਅਧਿਆਤਮਿਕ ਅਨੁਭਵ ਰਾਣੀ ਰਾਜ ਨੂੰ ਬੇ-ਹੋਸ਼ੀ ਦੀ ਟ੍ਰਾਂਸ ਹਾਲਤ ਵਿਚ ਸਵਰਗੀ ਰਾਣਾ ਸੂਰਤ ਸਿੰਘ ਬਾਰੇ ਹੁੰਦਾ ਹੈ। ਕਾਰਣ ਅਧਿਆਤਮਕ-ਮਾਰਗ ਪੁਰ ਉਚੇਰੀ ਪੂਰਣਤਾ ਕਹੀ ਜਾ ਸਕਦੀ ਹੈ। ਇਹ ਅਨੁਭਵ ਸਪਰਸ਼ਪਰਕ ਦਾ ਉਤਮ ਨਮੂਨਾ ਹੈ। ਇਹ ਅਨੁਭਵ ਬੜੀ ਦੇਰ ਰਹਿੰਦਾ ਹੈ।

'ਸੂਰਤ ਸਿੰਘ ਨੇ ਫੇਰ ਸਿਰ ਹੱਥ ਫੇਰਿਆ, ਮੂੰਹ ਤੋਂ ਸੁੰਦਰ ਵਾਕ ਐਦਾਂ ਆਖਿਆ :

ਜਾਗ ਪਿਆਰੀ : ਜਾਗ, ਨੀਂਦਰ ਤਯਾਗ ਦੇ......
'ਨੀਂਦ' ਕਹੇਂ ਜਿਸ 'ਜਾਗ' ਇਸ ਨੂੰ ਲੰਘਿਆ,
ਇਸ ਦੀ ਹੱਦੋਂ ਪਾਰ ਸੱਚੀ 'ਜਾਗ' ਹੈ।
... ... ...
ਇਹ ਕਹਿ ਸ਼ੀਸ਼ੀ ਇੱਕ ਕੱਢੀ ਖੀਸਿਓਂ......
ਕਹਿੰਦਾ ਪਿਆਰੀ ਨਾਰ ! ਪੀ ਲੈ ਏਸ ਨੂੰ।'

(ਪੰਨਾ 173)

ਵਿਛੜੇ ਹੋਏ ਪਤੀ ਰਾਣਾ ਸੂਰਤ ਸਿੰਘ ਤੇ ਰਾਣੀ ਰਾਜ ਵਿਚਕਾਰ ਮੁਲਾਕਾਤ ਅਤੇ ਕਿੰਨਾ ਨੇੜੇ ਦਾ ਸੰਪਰਕ ਦਰਸਾਇਆ ਗਿਆ ਹੈ। ਇਹ ਦ੍ਰਿਸ਼ ਭਾਈ ਸਾਹਿਬ ਨੇ ਕਾਫੀ ਵਿਸਤਾਰ ਨਾਲ ਬਿਆਨਿਆ ਹੈ।

4. **ਗੰਧਪਰਕ ਅਨੁਭਵ :**

ਪ੍ਰਭੂ ਪੁਰ ਆਪਣੀ ਚੇਤਨਾ ਨੂੰ ਕੇਂਦਰਿਤ ਕਰਕੇ ਉਸ ਦੀ ਪੂਜਾ-ਅਰਚਾ ਲਈ ਧੂਪ, ਦੀਪਕ ਅਤੇ ਨੈਵੇਦਯਾ ਅਸਚਰਜ ਉਪਯੋਗਤਾ ਸਮੱਗਰੀ ਹਨ। ਆਪਣੀ ਪ੍ਰਸੰਨਤਾ ਨੂੰ ਧੂਪ ਜਾਂ ਗੰਧ ਰੂਪ ਵਿਚ ਪੇਸ਼ ਕਰਨਾ ਹੁੰਦਾ ਹੈ। ਜਿਵੇਂ ਹੀ ਗੰਧ ਉਪਰ ਵੱਲ ਉਠਦੀ ਹੈ ਤਿਵੇਂ ਹੀ ਆਨੰਦ ਅਵਸਥਾ ਦਾ ਵਿਕਾਸ ਹੁੰਦਾਂ ਹੈ। ਜੇਕਰ ਧੂਪ ਨੂੰ ਅਗਨੀ ਪੁਰ ਰੱਖੋ ਤਾਂ ਵੀ ਇਹ ਸੁਗੰਧਿਤ ਧੂੰਆਂ ਬਣ ਕੇ ਉਪਰ ਉਠੇਗੀ। ਉਪਰ ਵਲ ਵਿਕਾਸ ਹੀ ਅਧਿਆਤਮਕ-ਪੂਰਣਤਾ ਦੇ ਵਿਕਾਸ ਦਾ ਸੂਚਕ ਹੈ। ਅਸਲੀ ਧੂਪ ਧੁਖਾਣੀ ਇਹੋ ਹੈ ਕਿ ਸਾਡੀ ਸ਼ਰਧਾ ਪ੍ਰਭੂ ਵਲ ਨੂੰ ਉਪਰ ਉਠੇ। ਇੰਜ ਹੀ ਦੀਪਕ, ਪ੍ਰਜਵਲਿਤ ਦੀਪ ਆਤਮਾ ਦਾ ਸਮਾਂਨਤਰ ਚਿੰਨ੍ਹ ਹੈ ਅਤੇ ਨੈਵੇਦਯਾ (ਮੂਰਤੀ ਸਾਮ੍ਹਣੇ ਰਖਿਆ ਭੋਜਨ) ਕੁਰਬਾਨੀ ਅਤੇ ਆਪਾ-ਸੱਮ੍ਰਪਣ ਦਾ ਸੂਚਕ ਹੈ :[1] ਸੰਤ ਨਾਗਾਲਿੰਗਾ ਕਈ ਪ੍ਰਕਾਰ ਦੀਆਂ ਸਿਧੀਆਂ ਲਈ ਪ੍ਰਸਿਧ ਹੈ। ਉਹ ਕਹਿੰਦਾ ਹੈ ਕਿ ਮੈਂ ਪ੍ਰਭੂ ਦੇ ਸਰੂਪ ਨੂੰ ਦੇਖਿਆ ਹੈ ਜਿਹੜਾ ਕਿ ਨਿਰੋਲ ਚੇਤਨਾ ਤੇ ਆਨੰਦ ਦਾ ਮੁਜੱਸਮ ਸਰੂਪ ਸੀ। ਇਕ ਵਿਸ਼ੇਸ਼ ਰੂਹਾਨੀ ਅਨੁਭਵ ਦਾ ਬਿਆਨ ਕਰਦੇ ਹੋਏ ਉਹ ਕਹਿੰਦਾ ਹੈ ਕਿ ਪਾਣੀਆਂ ਵਿਚਕਾਰ ਮੈਂ ਪਿੱਪਲ ਦਾ ਬ੍ਰਿਛ ਦੇਖਿਆ ਹੈ। ਕੋਈ ਫੁੱਲ ਨਹੀਂ ਸਨ ਪਰ ਤਾਂ ਵੀ ਇਸ ਪੁਰ ਛੋਟੇ ਛੋਟੇ ਨਰਮ ਤੇ ਨਾਜ਼ਕ ਫਲ ਸਨ ਅਤੇ ਇਹ ਫਲ ਰਸ ਨਾਲ ਭਰੇ ਹੋਏ ਸਨ। ਇਕ ਅਸੀਮ ਤੇ ਘਣੇ ਜੰਗਲ ਵਿਚ ਜੋ ਉਸ ਨੇ ਅਨੁਭਵ ਰਾਹੀਂ ਡਿੱਠਾ ਇਕ ਘੜਾ ਪਿਆ ਸੀ। ਜੋ ਅੰਮ੍ਰਿਤ ਨਾਲ ਭਰ ਕੇ ਡੁਲ੍ਹ ਰਿਹਾ ਸੀ। ਜੋ ਸੰਤ ਕਵੀ ਕਹਿੰਦਾ ਹੈ ਕਿ ਉਹ ਆਨੰਦਮਈ ਜੀਵਨ ਬਤੀਤ ਕਰ ਰਿਹਾ ਹੈ ਅਤੇ ਇਸ ਨੂੰ ਮਾਣਦਾ ਰਹਿੰਦਾ ਹੈ।[2] ਇੰਜ ਹੀ ਸੰਤ ਦਾਸਬੋਧ ਭਗਤੀ ਸਮੇਂ ਗਾਏ ਜਾਣ ਵਾਲੇ

1. Ibid. P. 240.
2. I bib. P. 250

ਭਜਨ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਜਲਾਈ ਜਾਣ ਵਾਲੀ ਸੁਗੰਧੀ ਦੀ ਖੁਸ਼ਬੂ ਨਾਲ ਤੁਲਨਾ ਦੇਂਦਾ ਹੈ ਅਤੇ ਜਿਵੇਂ ਸੁਗੰਧ ਉਪਰ ਵਲ ਉਠਦੀ ਹੈ ਤਿਵੇਂ ਹੀ ਭਜਨ ਦਾਂ ਅਨੰਦ ਵਿਕਾਸਮਈ ਹੈ ।[1] ਇਹਨਾਂ ਸਾਰੇ ਅਧਿਆਤਮਕ ਅਨੁਭਵਾਂ ਤੋਂ ਭਾਵ ਹੈ ਕਿ ਅਧਿਆਤਮਕ-ਪ੍ਰਾਪਤੀ ਵਿਕਾਸਮਈ ਹੈ ਅਤੇ ਪ੍ਰਭੂ ਵਲ, ਅਗੰਮੀ ਮੰਡਲਾਂ ਵਲ ਪ੍ਰਵਾਜ਼ ਕਰਨ ਦੀ ਆਤਮਕ-ਸ਼ਕਤੀ ਬਖਸ਼ਦੀ ਹੈ ।

ਭਾਈ ਵੀਰ ਸਿੰਘ ਜੀ ਨੇ ਵੀ ਗੰਧਪਰਕ ਅਨੁਭਵ ਨੂੰ ਰਾਣਾ ਸੂਰਤ ਸਿੰਘ ਵਿਚ ਅੰਕਿਤ ਕੀਤਾ ਹੈ । ਅਧਿਆਤਮਕ ਉਡਾਣ ਸਮੇਂ ਰਾਣੀ ਰਾਜ ਦੇਖਦੀ ਹੈ ਕਿ ਇਕ ਦੇਹੀ ਪਾਸ ਕੁਝ ਲੋਕ ਬੈਠੇ ਹਨ । ਇਸ ਦੇਹ ਵਿਚੋਂ ਸੋਹਣੀ ਖ਼ੁਸ਼ਬੂ ਆ ਰਹੀ ਸੀ । ਪਰ ਜਿਸ ਦੇਹ ਤੋਂ ਖ਼ੁਸ਼ਬੂ ਨਹੀਂ ਸੀ ਆਉਂਦੀ, ਉਸ ਦੇ ਪਾਸ ਕੋਈ ਨਹੀਂ ਸੀ ਜਾਂਦਾ । ਉਸ ਤੋਂ ਦੂਰ ਹੀ ਰਹਿੰਦੇ ਸਨ । ਜਿਸ ਸਰੀਰ ਤੋਂ ਆਤੁਰ ਕਰਨ ਵਾਲੀ ਬਦਬੂ ਆਉਂਦੀ ਹੋਵੇ ਉਸ ਤੋਂ ਨੂਰੀ ਪ੍ਰਕਾਸ਼ ਵਾਲੇ ਅਗੰਮੀ ਮੰਡਲਾਂ ਵਿਚ ਰਹਿਣ ਵਾਲੇ ਪੁਰਸ਼ ਦੂਰ ਹੀ ਰਹਿੰਦੇ ਸਨ ਪਰ ਕੋਈ ਸੁਗੰਧਿਤ ਬੂਟੀ ਦੂਰੋਂ ਹੀ ਉਸ ਬਦਬੋ ਵਾਲੀ ਦੇਹ ਪਾਸ ਸੁਟ ਦੇਂਦੇ ਸਨ ਅਤੇ ਇੰਜ ਉਸ ਦੇਹੀ ਤੋਂ ਬਦਬੂ ਆਉਣੀ ਬੰਦ ਹੋ ਜਾਂਦੀ ਸੀ ਪਰ ਇਹ ਲੋਕ ਫਿਰ ਵੀ ਉਸ ਤੋਂ ਦੂਰ ਹੀ ਰਹਿੰਦੇ । ਪ੍ਰਤੱਖ ਤੌਰ ਪੁਰ ਇਸ ਤੋਂ ਭਾਵ ਗੁਰਮੁਖ ਤੇ ਮਨਮੁਖ, ਦੁਰਾਚਾਰੀ ਲੋਕਾਂ ਤੋਂ ਹੈ ਜੋ ਮੌਤ ਪਿਛੋਂ ਅਪਮਾਨ ਜਾਂ ਤ੍ਰਿਸਕਾਰ ਦੇ ਭਾਗੀ ਬਣਦੇ ਹਨ ।

ਗੁਣਵਾਨ ਤੇ ਜੀਵਨ-ਮੁਕਤ ਪੁਰਸ਼ਾਂ ਪਾਸੋਂ ਕਸਤੂਰੀ ਦੀ ਖੁਸ਼ਬੂ ਆਉਂਦੀ ਹੈ ਅਤੇ ਮਨਮੁਖਾਂ ਪਾਸੋਂ ਥੋਮ ਦੀ ਗੰਧ ਆਉਂਦੀ ਹੈ । ਭਾਈ ਗੁਰਦਾਸ ਜੀ ਤੇ ਬਾਬਾ ਫਰੀਦ ਨੇ ਹੰਕਾਰੀ ਤੇ ਮਨਮੁਖਾਂ ਦਾ ਜ਼ਿਕਰ ਕਰਦੇ ਹੋਏ ਉਹਨਾਂ ਦੇ ਸਰੀਰਾਂ ਵਿਚੋਂ ਕਥੂਰੀ ਦੀ ਖ਼ੁਸ਼ਬੋ ਆਉਣ ਦੀ ਬਜਾਏ ਥੋਮ ਦੀ ਬਦਬੂ ਤੇ ਹਿੰਗ ਦੀ ਬਦਬੂ ਆਉਂਦੀ ਦਸਿਆ ਹੈ । ਇਹ ਗੰਧਪਰਕ ਅਨੁਭਵ ਵੀ ਵਖੋ ਵੱਖ ਪ੍ਰਾਂਤਾਂ ਦੇ ਸੰਤ-ਕਵੀਆਂ ਦੀ ਬਾਣੀ ਵਿਚ ਬਿਆਨੇ ਮਿਲਦੇ ਹਨ ਅਦੇ ਪਰਸਪਰ ਸਮਾਨਤਾ ਰੱਖਦੇ ਹਨ ।

### 5. ਸਵਾਦਪਰਕ ਅਨੁਭਵ :

ਪ੍ਰਾਣ-ਲਿੰਗ ਭਾਵ ਪ੍ਰਭੂ ਨੂੰ ਤਾਮਬੂਲਾ ਭਾਵ ਪਾਨ ਭੇਟ ਕਰਨਾ । ਜਿਸ ਵਿਚ ਤਿੰਨਾਂ ਗੁਣਾਂ ਦੇ ਮਿਸ਼ਰਨ ਨਾਲ ਬੜਾ ਸੁੰਦਰ ਰੰਗ ਬਣ ਜਾਵੇ । ਇਹ ਅਧਿਆਤਮਕ ਪੂਜਾ ਅਰਚਾ ਦੀ ਵਿਧੀ ਹੈ । (ਮਸਾਲੇ ਪਾਏ ਹੋਣ ਜਿਹਨ ਦੇ) ਨਿੰਮਬਾਰਗੀ ਸੰਤ ਦੇ ਭਜਨ ਵਿਚ ਕਿਹਾ ਗਿਆ ਹੈ 'ਭਰਾਵਾ ਆਪਣਾ ਪੱਥਰ ਦਿਲ ਨਰਮ ਕਰ' ਇਸ ਤੋਂ ਬਿਨਾਂ ਅਧਿਆਤਮਕ ਜੀਵਨ ਆਰੰਭ ਨਹੀਂ ਹੋ ਸਕਦਾ । ਅਲਾਮਾ ਪ੍ਰਭੂ ਵਰਗਾ ਗੁਰੂ ਹੀ ਇਸ ਦਿਲ ਰੂਪੀ ਚਟਾਨ ਨੂੰ ਤੋੜਕੇ ਇਸ ਵਿਚੋਂ ਅਮਿਉਂ ਰਸ ਦਾ ਚਸ਼ਮਾ ਕੱਢ ਸਕਦਾ ਹੈ । ਆਪਣੇ ਇਕ ਭਜਨ ਵਿਚ ਨਾਗਲਿੰਗ ਅੰਮ੍ਰਿਤ ਦੇ ਇਕ ਘੜੇ ਦਾ ਜ਼ਿਕਰ ਕਰਦਾ ਹੈ ਜੋ ਭਰਕੇ ਉਛਲ ਰਿਹਾ ਹੈ । ਇੰਜ ਹੀ ਮਹੀਪਾਲ ਪ੍ਰਕਾਸ਼, ਧਵਨੀ ਤੇ ਅਮਿਉਂ ਰਸ ਨੂੰ ਮਿਸ਼ਰਤ-ਰੂਪ ਵਿਚ ਆਪਣੇ ਅਨੁਭਵ ਵਿਚ ਪ੍ਰਤੀਤ ਹੋਣ ਬਾਰੇ ਦੱਸਦਾ ਹੈ ਅਤੇ ਕਹਿੰਦਾ ਹੈ ਕਿ ਇਹ ਮਿਸ਼ਰਤ ਅਨੁਭਵ ਸਾਧ-ਸੰਗਤ ਵਿਚ ਹੀ ਪ੍ਰਾਪਤ ਹੋ ਸਕਦਾ ਹੈ ।[2] ਸੰਤ ਕਵੀ ਹੁਸੈਨ ਸਾਹਿਬ ਵੀ ਅਤਿ ਮਿੱਠੇ ਪ੍ਰਸ਼ਾਦ ਦੀ ਅਨੁਭਵ ਪ੍ਰਾਪਤੀ ਬਾਰੇ ਵੇਰਵਾ ਦੇਂਦੇ ਹਨ । ਸੰਤ ਕਵੀ ਸਾਂਗਾ, ਆਤਮਾ ਨੂੰ ਮੂਲ ਮੰਤਰ ਦੀ ਪਹਿਚਾਣ ਕਰਨ ਲਈ ਪ੍ਰੇਰਦਾ ਹੈ ਅਤੇ ਅਮਿਉਂ ਰਸ ਪੀ ਪੀ ਕੇ ਆਤਮਕ-ਪ੍ਰਾਪਤੀ ਲਈ ਕਹਿੰਦਾ ਹੈ ਜੋ ਕਪੂਰ ਵਾਂਗ ਬਲ ਕੇ ਚਮਕਦੀ ਹੈ ਅਤੇ ਕਦੇ ਬੁਝਦੀ ਨਹੀਂ ।

1. I b!d P, 259.
2. Ibid. P. 249

ਇਹ ਸਾਰੇ ਅਨੁਭਵ ਸਵਾਦਪਰਕ ਹਨ । ਭਾਈ ਵੀਰ ਸਿੰਘ ਜੀ ਵੀ ਇਹਨਾਂ ਦਾ ਜ਼ਿਕਰ ਰਾਣਾ ਸੂਰਤ ਸਿੰਘ ਵਿਚ ਕਰਦੇ ਹਨ :

1. ਦੋ ਥਣ ਦੇਵਣ ਦੁੱਧ ਨਯਾਣੇ ਬਾਲ ਨੂੰ, ਅੰਮ੍ਰਿਤ ਕਿਸ ਵਿਚ ਹੋਇ ? ਵਿਹੁ ਕਿਸ ਵਿਚ ਹੋਂਵਦਾ ? ਦੋਵੇਂ ਅੰਮ੍ਰਿਤ ਧਾਰ ਅੰਮ੍ਰਿਤ ਦੇਂਵਦੇ, ਦੋਨਾਂ ਦਾ ਸਤਿਸੰਗ ਆਪੋ ਵਿਚ ਹੈ ।

... ... ... ... ...

ਸਤਿਸੰਗੀਆਂ ਦਾ ਇੱਕ, ਇੱਕੋ, ਆਸਰਾ :
ਉਸ ਤੋਂ ਸਾਰੇ ਲੈਣ ਅੰਮ੍ਰਿਤ ਪ੍ਰੇਮ ਦਾ ।
(ਪੰਨਾ 65)

2. ਤਾਂਤੇ ਪਯਾਰੇ ਜਿੱਤ ਰਸ ਕਸ ਦੇਹ ਦੇ......
ਸਿਲਾ ਅਲੂਣੀ ਚੱਟ ਅਨ-ਰਸ ਤਯਾਗ ਕੇ,
ਸਾਂਈ ਦਾ ਰਸ ਪਾਇ ਰਸੀਆ ਹੋ ਰਹੀਂ ।
(ਪੰਨਾ 130)

3. ਬੁੱਲ੍ਹ ਟੁਕ, ਪਲਕਾਂ ਖਿੱਚ ਆਕੜ ਭੰਨਦੀ,
ਮਾਨੋਂ ਲੱਗੀ ਟੋਟ ਅਮਲਾਂ ਵਾਲੜੀ ।
(ਪੰਨਾ 135)

4. ਰਸੀਏ ਹੋ ਕੇ ਆਪ ਰਸ ਵਿਚ ਮੱਤੜੇ,
ਰਸ-ਆਤਮ ਵਿਚ ਲੀਨ ਕਰਨ ਸਰੋਤਿਆਂ ।
(ਪੰਨਾ 147)

5. ਲੀਨ ਹੋਇਕੇ ਮੌਜ ਮਾਣਨ ਓਸਦੀ;
ਮਾਣਨ ਜਾਣਨ ਸ੍ਵਾਦ ਪੂਰਨ ਪ੍ਰੇਮ ਦਾ ।
(ਪਨਾ 176)

6. ਕੋਈ ਬੀ ਉਸ ਸ੍ਵਾਸ ਬਿਨ ਰਸ ਨਾਮ ਦੇ,
ਕਰਦੀ ਸਫ਼ਲ ਸੁਆਸ, ਗੋੜੇ ਦੇਂਵਦੀ ।
(ਪੰਨਾ 233)

ਉਪਰੋਕਤ ਟੂਕਾਂ ਸਵਾਦਪਰਕ ਅਨੁਭਵ ਦੀਆਂ ਸੂਚਕ ਹਨ । ਇਹਨਾਂ ਵਿਚ ਦੁੱਧ, ਅੰਮ੍ਰਿਤ, ਅਮਿਉਂ ਰਸ, ਰਸ ਕਸ, ਅਮਲਾਂ ਵਾਲੀ ਟੋਟ, ਪ੍ਰੇਮ ਰਸ ਤੇ ਨਾਮ ਰਸ ਆਦਿਕ ਅਨੁਭਵ ਲਾਏ ਗਏ ਹਨ । ਇਹ ਸਾਰੇ ਭਾਰਤੀ ਸੰਤ ਕਵੀਆਂ ਦੇ ਸਵਾਦਪਰਕ ਅਨੁਭਵ ਨਾਲ ਮੇਲ ਖਾਂਦੇ ਹਨ ।

### 6. **ਸੂਖ਼ਮ-ਸਰੀਰ ਅਨੁਭਵ :**

ਕਨੜਾ ਸੰਤ ਕਵੀਆਂ ਵਿਚ ਭਾਵ-ਲਿੰਗ, ਇਸ਼ਟ-ਲਿੰਗ ਤੇ ਪ੍ਰਾਣ-ਲਿੰਗ ਦਾ ਜ਼ਿਕਰ ਆਇਆ ਹੈ ਪਰ ਸਰੀਰ ਦੇ ਸੂਖ਼ਮ ਤੋਂ ਸੂਖ਼ਮ ਬਣਕੇ, ਆਤਮਾ ਦੀ ਉਡਾਰੀ ਲੈਣਾ ਤੇ ਅਗੰਮੀ-ਮੰਡਲਾਂ ਵਿਚ ਵਿਚਰਨਾ ਅਤੇ ਅਧਿਆਤਮਕ ਅਨੁਭਵ ਕਰਨੇ ਕੇਵਲ ਭਾਈ ਵੀਰ ਸਿੰਘ ਜੀ ਰਚਿਤ ਮਹਾਂ ਕਾਵਿ ਰਾਣਾ ਸੂਰਤ ਸਿੰਘ ਦਾ ਹੀ ਵਿਸ਼ੇ ਬਣਿਆ ਹੈ । ਇਸ ਵਿਚ ਸ਼ਕ ਨਹੀਂ ਕਿ ਭਾਰਤੀ ਵਿਚਾਰ ਧਾਰਾ ਵਿਚ ਸੂਖ਼ਮ

ਸ਼ਰੀਰ ਦਾ ਜ਼ਿਕਰ ਕਾਫੀ ਆਇਆ ਹੈ ਅਤੇ ਮੌਤ ਪਿਛੋਂ ਸੂਖਮ ਸ਼ਰੀਰ ਹੀ ਉਚੇਰੇ ਮੰਡਲਾਂ ਵਲ ਜਾਂਦਾ ਅਤੇ ਕੀਤੇ ਹੋਏ ਕਰਮਾਂ ਦੇ ਗੁਣ ਔਗੁਣਾਂ ਅਨੁਸਾਰ ਵਿਕਾਸ ਕਰਦਾ ਜਾਂ ਮੁੜ ਜਨਮ ਲੈਂਦਾ ਦੱਸਿਆ ਗਿਆ ਹੈ। ਪਰ ਦੇਹ-ਸਰੂਪ ਕਾਇਮ ਰਹਿੰਦਿਆਂ ਹੋਇਆ ਸੂਖਮ ਸ਼ਰੀਰ ਦੀ ਉਡਾਣ ਦੁਆਰਾ ਅਗੰਮੀ-ਖੇਤਰਾਂ ਵਿਚ ਅਧਿਆਤਮਕ ਅਨੁਭਵ ਕਰਨੇ ਇਕ ਵਿਸ਼ੇਸ਼ ਪ੍ਰਕਾਰ ਦਾ ਅਨੁਭਵ ਹੈ। ਭਾਈ ਵੀਰ ਸਿੰਘ ਨੇ ਇਹ ਅਨੁਭਵ ਇਸ ਪ੍ਰਕਾਰ ਦੱਸੇ ਹਨ :-

1. ਮੈਂ ਜਾਤਾ ਛੱਡ ਦੇਹ ਨਿਕਲੀ ਬਾਰ੍ਹ ਹਾਂ-ਨਿਕਲ ਚਲੀ ਹਾਂ ਉੱਡ ਉਪਰ ਵਾਰ ਨੂੰ, ਜਿੱਕੁਰ ਉਡਦੀ ਜਾਇ ਗੁਡੀ ਅੰਬਰੀਂ......

ਦੇਹੀ ਪਈ ਬਿਹੋਸ਼! ਮੈਂ ਹਾਂ ਜਾਗਦੀ! ਹੌਲੀ ਫੁੱਲੋਂ ਵੱਧ ਹਲਕੀ ਪੌਣ ਤੋਂ। (ਪੰਨਾ 23)

... ... ... ... ...

ਲੱਖਾਂ ਕ੍ਰੋੜਾਂ ਜੰਤ ਮੈਨੂੰ ਲੱਗ ਪੈ,
ਤਾਰੀਆ ਮੇਰੇ ਵਾਂਙ ਲੈ ਰਹੇ ਅੰਬਰੀਂ।
ਦੁਨੀਆਂ ਦੀ ਸੁਹਣੱਪ ਏਨ੍ਹਾਂ ਸਾਹਮਣੇ,
ਸੀਗੀ ਕਾਈ ਮੈਲ ਜਿੱਕੁਰ ਹੋਂਵਦੀ। (ਪੰਨਾ 23)

ਇਸ ਆਤਮਕ-ਉਡਾਣ ਦੇ ਤਜਰਬੇ ਵਿਚ ਜਿਉਂ ਜਿਉਂ ਆਤਮਾ ਉਪਰ੍ਹ ਵਲ ਉਡਦੀ ਹੈ ਮਨੁੱਖੀ ਸ਼ਰੀਰ ਸੂਖਮ ਤੋਂ ਸੂਖਮ ਬਣਦਾ ਜਾਂਦਾ ਹੈ। ਪਰ ਜਿਵੇਂ ਜਿਵੇਂ ਆਤਮਾ ਧਰਤੀ ਵਲ ਵਾਪਸ ਪਰਤਦੀ ਹੈ ਇਹ ਸੂਖਮ ਤੋਂ ਸਥੂਲ ਵਿਚ ਬਦਲਣਾ ਆਰੰਭ ਕਰ ਦੇਂਦੀ ਹੈ। ਉਦਾਹਰਣ ਵਜੋਂ :—

2. ਕਰਮ ਖੰਡ ਤੋਂ ਲੰਘ ਜਦ ਆ ਪੌਂਚੀਆਂ,
ਸ਼ਰਮ ਖੰਡ ਵਿਚਕਾਰ ਦੋਵੇਂ ਸਾਂ ਅਸੀਂ;
ਹੋਇਆ ਹੋਰ ਸਰੂਪ; ਸੂਖਮਤਾ ਘਟੀ। (ਪੰਨਾ 34)

3. ਨਰਮ ਹੁਈ ਸੀ ਦੇਹ ਨਿਰਬਲ ਜਾਪਦੀ,
ਮਾਨੋਂ ਆਤਮ-ਜੀਵ ਦੋਹੀਂ ਅੱਡ ਹੋ
ਰਿਹਾ ਮਾਣਦਾ ਸੈਲ, ਹੁਣ ਫਿਰ ਆਇਕੇ। (ਪੰਨਾ 79)

4. ਖੁਲ੍ਹੇ ਕਬੂਤਰ ਵਾਂਙ ਸੁਰਤ ਉਡਾਰੀਆਂ;
ਮਾਰ ਮਾਰ ਕੇ ਫੇਰ ਚੜ੍ਹੀ ਉਤਾਂਹ ਨੂੰ। (ਪੰਨਾ 144)

5. ਮਾਰ ਉਡਾਰੀ ਝੱਟ ਮਾਨੋਂ ਦੇਹ ਤੋਂ,
ਨਿਕਲੀ ਹੋਈ ਬਾਰ੍ਹ ਪਹੁੰਚੀ ਹੋਰ ਥੇ।
ਦੁਨੀਆਂ ਦੇਖੇ ਰੰਗ ਹੋਰੋਂ ਹੋਇਆ। (ਪੰਨਾ 144)

ਧਰਤੀ ਬੂਟੇ ਘਾਹ ਪੱਥਰ ਨੀਰ ਤੋਂ,
ਨਿਕਲੇ ਨਿਰਮਲ ਤੇਜ਼ ਨਰਮ ਪ੍ਰਕਾਸ਼ਵਾਂ,
ਧਰਤੀ ਉਤੇ ਏਹ ਵਿਚ ਅਕਾਸ਼ ਦੇ,
ਛਾਇਆ ਚਾਰ ਦੁਫੇਰ ਵਾਂਙੂ ਚਾਂਦਨੀ। (ਪੰਨਾ 144)

These are visual experiences, Morphic and Photic experiences, in which a devotee may see the Form of a deity or dazzling Light or a Pearl or hearing of Anahata Sound. These are super-sensuous experiences in which a devotee enjoys a spiritual bath, juice or fragrance; these are Motor and Tactual experiences, in which a devotee like Kabir hears God's calling 'Kabir, Kabir'; Tukarama felt that God was running after him and Jananeshwara felt that God went ahead of him like a torch-bearer with a torch in his hand. These are motor experiencers. As regards the Tactual experiences, these are of three types : Darshana, Suparshana, aud Sambhashana i e. seeing His vision, touching Him and hearing Him.

Dr. R. D. Ranade—Pathway to God in Hindi literature.

(PP 379-80; 388-89) ਵਿਚ ਕਹਿੰਦੇ ਹਨ :—

"ਭਾਈ ਵੀਰ ਸਿੰਘ ਦੁਆਰਾ ਪ੍ਰਗਟਾਏ ਅਧਿਆਤਮਕ ਅਨੁਭਵਾਂ ਵਿਚ ਵਿਕਾਸਾਤਮਕ-ਗਤੀ ਪ੍ਰਤੱਖ ਹੈ। ਸਥੂਲ ਤੋਂ ਸੂਖਮ ਵਲ ਜਾਣ ਦਾ ਸੰਕੇਤ ਹੈ। ਜਿਸ ਹੱਦ ਤੀਕ ਆਤਮਾ ਸਥੂਲ ਲੱਛਣਾਂ ਦਾ ਤਿਆਗ ਕਰੇਗੀ, ਉਹ ਸਥੂਲਤਾ ਦੇ ਸੰਸਕਾਰਾਂ ਤਂ ਮੁਕਤ ਹੋ ਜਾਵੇਗੀ ਅਤੇ ਆਪਣੇ ਸ਼ੁੱਧ ਰੂਪ ਵਿਚ ਉਹ ਸੂਖਮ ਹੈ ਅਤੇ ਪਰਮ-ਤੱਤ ਨਾਲ ਏਕਤਾ ਲਈ ਵਿਕਾਸਗਤੀ ਦੇ ਯੋਗ ਹੋ ਜਾਂਦੀ ਹੈ। ਅੰਤਮ ਮੰਜ਼ਲ ਸੱਚ ਖੰਡ ਹੈ ਜਿਥੇ ਪ੍ਰਭੂ ਨਾਲ ਮਿਲਾਪ, ਉਸ ਦੀ ਨਜ਼ਦੀਕੀ, ਉਸ ਦੀ ਮਿਹਰ ਪ੍ਰਾਪਤੀ ਹੁੰਦੀ ਹੈ। ਇਹ ਵਲੀਨਤਾ ਦੀ ਅਵਸਥਾ ਹੈ। ਪਰਮ-ਤੱਤ ਨਾਲ ਵਲੀਨਤਾ ਹੀ ਮਨੁਖੀ-ਉਦੇਸ਼ ਹੈ ਜਿਸ ਦਾ ਗਿਆਨ ਰਾਣਾ ਸੂਰਤ ਸਿੰਘ ਮਹਾਂ ਕਾਵਿ ਵਿਚ ਭਲੀ ਪਕਾਰ ਦਿੱਤਾ ਗਿਆ ਹੈ ਅਤੇ ਇਹ ਗਿਆਨ ਗੁਰਮਤਿ ਦੇ ਅਨੁਕੂਲ ਦਿੱਤਾ ਗਿਆ ਹੈ।"

# ਬਿਰਤਾਂਤ ਮਾਡਲ

**ਡਾ: ਦੇਵਿੰਦਰ ਕੌਰ***

ਮੈਂ ਆਪਣੀ ਗੱਲ ਰੋਲਾਂ ਬਾਰਤ ਦੇ ਕਥਨ ਤੋਂ ਸ਼ੁਰੂ ਕਰਨੀ ਚਾਹਵਾਂਗੀ। ਉਸ ਦਾ ਕਹਿਣਾ ਹੈ ਕਿ ਦੁਨੀਆਂ ਦੇ ਬਿਰਤਾਂਤ ਗਿਣਤੀ ਵਿਚ ਅਸੀਮ ਹਨ। ਮਿਥ, ਪੌਰਾਣ, ਲੋਕ ਕਹਾਣੀ, ਕਥਾ, ਨਾਵਲ, ਮਹਾਂ ਕਾਵਿ, ਇਤਿਹਾਸ, ਤ੍ਰਾਸਦੀ, ਨਾਟਕ, ਕਾਮਦੀ, ਮਾਈਮ, ਪੇਂਟਿੰਗ, ਸਿਨੇਮਾ, ਅਖਬਾਰਾਂ ਦੀਆਂ ਖ਼ਬਰਾਂ ਆਦਿ ਵਿਚ ਬਿਰਤਾਂਤ ਦੀ ਹਾਜ਼ਰੀ ਮਿਲਦੀ ਹੈ। ਇਸ ਤੋਂ ਇਲਾਵਾ ਬਿਰਤਾਂਤ ਹਰ ਕਾਲ, ਹਰ ਸਥਾਨ ਅਤੇ ਹਰ ਸਮਾਜ ਵਿਚ ਮਿਲਦਾ ਹੈ। ਇਹ ਮਨੁਖ ਦੇ ਇਤਿਹਾਸ ਨਾਲ ਹੀ ਆਰੰਭ ਹੋਇਆ ਹੈ ਅਤੇ ਇਸ ਤੋਂ ਬਿਨਾਂ ਕਿਸੇ ਸਮਾਜ ਦੀ ਹੋਂਦ ਸੰਭਵ ਨਹੀਂ।[1]

ਸੁਆਲ ਹੈ :

(ੳ) ਬਿਰਤਾਂਤ ਨੂੰ ਸਮਝਿਆਂ ਕਿਵੇਂ ਜਾਏ ?

(ਅ) ਕਥਾ ਨੂੰ ਮਿਥ ਨਾਲੋਂ, ਨਾਟਕ ਨੂੰ ਤ੍ਰਾਸਦੀ ਨਾਲੋਂ ਨਿਖੇੜਿਆ ਕਿਵੇਂ ਜਾਏ ?

ਉੱਤਰ ਹੈ ਪ੍ਰਾਪਤ ਬਿਰਤਾਂਤ ਦੇ ਪਾਠ ਰਾਹੀਂ।

ਲੇਕਿਨ ਇਹ ਗੱਲ ਵੀ ਯਾਦ ਰਖਣੀ ਬਣਦੀ ਹੈ ਕਿ ਦੁਨੀਆਂ ਦੀ ਕੋਈ ਵੀ ਸਾਹਿਤ-ਕਿਰਤ ਕਿਸੇ ਖ਼ਲਾਅ ਵਿਚੋਂ ਪੈਦਾ ਨਹੀਂ ਹੁੰਦੀ। ਰਚਨਾ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਕਿਸੀ ਭਾਸ਼ਾ ਦੇ ਸਾਹਿਤਕ ਸਭਿਆਚਾਰਕ ਮਾਹੌਲ ਦੀ ਇਕ ਲੰਬੀ ਪਰੰਪਰਾ ਹੁੰਦੀ ਹੈ। ਇਹ ਪਰੰਪਰਾ ਸਾਹਿਤ-ਸਿਰਜਣਾ ਲਈ ਆਧਾਰ ਭੂਮੀ ਦਾ ਰੋਲ ਅਦਾ ਕਰਦੀ ਹੈ। ਸਾਹਿਤਕ ਸਭਿਆਚਾਰਕ ਪਰੰਪਰਾ ਵਿਚ ਸਾਹਿਤ-ਸਿਰਜਣਾ ਦੀਆਂ ਕਈ ਰੂੜ੍ਹੀਆਂ ਨੇਮਾਂ ਦੇ ਰੂਪ ਵਿਚ ਕਾਰਜ ਕਰਦੀਆਂ ਹਨ। ਇਹ ਨੇਮ ਕਵਿਤਾ ਜਗਤ ਅਤੇ ਬਿਰਤਾਂਤ ਜਗਤ ਦੋਹਾਂ ਨਾਲ ਸੰਬੰਧਿਤ ਹੁੰਦੇ ਹਨ। ਇਥੋਂ ਤਕ ਕਿ ਬਿਰਤਾਂਤਕ ਰਚਨਾਵਾਂ ਵਿਚ ਵੀ ਕਈ ਤਰ੍ਹਾਂ ਦੇ ਨੇਮ ਕਾਰਜ ਕਰਦੇ ਹਨ। ਇਨ੍ਹਾਂ ਨੇਮਾਂ ਦੇ ਆਪਸੀ ਸੰਬੰਧਾਂ ਦੇ ਆਧਾਰ ਤੇ ਹੀ 'ਕਿੱਸੇ', 'ਸਾਖੀਆਂ', 'ਨਾਵਲ', 'ਕਹਾਣੀਆਂ' ਆਦਿ ਬਿਰਤਾਂਤਕ ਰੂਪ ਵਿਚ ਨਿਰਧਾਰਤ ਕੀਤੇ ਜਾ ਸਕਦੇ ਹਨ।

ਭਾਈ ਵੀਰ ਸਿੰਘ ਵੀਹਵੀਂ ਸਦੀ ਦਾ ਸਾਹਿਤਕਾਰ ਹੈ। ਇਸਦੀ ਸਮੁੱਚੀ ਕਾਵਿ-ਰਚਨਾ ਵਿਚ ਗੁਰਬਾਣੀ ਦੇ ਮਾਡਲ ਪ੍ਰਮੁੱਖ ਰੂਪ ਵਿਚ ਕਾਰਜਸ਼ੀਲ ਹਨ। ਲੇਕਿਨ ਗੁਰਬਾਣੀ ਦੀ ਬਣਤਰ ਪ੍ਰਗੀਤ ਵਾਲੀ ਹੈ। ਗੁਰਬਾਣੀ ਦੇ ਆਧਾਰ ਤੇ ਹੀ ਜਨਮ-ਸਾਖੀਆਂ ਲਿਖੀਆਂ ਗਈਆਂ। ਇਹ ਸਾਖੀਆਂ ਬਿਰਤਾਂਤ ਹਨ। ਇਨ੍ਹਾਂ ਵਿਚ ਗੁਰੂ-ਸਿੱਖ ਦੇ ਆਪਸੀ ਰਿਸ਼ਤਿਆਂ ਨੂੰ ਕਹਾਣੀ ਵਿਚ ਪੇਸ਼ ਕੀਤਾ ਗਿਆ ਹੈ।

ਜਦੋਂ ਅਸੀਂ ਭਾਈ ਵੀਰ ਸਿੰਘ ਰਚਿਤ 'ਰਾਣਾ ਸੂਰਤ ਸਿੰਘ' ਦੀ ਕਹਾਣੀ ਪੜ੍ਹਦੇ ਹਾਂ ਤਾਂ ਇਸ ਦਾ ਬਿਰਤਾਂਤ-ਮਾਡਲ ਸਾਖੀਆਂ ਵਾਲਾ ਜਾਪਦਾ ਹੈ। ਜਨਮ ਸਾਖੀਆਂ ਵਿਚ ਕਥਾ ਗੁਰੂ ਤੋਂ ਆਰੰਭ

---

*ਡਾ: ਦੇਵਿੰਦਰ ਕੌਰ, ਪ੍ਰੋਫੈਸਰ, ਮੈਤ੍ਰਈ ਕਾਲਿਜ, ਦਿੱਲੀ ਯੂਨੀਵਰਸਿਟੀ, ਦਿੱਲੀ।

ਹੁੰਦੀ ਹੈ ਤੇ ਗੁਰੂ ਤੇ ਹੀ ਆ ਕੇ ਮੁਕਦੀ ਹੈ। ਵਿਚ ਵਿਚਕਾਰ ਕਦੇ ਸੱਜਣ ਠੱਗ, ਕਦੇ ਵਲੀ ਕੰਧਾਰੀ, ਕਦੀ ਮਲਕ ਭਾਗੋ ਆਦਿ ਆਉਂਦੇ ਹਨ ਲੇਕਿਨ ਅਖੀਰ ਵਿਚ ਗੁਰੂ ਦੇ ਚਰਨਾਂ ਉੱਪਰ ਡਿੱਗ ਜਾਂਦੇ ਹਨ। 'ਗੁਰੂ' ਇਕ ਐਸਾ ਪਾਤਰ ਹੈ ਜਿਸ ਦੀ ਜ਼ਿੰਦਗੀ ਬੜੇ ਸੰਤੁਲਨ ਵਾਲੀ ਹੈ। ਸੱਜਣ ਠੱਗ, ਵਲੀ ਕੰਧਾਰੀ ਆਦਿ ਵਰਗੇ ਪਾਤਰ ਅਸੰਤੁਲਨ ਦੀ ਅਵਸਥਾ ਵਿਚ ਹਨ, ਗੁਰੂ ਦੀ ਮਿਹਰ ਨਾਲ ਉਹ ਵੀ ਸੰਤੁਲਨ ਵਿਚ ਆ ਜਾਂਦੇ ਹਨ। ਇਉਂ ਜਨਮ ਸਾਖੀਆਂ ਦਾ 'ਬਿਰਤਾਂਤ ਮਾਡਲ' ਸੰਤੁਲਨ-ਅਸੰਤੁਲਨ-ਸੰਤੁਲਨ ਵਾਲਾ ਹੈ।

ਰਾਣਾ ਸੂਰਤ ਸਿੰਘ ਵਿਚ ਸਾਖੀ ਦੇ ਬਿਰਤਾਤ-ਮਾਡਲ ਨੂੰ ਰਤਾ ਕੁ ਵੱਖਰੇ ਰੂਪ ਵਿਚ ਵਰਤਿਆ ਗਿਆ ਹੈ। ਜਿਥੇ ਜਨਮ ਸਾਖੀਆਂ ਦਾ ਆਰੰਭ 'ਸੰਤੁਲਨ' ਤੋਂ ਹੁੰਦਾ ਹੈ ਉਥੇ ਰਾਣਾ ਸੂਰਤ ਸਿੰਘ ਦਾ ਆਰੰਭ 'ਅਸੰਤੁਲਨ' ਤੋਂ ਹੁੰਦਾ ਹੈ। ਗੁਰੂ ਆਪ ਚਲ ਕੇ ਅਸੰਤੁਲਨ ਯਾਨਿ ਸੱਜਣ ਠੱਗ, ਮਲਕ ਭਾਗੋ ਆਦਿ ਕੋਲ ਪਹੁੰਚਦਾ ਹੈ। ਰਾਣਾ ਸੂਰਤ ਸਿੰਘ ਵਿਚ ਐਸੀ ਕੋਈ ਗੱਲ ਨਹੀਂ। ਉਥੇ ਸ਼ੁਰੂ ਵਿਚ ਹੀ ਰਾਣੀ ਰਾਜ ਕੌਰ ਪਤੀ ਦੀ ਮੌਤ ਦੇ ਵਿਛੋੜੇ ਵਿਚ ਤੜਪਦੀ ਹੋਈ ਅਸੰਤੁਲਿਤ ਆਤਮਾ ਵਿਖਾਈ ਗਈ ਹੈ। ਬਾਅਦ ਵਿਚ ਗੁਰਮੁਖ ਦੀ ਸਿਖਿਆ ਰਾਹੀਂ ਸੰਤੁਲਨ ਅਥਵਾ ਨਾਮ ਦੀ ਪ੍ਰਾਪਤੀ ਕਰ ਲੈਂਦੀ ਹੈ। ਆਪਣੇ ਆਪ ਵਿਚ ਜਨਮ-ਸਾਖੀਆਂ ਦਾ ਬਿਰਤਾਂਤ ਬੜਾ ਸਰਲ ਸੀ ਲੇਕਿਨ ਰਾਣਾ ਸੂਰਤ ਸਿੰਘ ਵਿਚ ਆ ਕੇ ਇਹ ਸਰਲ ਤੋਂ ਸਰਲਤਰ ਹੋ ਗਿਆ ਹੈ। ਸਾਖੀਆਂ ਵਿਚਲੇ ਸੰਤੁਲਨ ਵਾਲੇ ਹਿੱਸੇ ਨੂੰ ਰਾਣਾ ਸੂਰਤ ਸਿੰਘ ਵਿਚੋਂ ਖਾਰਜ ਕਰ ਦਿਤਾ ਗਿਆ ਹੈ। ਰਾਣੀ ਰਾਜ ਕੌਰ ਅਤੇ ਰਾਣਾ ਸੂਰਤ ਸਿੰਘ ਦੇ ਪਤੀ-ਪਤਨੀ ਵਾਲੇ ਸੰਤੁਲਿਤ ਰਿਸ਼ਤੇ ਨੂੰ ਪੇਸ਼ ਨਹੀਂ ਕੀਤਾ ਗਿਆ ਜਿਸ ਨਾਲ ਰਚਨਾ ਦੀ ਕਹਾਣੀ ਸਰਲ ਤੋਂ ਸਰਲਤਰ ਹੋ ਗਈ ਹੈ।

ਸਾਖੀ-ਮਾਡਲ ਦੇ ਅੰਸ਼ਾਂ ਨੂੰ ਵਿਸਥਾਪਿਤ ਰੂਪ ਵਿਚ ਵਰਤ ਕੇ ਭਾਈ ਵੀਰ ਸਿੰਘ ਨੇ 'ਕਥਾ' ਵਾਲੇ ਰੂਪ ਨੂੰ ਜਨਮ ਦਿਤਾ ਹੈ। 'ਸਾਖੀ' ਅਤੇ 'ਕਥਾ' ਵਿਚਲਾ ਅੰਤਰ ਸਪਸ਼ਟ ਹੈ। ਸਾਖੀ ਵਿਚ 'ਗੁਰੂ' ਬਾਣੀ-ਸਿਰਜਕ ਹੈ। ਰਾਣਾ ਸੂਰਤ ਸਿੰਘ ਵਿਚ 'ਗੁਰਮੁਖ' ਸਿਰਜਤ ਬਾਣੀ ਦੀ ਵਰਤੋਂ ਕਰਦਾ ਹੈ। ਜਿਥੋਂ ਸਾਖੀਆਂ ਵਿਚ ਜ਼ਿੰਦਗੀ ਦਾ ਸ਼ੈਲੀਕਰਣ ਕੀਤਾ ਹੈ ਉਥੇ ਰਾਣਾ ਸੂਰਤ ਸਿੰਘ ਵਿਚ ਸ਼ੈਲੀ ਦਾ ਸ਼ੈਲੀਕਰਣ ਮਿਲਦਾ ਹੈ। ਸਾਖੀਆਂ ਵਿਚ ਗੁਰੂ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਸੱਜਣ ਠੱਗ, ਵਲੀ ਕੰਧਾਰੀ, ਕੌਡਾ ਰਾਖਸ਼ ਆਦਿ ਸਾਧਾਰਣ ਜ਼ਿੰਦਗੀ ਜੀਊਣ ਵਾਲੇ ਇਨਸਾਨ ਹਨ। ਗੁਰੂ ਨੇ ਉਨ੍ਹਾਂ ਨੂੰ ਮਾਨਵ ਤੋਂ ਸੁਮਾਨਵ ਬਣਾ ਕੇ ਜ਼ਿੰਦਗੀ ਦਾ ਸ਼ੈਲੀਕਰਣ ਕਰ ਦਿੱਤਾ ਹੈ। ਲੇਕਿਨ ਰਾਣਾ ਸੂਰਤ ਸਿੰਘ ਵਿਚਲੀ ਰਾਣੀ ਰਾਜ ਕੌਰ ਸਿਰਫ ਇਸਤ੍ਰੀ ਨਹੀਂ ਵਿਧਵਾ ਹੈ। 'ਵਿਧਵਾ' ਸਮਾਜਿਕ ਬਣਤਰ ਦੀ ਇਕ ਸ਼ੈਲੀ ਹੈ। 'ਵਿਧਵਾ' ਜਦੋਂ ਗੁਰਮੁਖ ਦੀ ਸਿਖਿਆ ਰਾਹੀਂ ਨਾਮ ਦੀ ਪ੍ਰਾਪਤੀ ਕਰਦੀ ਹੈ ਤਾਂ ਸ਼ੈਲੀ ਦਾ ਸ਼ੈਲੀਕਰਣ ਹੋ ਜਾਂਦਾ ਹੈ। ਮਾਨਵ ਤੋਂ ਸੁਮਾਨਵ ਜਾਂ ਸਿੱਖ ਜ਼ਿੰਦਗੀ ਦਾ ਸ਼ੈਲੀਕਰਣ ਹੈ ਲੇਕਿਨ 'ਵਿਧਵਾ' ਤੋਂ ਨਾਮ ਤਕ ਪਹੁੰਚੀ 'ਆਤਮਾ' ਸ਼ੈਲੀ ਦਾ ਸ਼ੈਲੀਕਰਣ ਹੈ। ਇਸ ਦ੍ਰਿਸ਼ਟੀ ਤੋਂ ਵੀ ਰਾਣਾ ਸੂਰਤ ਸਿੰਘ ਦਾ ਬਿਰਤਾਂਤ-ਮਾਡਲ ਸਾਖੀਆਂ ਤੋਂ ਵੱਖਰੇ ਰੂਪ ਵਿਚ ਕਾਰਜਸ਼ੀਲ ਹੁੰਦਾ ਹੈ।

ਸ਼ੈਲੀ ਦਾ ਸ਼ੈਲੀਕਰਣ ਕਰ ਕੇ ਭਾਈ ਵੀਰ ਸਿੰਘ ਨੇ ਰਚਨਾ ਵਿਚਲੀ ਕਹਾਣੀ ਦਾ ਅਮੂਰਤੀ-ਕਰਨ ਕਰ ਦਿਤਾ ਹੈ। ਸਾਖੀਆਂ ਇਕ ਖ਼ਾਸ ਤਰ੍ਹਾਂ ਦਾ ਵਾਤਾਵਰਣ ਸਿਰਜਦੀਆਂ ਹਨ। ਗੁਰੂ ਸੱਜਣ ਠੱਗ ਕੋਲ ਚਲ ਕੇ ਜਾਂਦਾ ਹੈ, ਸੱਜਣ ਠੱਗ ਗੁਰੂ ਨੂੰ ਠੱਗਣ ਦੀਆਂ ਸਕੀਮਾਂ ਬਣਾਉਂਦਾ ਹੈ। ਖ਼ਾਸ ਤਰ੍ਹਾਂ ਦਾ ਵਾਤਾਵਰਣ ਬੱਝਦਾ ਹੈ ਅਤੇ ਗੁਰੂ ਦੇ ਮੁੱਖ ਤੋਂ ਉਸ ਵਾਤਾਵਰਣ ਅਨੁਕੂਲ ਬਾਣੀ ਨਿਕਲਦੀ ਹੈ।

ਲੇਕਿਨ ਰਾਣਾ ਸੂਰਤ ਸਿੰਘ ਵਿਚ ਗੁਰੂ ਦਾ ਰੋਲ ਗੁਰਮੁਖ ਨੇ ਨਿਭਾਇਆ ਹੈ। ਗੁਰਮੁਖ ਬਾਣੀ-ਸਿਰਜਕ ਨਹੀਂ ਸਗੋਂ ਸਿਰਜਿਤ ਬਾਣੀ ਵਿਚਲੇ ਸੰਦੇਸ਼ ਦਾ ਵਾਹਕ ਹੈ। ਉਸ ਕੋਲ ਤਿਆਰ ਪ੍ਰਾਪਤ ਗਿਆਨ ਹੈ। ਬਾਣੀ ਦੀ ਵਰਤੋਂ ਉਸ ਨੇ ਦੁਜੈਲੇ ਰੂਪ ਵਿਚ ਕਰਨੀ ਹੈ। ਉਸ ਨੇ ਬਾਣੀ ਸਿਰਜਣੀ ਨਹੀਂ ਸਗੋਂ ਸਿਰਜਿਤ ਬਾਣੀ ਦੀ ਵਿਆਖਿਆ ਕਰਨੀ ਹੈ, ਗੁਰੂ ਦੇ ਸੰਦੇਸ਼ ਨੂੰ 'ਸੰਥਿਆ' ਦੇ ਰੂਪ ਵਿਚ ਪੇਸ਼ ਕਰਨਾ ਹੈ। 'ਸੰਥਿਆ' ਸਾਖੀਆਂ ਵਿਚ ਵੀ ਹੈ ਪਰ ਉਥੇ ਸੰਕੇਤਕ ਰੂਪ ਵਿਚ ਹੈ। ਗੁਰੂ ਆਪਣੇ ਆਪ ਵਿਚ ਇਕ ਸੰਕੇਤ ਹੈ ਲੇਕਿਨ ਰਾਣਾ ਸੂਰਤ ਸਿੰਘ ਵਿਚ 'ਸੰਥਿਆ' ਨੂੰ ਸੂਚਨਾ ਦੀ ਪੱਧਰ ਤੇ ਪੇਸ਼ ਕੀਤਾ ਗਿਆ ਹੈ। ਸਾਖੀਆਂ ਵਿਚਲਾਂ ਗੁਰੂ ਆਪਣੀ ਬਾਣੀ ਰਾਹੀਂ ਕਹਾਣੀ ਨੂੰ ਅੱਗੇ ਤੋਰਦਾ ਹੈ। ਸਾਖੀ ਮੂਲ ਰੂਪ ਵਿਚ ਕਹਾਣੀ ਦੀ ਪੱਧਰ ਤੇ ਵਿਚਰਦੀ ਹੈ ਲੇਕਿਨ ਰਾਣਾ ਸੂਰਤ ਸਿੰਘ ਵਧੇਰੇ ਕਰਕੇ ਪ੍ਰਵਚਨ (Discourse) ਦੀ ਪੱਧਰ ਤੇ ਵਿਚਰਦਾ ਹੈ। ਕਹਾਣੀ ਸਿਰਜਣਾ ਵਲ ਰੁਚਿਤ ਰਚਨਾ 'ਪਾਠ' ਦੀ ਪੱਧਰ ਤੇ ਵਿਚਰਦੀ ਹੈ, ਸੰਥਿਆ ਦੇਣ ਵਲ ਰੁਚਿਤ ਰਚਨਾ 'ਪ੍ਰਵਚਨ' ਦੀ ਪੱਧਰ ਤੇ ਵਿਚਰਦੀ ਹੈ। ਉਥੇ ਕਹਾਣੀ ਖਾਰਜ ਹੋ ਜਾਂਦੀ ਹੈ ਅਤੇ ਰੂਪਕਾਂ, ਦ੍ਰਿਸ਼ਟਾਂਤਾਂ ਦੀ ਪਧਰ ਤੇ ਵਰਤੀ ਗਈ ਸ਼ੈਲੀਕ੍ਰਿਤ ਭਾਸ਼ਾ ਉਜਾਗਰ ਹੋ ਜਾਂਦੀ ਹੈ। ਪ੍ਰਵਚਨ ਨੂੰ ਸਥਿਤੀ ਵਿਚ ਫੈਲਾਇਆ ਜਾ ਸਕਦਾ ਹੈ ਲੇਕਿਨ ਕਾਲ-ਗਤੀ ਵਿਚ ਤੋਰਨਾ ਔਖਾ ਹੋ ਜਾਂਦਾ ਹੈ। ਇਹੀ ਕਾਰਣ ਹੈ ਕਿ ਰਾਣਾ ਸੂਰਤ ਸਿੰਘ ਉਪਰੀ ਨਜ਼ਰੇ ਕਹਾਣੀ ਲਗਦੀ ਹੋਈ ਵੀ ਆਪਣੇ ਆਂਤਰਿਕ ਚਰਿਤਰ ਵਿਚ ਸੁੰਗੜੇ ਹੋਏ ਬਿਰਤਾਂਤ ਵਾਲਾ ਪ੍ਰਵਚਨ ਹੈ। ਸੁੰਗੜ ਹੋਏ ਬਿਰਤਾਂਤ ਵਿਚੋਂ ਹੀ ਕਥਾ ਨੇ ਜਨਮ ਲਿਆ ਹੈ।

'ਕਥਾ' ਬਿਰਤਾਂਤ ਦੀ ਐਸੀ ਵੰਨਗੀ ਹੈ ਜਿਸ ਨੂੰ ਭਾਰਤੀ ਸਭਿਆਚਾਰਕ ਪਰੰਪਰਾ ਦੀ ਪਿੱਠ-ਭੂਮੀ ਵਿਚ ਹੀ ਸਮਝਿਆ ਜਾ ਸਕਦਾ ਹੈ। 'ਕਥਾ' ਬਿਰਤਾਂਤ ਨਹੀਂ ਬਿਰਤਾਂਤ-ਮਾਡਲ ਹੈ। ਦੁਨੀਆਂ ਵਿਚ ਅਸੀਮਿਤ ਬਿਰਤਾਂਤ ਮਿਲਦੇ ਹਨ ਜੋ ਪਰਾ-ਇਤਿਹਾਸਕ (transhistorical) ਅਤੇ ਪਰਾ-ਸਭਿਆਚਾਰਕ (transcultural) ਹਨ। ਲੇਕਿਨ 'ਕਥਾ' 'ਸਾਖੀ' ਆਦਿ ਵਿਸ਼ੇਸ਼ ਅਤੇ ਸੀਮਿਤ ਬਿਰਤਾਂਤ ਹਨ ਜਿਹੜੇ 'ਇਤਿਹਾਸਕ' ਅਤੇ 'ਸਭਿਆਚਾਰਕ' ਹਨ। ਬਿਰਤਾਂਤ ਅਤੇ ਬਿਰਤਾਂਤ-ਮਾਡਲ ਵਿਚਲਾ ਅੰਤਰ 'ਅਵਿਸ਼ੇਸ਼' ਅਤੇ 'ਵਿਸ਼ੇਸ਼' ਵਿਚਲਾ ਅੰਤਰ ਹੈ। ਇਸ ਲਈ ਕਿਸੇ ਵੀ ਰਚਨਾ ਵਿਚ ਕਾਰਜ-ਸ਼ੀਲ ਮਾਡਲ ਆਪਣੀ ਵਰਤੋਂ ਵਿਚ ਇਤਿਹਾਸਕ ਅਤੇ ਸਭਿਆਚਾਰਕ ਹੁੰਦੇ ਹਨ। 'ਕਥਾ' ਨੂੰ ਗੁਰਬਾਣੀ ਅਤੇ ਸਾਖੀਆਂ ਵਿਚ ਵਰਤੇ ਗਏ ਮਾਡਲਾਂ ਦੀ ਪਿੱਠ-ਭੂਮੀ ਵਿਚ ਹੀ ਸਮਝਿਆ ਜਾ ਸਕਦਾ ਹੈ। ਕਥਾ-ਸਿਰਜਣ ਲਈ ਜੋ ਵਾਤਾਵਰਣ ਭਾਈ ਵੀਰ ਸਿੰਘ ਕੋਲ ਸੀ, ਉਹ ਹਰਿਭਜਨ ਸਿੰਘ ਜਾਂ ਅੰਮ੍ਰਿਤਾ ਪ੍ਰੀਤਮ ਕੋਲ ਨਹੀਂ।

ਹੁਣ ਅਸੀਂ ਇਹ ਦੇਖਣਾ ਹੈ ਕਿ ਰਾਣਾ ਸੂਰਤ ਸਿੰਘ ਤੇ 'ਕਥਾ' ਵਾਲੇ ਰੂਪ ਦੀ ਪ੍ਰਕ੍ਰਿਤੀ ਕੀ ਹੈ ? ਰੂਪ-ਪ੍ਰਕਿਰਤੀ ਨੂੰ ਰਚਨਾ ਵਿਚ ਮਿਲਦੇ ਪਾਤਰਾਂ ਦੇ ਆਪਸੀ ਰਿਸ਼ਤੇ ਵਿਚੋਂ ਹੀ ਸਮਝਿਆ ਜਾ ਸਕਦਾ ਹੈ। 'ਕਥਾ' ਆਪਣੀ ਬਣਤਰ ਵਿਚ 'ਸਾਖੀ' ਨਾਲੋਂ ਵਧੇਰੇ ਸਰਲ ਹੈ। ਜੇ ਸਾਖੀ ਸਰਲ ਹੈ ਤਾਂ ਕਥਾ ਸਰਲਤਰ ਹੈ। ਜਿਥੇ ਸਾਖੀ ਵਿਚ ਗੁਰੂ ਅਤੇ ਸੱਜਣ ਠੱਗ ਵਾਲਾ ਰਿਸ਼ਤਾ ਵਿਸਮ-ਪ੍ਰਕਿਰਤੀ ਵਾਲਾ ਹੈ ਉਥੇ ਰਾਣਾ ਸੂਰਤ ਸਿੰਘ ਵਿਚਲੇ ਪਾਤਰਾਂ ਦਾ ਰਿਸ਼ਤਾ ਸਮ-ਪ੍ਰਕਿਰਤੀ ਵਾਲਾ ਹੈ। ਰਾਣਾ ਸੂਰਤ ਸਿੰਘ ਐਸੀ ਕਥਾ ਹੈ ਜਿਥੇ ਪਾਤਰ ਕਿਸੇ ਸਥਿਤੀ ਵਿਚ ਬਦਲਦੇ ਨਹੀਂ। ਰਾਣੀ ਰਾਜ ਕੌਰ ਭਾਵੇਂ ਵਿਛੜੀ ਹੋਈ ਹੈ ਪਰ ਪਤੀ-ਪ੍ਰੇਮ ਵਿਚ ਇਤਨੀ ਇਕਾਗਰ ਹੈ ਕਿ ਦੂਸਰੇ ਪਾਤਰ ਦਾ ਉਸ ਦੀ ਜ਼ਿੰਦਗੀ ਵਿਚ ਆਉਣਾ ਨਾ-ਮੁਮਕਿਨ

ਹੈ । ਆਪਣੇ ਪਤੀ ਨਾਲ ਉਸ ਦਾ ਸੰਬੰਧ 'ਸਮ' ਹੈ । ਜਿਥੇ ਕਿਧਰੇ ਕੁਝ ਬਦਲਣ ਦੀ ਗੁਜਾਇਸ਼ ਹੁੰਦੀ ਹੈ ਜਿਵੇਂ ਰਾਇ ਕਲੂਰ ਉਸ ਨੂੰ ਆਪਣੀ ਪਤਨੀ ਬਣਾਉਣਾ ਚਾਹੁੰਦਾ ਹੈ ਉਥੇ ਵੀ ਉਹ ਉਸ ਨਾਲ ਭਰਾ ਵਾਲਾ ਰਿਸ਼ਤਾ ਥਾਪ ਲੈਂਦੀ ਹੈ । ਸਾਡੇ ਸਮਾਜ ਵਿਚ ਭੈਣ-ਭਰਾ, ਮਾਂ-ਧੀ, ਮਾਂ-ਪੁੱਤਰ, ਪਿਉ-ਧੀ ਆਦਿ ਰਿਸ਼ਤੇ ਸਮ-ਪ੍ਰਕਿਰਤੀ ਵਾਲੇ ਹਨ । ਪਤੀ-ਪਤਨੀ ਵਾਲਾ ਰਿਸ਼ਤਾ ਅਸਮ ਹੋ ਸਕਦਾ ਹੈ ਲੇਕਿਨ ਰਾਣਾ ਸੂਰਤ ਸਿੰਘ ਵਿਚ ਸ਼ੁਰੂ ਤੋਂ ਹੀ ਰਾਣੇ ਨੂੰ ਮਰਿਆ ਹੋਇਆ ਪਰ ਰੱਬ-ਰੂਪ ਹੋਇਆ ਦਿਖਾ ਕੇ ਰਾਣਾ ਅਤੇ ਰਾਣੀ ਵਿਚਲਾ ਰਿਸ਼ਤਾ ਵੀ ਸਮ ਬਣਾ ਦਿਤਾ ਹੈ । ਉਹ ਪਤਨੀ-ਪਤੀ ਵਾਲਾ ਰਿਸ਼ਤਾ ਨਾ ਰਹਿ ਕੇ ਆਤਮਾ-ਪਰਮਾਤਮਾ ਵਾਲਾ ਰਿਸ਼ਤਾ ਬਣ ਗਿਆ ਹੈ । ਸਮ-ਪ੍ਰਕਿਰਤੀ ਵਾਲੇ ਰਿਸ਼ਤੇ ਦੀਆਂ ਦੋ ਧਿਰਾਂ ਵਿਚੋਂ ਕੁਝ ਵੱਖਰਾ ਪੈਦਾ ਹੋਣ ਦੀ ਸੰਭਾਵਨਾ ਨਹੀਂ ਹੁੰਦੀ । ਸਾਖੀਆਂ ਵਿਚ ਤਾਂ ਮਨੁੱਖ ਗੁਰੂ ਦੇ ਮੇਲ ਨਾਲ ਸਿੱਖ ਬਣ ਜਾਂਦੇ ਹਨ ਲੇਕਿਨ ਇਸ ਰਚਨਾ ਵਿਚ ਰਾਣੀ ਪਹਿਲਾਂ ਵੀ ਆਤਮਾ ਹੈ ਅਤੇ ਬਾਅਦ ਵਿਚ ਵੀ ਆਤਮਾ ਹੀ ਰਹਿੰਦੀ ਹੈ । ਇਸੇ ਲਈ ਇਹ ਰਚਨਾ 'ਕਥਾ' ਬਣੀ ਹੈ । ਇਸ ਵਿਚ ਕੋਈ ਲੰਬੀ ਬਿਰਤਾਂਤਕ ਕਹਾਣੀ ਬਣ ਸਕਣ ਦੀ ਗੁੰਜਾਇਸ਼ ਨਹੀਂ ।

ਇਸ ਦਾ ਕਾਰਣ ਇਹ ਵੀ ਹੈ ਕਿ 'ਰਾਣਾ ਸੂਰਤ ਸਿੰਘ' ਦੀ ਕਥਾ ਵਿਚ ਗੁਰਮੁਖ-ਗੁਰਮੁਖ ਦਾ ਮਾਡਲ ਕਾਰਜਸ਼ੀਲ ਹੈ । ਗੁਰਮੁਖ-ਗੁਰਮੁਖ ਵਾਲੇ ਰਿਸ਼ਤੇ ਵਿਚ ਅਨੁਕਿਰਿਆ ਤਾਂ ਹੋ ਸਕਦੀ ਹੈ, ਪ੍ਰਤਿ-ਕਿਰਿਆ ਨਹੀਂ । ਉਥੇ ਤਾਂ ਇਹ ਹਿਸਾਬ ਹੈ 'ਏਕ ਨੇ ਕਹੀ, ਦੂਸਰੇ ਨੇ ਮਾਨੀ, ਨਾਨਕ ਦੋਵੇਂ ਬ੍ਰਹਮ-ਗਿਆਨੀ'। ਹਾਲਾਂਕਿ ਲਗਦਾ ਹੈ ਕਿ ਰਾਣੀ ਦੁਖੀ ਆਤਮਾ ਹੈ । ਲੇਕਿਨ ਉਹ ਜਗ੍ਹਾ ਜਗ੍ਹਾ ਉਪਰ ਸਮਾਧੀ ਲਗਾ ਕੇ ਆਪਣੇ ਪਤੀ ਦੇ ਦਰਸ਼ਨ ਕਰਦੀ ਹੈ । ਜਦੋਂ ਕਿਸੇ ਗੁਰਮੁਖ ਦੀ ਸਿਖਿਆ ਸੁਣਦੀ ਹੈ ਤਾਂ ਸਿਰਫ਼ ਫ਼ਰਕ ਇਹ ਪੈਂਦਾ ਹੈ ਕਿ ਉਹ ਪਹਿਲੇ ਨਾਲੋਂ ਜ਼ਰਾ ਵਧੇਰੇ ਇਕਾਗਰ ਹੋ ਜਾਂਦੀ ਹੈ । ਵੈਸੇ ਉਹ ਇਕਾਗਰ ਪਹਿਲਾਂ ਵੀ ਹੈ । ਰਾਣੀ ਅਤੇ ਗੁਰਮੁਖ ਦਾ ਰਿਸ਼ਤਾ ਕਥਾ-ਵਾਚਕ ਅਤੇ ਸੰਗਤ ਵਾਲਾ ਰਿਸ਼ਤਾ ਹੈ ਜਿਸ ਵਿਚ ਜੋ ਪ੍ਰਵਚਨ ਕੀਤਾ ਜਾਵੇਗਾ, ਮੰਨਿਆ ਜਾਵੇਗਾ । ਇਸ ਲਈ ਰਾਣਾ ਸੂਰਤ ਸਿੰਘ ਵਿਚਲੀ ਕਥਾ ਕੋਲੋਂ ਗਤੀਸ਼ੀਲ ਬਿਰਤਾਂਤ ਦੀ ਸੰਭਾਵਨਾ ਰਖਣਾ ਜਾਇਜ਼ ਨਹੀਂ ।

'ਕਥਾ' ਬਣਨ ਦਾ ਕਾਰਣ ਇਹ ਵੀ ਹੈ ਕਿ ਇਸ ਰਚਨਾਂ ਦਾ ਭਾਸ਼ਾ-ਖੇਤਰ ਸਿੱਖੀ ਦੇ ਦਾਰਸ਼ਨਿਕ ਅਤੇ ਇਤਿਹਾਸਕ ਸਿਸਟਮ ਨਾਲ ਸੰਬੰਧਿਤ ਹੈ । ਮਿਸਾਲ ਦੇ ਤੌਰ ਤੇ ਗੁੰਬਦ ਫਾੜੀਦਾਰ, ਕਲਸ ਸੁਨਹਿਰੀ, ਮੂਲ ਮੰਤ੍ਰ, ਵਾਕ, ਸ਼ਲੋਕ, ਸੱਚਖੰਡ, ਸੰਤੋਖ, ਅਮੇਟ, ਸੁੰਦਰ ਪੁਰਖ ਰਸਾਲ, ਦਿੱਵ ਸਰੂਪ, ਔਗੁਣਹਾਰ, ਅੰਮ੍ਰਿਤ, ਨਿਰਮਲ, ਨਿਰਬਾਣ, ਨਿਰੰਕਾਰ, ਨਿਰਲੇਪ, ਕਿਰਤਾਰਥ, ਆਦਿ ਸ਼ਬਦ ਗੁਰਬਾਣੀ ਖੇਤਰ ਵਲ ਸੰਕੇਤ ਕਰਦੇ ਹਨ । ਗੁਰਬਾਣੀ ਖੇਤਰ ਵਿਚਲੇ ਸ਼ਬਦਾਂ ਦੀ ਵਰਤੋਂ ਕਰਕੇ ਭਾਈ ਵੀਰ ਸਿੰਘ ਦੀ ਇਸ ਕਥਾ ਨੂੰ ਸਾਧਾਰਣ ਕਥਾ ਨਾਲੋਂ ਨਿਖੇੜਿਆ ਜਾ ਸਕਦਾ ਹੈ । ਸਾਧਾਰਣ ਕਥਾ ਵਿਚ ਕੋਈ ਕਹਾਣੀ ਵੀ ਸੁਣਾਈ ਜਾ ਸਕਦੀ ਹੈ ਲੇਕਿਨ ਰਾਣਾ ਸੂਰਤ ਸਿੰਘ ਵਿਚ 'ਸੰਥਿਆ' ਦਿਤੀ ਗਈ ਹੈ । 'ਸੰਥਿਆ' ਗੁਰਦਵਾਰਿਆਂ ਵਿਚ ਵੀ ਕਥਾ-ਵਾਚਕਾਂ ਰਾਹੀਂ ਦਿਤੀ ਜਾਂਦੀ ਹੈ ਲੇਕਿਨ ਉਥੇ 'ਸੰਥਿਆ' ਮੌਖਿਕ ਹੈ । ਰਾਣਾ ਸੂਰਤ ਸਿੰਘ ਵਿਚ ਇਹ 'ਲਿਖਿਤ' ਸੰਥਿਆ ਹੈ । ਇਸ ਲਈ ਇਹ ਰਚਨਾ ਆਮ ਕਥਾ, ਗੁਰਦੁਆਰਿਆਂ ਵਿਚਲੀ ਕਥਾ, ਨਾਲੋਂ ਭਿੰਨ ਹੋ ਜਾਂਦੀ ਹੈ । ਨਾ ਤਾਂ ਇਹ ਆਮ ਕਥਾ ਵਾਂਗ ਸਿਰਫ ਇਕੱਠੇ ਕੀਤੇ ਪ੍ਰਮਾਣ ਪੇਸ਼ ਕਰਦੀ ਹੈ ਅਤੇ ਨਾ ਹੀ ਗੁਰਦੁਆਰਿਆਂ ਵਿਚਲੀ ਕਥਾ ਵਾਂਗ ਕੇਵਲ ਉਪਦੇਸ਼ ਹੀ ਦੇਂਦੀ ਹੈ ਸਗੋਂ ਇਸ ਵਿਚ ਕਥਾ ਪ੍ਰਮਾਣ ਅਤੇ ਉਪਦੇਸ਼ ਇਕ ਦੂਜੇ ਵਿਚ ਮਿਲੇ ਹੋਏ ਹਨ । ਲਿਖਿਤ ਸਾਹਿਤ ਹੋਣ ਕਰਕੇ ਇਸ ਵਿਚ ਪ੍ਰਤੀਕਾਂ, ਅਲੰਕਾਰਾਂ ਦੀ ਵਰਤੋਂ ਵੀ ਕੀਤੀ ਗਈ ਹੈ ।

ਇਸ ਕਹਾਣੀ ਵਿਚਲੇ ਪਾਤਰ ਗੁਰਬਾਣੀ ਸੰਸਾਰ ਵਿਚੋਂ ਹਵਾਲੇ ਦੇਣ ਕਾਰਣ ਵਿਸ਼ੇਸ਼ ਮੁੱਲ-ਸਿਸਟਮ ਨਾਲ ਵੀ ਸੰਬੰਧਿਤ ਹਨ । ਇਸ ਲਈ ਭਾਵੇਂ ਇਹ ਰਚਨਾ-ਪਾਠ ਬਿਰਤਾਂਤ ਵਿਗਿਆਨ (narratology) ਦੇ ਖੇਤਰ ਵਿਚ ਪ੍ਰਵੇਸ਼ ਨਹੀਂ ਕਰਦਾ, ਪਰ ਆਪਣੇ ਸਮੁੱਚੇ ਪ੍ਰਭਾਵ ਵਿਚ ਇਹ ਐਸਾ ਅਭਿਲੇਖ ਬਣਦਾ ਹੈ ਜਿਹੜਾ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਯਾਦਗਾਰੀ ਸਾਹਿਤਿਕ-ਕੰਮ ਦਾ ਦਰਜਾ ਪ੍ਰਾਪਤ ਕਰਦਾ ਹੈ । ਇਸ ਦਰਜੇ ਨੂੰ ਧਾਰਮਿਕ ਅਤੇ ਕਾਵਿਕ ਦ੍ਰਿਸ਼ਟੀ ਦੇ ਸੁਮੇਲ ਰਾਹੀਂ ਗ੍ਰਹਿਣ ਕੀਤਾ ਜਾ ਸਕਦਾ ਹੈ । ਇਸੇ ਸੁਮੇਲ ਕਾਰਣ ਹੀ ਰਾਣਾ ਸੂਰਤ ਸਿੰਘ ਨਾ ਹੂ-ਬ-ਹੂ ਲੋਕ ਕਥਾਵਾਂ ਵਰਗੀ ਹੈ ਅਤੇ ਨਾ ਹੀ ਹੂ-ਬ-ਹੂ ਸਾਖੀਆਂ ਵਰਗੀ । ਇਹ ਵਿਲੱਖਣ ਪਕਾਰ ਦੀ ਕਥਾ ਬਣ ਕੇ ਹੀ ਭਾਈ ਵੀਰ ਸੰਘ ਦੀ ਰਚਨਾ ਅਖਵਾਉਂਦੀ ਹੈ ।

ਆਧਾਰ ਪੁਸਤਕਾਂ :—


(1) ਵੀਰ ਸਿੰਘ, ਭਾਈ · ਰਾਣਾ ਸੂਰਤ ਸਿੰਘ ਖਾਲਸਾ ਸਮਾਚਾਰ, ਅੰਮ੍ਰਿਤਸਰ, 1905.

(2) Barthes, Roland : Image-Music-Text, Fontana/Collins, 1977.

(3) Todorov, Tzvetan : The Poetics of Prose', Basil Blackwell. Oxford, 1977.

(4) K. L. Ching, Marvin, C, Haley, Michael, F. Lunsford, Ronald. (ed:) Linguistic Perspectives on Literature Routledge and Kegan Paul, London, Boston and Henley, 1980.

# ਗੁਰਮਤਿ ਪਰੰਪਰਾ ਦੀ ਨਿਰੰਤਰਤਾ

**ਡਾਕਟਰ ਗੁਰਚਰਨ ਸਿੰਘ***

ਹੱਥਲੇ ਪਰਚੇ ਦਾ ਉਦੇਸ਼ 'ਰਾਣਾ ਸੂਰਤ ਸਿੰਘ' ਨੂੰ ਗੁਰਮਤਿ ਪਰੰਪਰਾ ਦੀ ਨਿਰੰਤਰਤਾ ਦੇ ਪ੍ਰਸੰਗ ਵਿਚ ਰਖ ਕੇ ਅਧਿਐਨ ਕਰਨ ਦਾ ਹੈ। ਇਸ ਸੰਬੰਧ ਵਿਚ ਸਾਡੀ ਬੁਨਿਆਦੀ ਧਾਰਨਾ ਇਹ ਹੈ ਕਿ ਹਰ ਨਵੀਨ ਕਾਵਿ-ਸਿਰਜਨ ਦਾ ਉਦੈ ਪੂਰਬ ਪ੍ਰਾਪਤ ਰਚਨਾਂ ਦੀ ਪਿੱਠ-ਭੂਮੀ ਵਿਚੋਂ ਹੁੰਦਾ ਹੈ। ਕੋਈ ਵੀ ਕਲਾਕਾਰ ਅਚੇਤ ਹੀ ਆਪਣੀ ਪਰੰਪਰਾ ਦੇ ਮਾਡਲਾਂ/ਜੁਗਤਾਂ ਤੇ ਸੰਕਲਪੀ ਪੈਰਾਡਾਈਮ/ਰੂਪਕੀ ਬਿੰਦੂ (ਮੈਟਾਫਰ) ਨੂੰ ਆਪਣੇ ਵਿਰਸੇ ਵਜੋਂ ਮਨੋਵਾਸ ਕਰ ਲੈਂਦਾ ਹੈ ਅਤੇ ਨਵੀਨ ਸਿਰਜਨ ਸਮੇਂ ਇਨ੍ਹਾਂ ਨੂੰ ਹੀ ਉਹ ਨਿਆਇਕ ਪ੍ਰਸੰਗਾਂ/ਮੈਟਾਨਿਮੀ ਦੇ ਸਿਨਟੈਮ ਵਿਚ ਵਿਸਥਾਪਿਤ ਕਰ ਦੇਂਦਾ ਹੈ। ਵਿਸਥਾਪਨ ਦੀ ਅਜਿਹੀ ਪ੍ਰਕ੍ਰਿਆ ਰਾਹੀਂ ਹੀ ਕਿਸੇ ਸਭਿਆਚਾਰਕ ਪਰੰਪਰਾ ਦੇ ਭਿੰਨ ਭਿੰਨ ਸਾਹਿਤਕਾਰਾਂ ਦੀਆਂ ਕਿਰਤਾਂ ਵਿਚਲੀ ਸਾਂਝ ਤੇ ਨਿਖੇੜੇ ਨੂੰ ਪਛਾਣਿਆ ਜਾ ਸਕਦਾ ਹੈ।

ਭਾਈ ਵੀਰ ਸਿੰਘ ਕਾਵਿ ਦੀ ਗੁਰਬਾਣੀ ਪਰੰਪਰਾ ਨਾਲ ਸਾਂਝ ਤੇ ਨਿਖੇੜੇ ਨੂੰ ਨਿਸ਼ਚਿਤ ਕਰਨ ਲਈ, ਡਾ: ਬਲਬੀਰ ਸਿੰਘ ਜੀ ਨੇ ਵੀ ਅਜਿਹੇ ਹੀ ਸ਼ਾਸਤਰੀ ਪਰਿਪੇਖ ਨੂੰ ਅਪਨਾਉਣ ਦਾ ਸੰਕੇਤ ਦਿੱਤਾ ਹੈ। ਇਸ ਸੰਬੰਧੀ ਉਹਨਾਂ ਦਾ ਹੇਠਲਾ ਕਥਨ ਸਾਡੇ ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ—

> "ਭਾਈ ਸਾਹਿਬ ਦੀ ਰਚਨਾ ਦੇ ਰਗ ਰੇਸ਼ੇ ਵਿਚ ਗੁਰਬਾਣੀ ਦਾ ਆਸ਼ਾ ਓਤ ਪ੍ਰੋਤ ਹੈ......ਗੁਰਬਾਣੀ ਦੇ ਸੂਖਮ ਵਿਚਾਰ ਤੋਂ ਪੈਦਾ ਹੋਈ ਸਾਰ ਭੂਤ ਸਾਮਿਗ੍ਰੀ ਨੂੰ ਭਾਈ ਸਾਹਿਬ ਦੀ ਕਵਿਤਾ ਇਕ ਸਥੂਲ ਮੂਰਤ ਦੇ ਚਿਤ੍ਰਨ ਵਿਚ ਪ੍ਰਬੀਨ ਹੈ।"
> —ਡਾਕਟਰ ਬਲਬੀਰ ਸਿੰਘ (ਸੰਪਾਦਕ) ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਪਹਿਲੀ ਪੰਨਾ (ਹ)।]

ਉਪਰੋਕਤ ਕਥਨ ਵਿਚ ਡਾਕਟਰ ਬਲਬੀਰ ਸਿੰਘ ਭਾਈ ਵੀਰ ਸਿੰਘ ਕਾਵਿ ਦੀ ਇਕਾਗਰਕਾਰੀ ਪਰਵਿਰਤੀ ਨੂੰ ਨਿਸਚਿਤ ਕਰੇਨ ਲਈ ਉਹਨਾਂ ਦੇ ਕਾਵਿ ਨੂੰ ਗੁਰਬਾਣੀ ਪਰੰਪਰਾ ਨਾਲ ਜੋੜ ਕੇ ਵੇਖਦੇ ਹਨ। ਗੁਰਬਾਣੀ ਭਾਈ ਵੀਰ ਸਿੰਘ ਕਾਵਿ ਦੀ ਸੰਦਰਭਸ਼ੀਲ ਪਰੰਪਰਾ ਤੇ ਪਿਠ–ਭੂਮੀ ਹੈ। ਇਸ ਪਰੰਪਰਾ ਨਾਲ ਭਾਈ ਸਾਹਿਬ ਦੀ ਸਾਂਝ ਨੂੰ ਸਪਸ਼ਟ ਕਰਨ ਲਈ ਉਹ 'ਗੁਰਬਾਣੀ ਦੇ ਸੂਖਮ ਵਿਚਾਰ ਤੋਂ ਪੈਦਾ ਹੋਈ ਸਾਰ ਭੂਤ ਸਾਮਿਗ੍ਰੀ' ਨੂੰ ਭਾਈ ਸਾਹਿਬ ਦੀ ਸਿਰਜਨਾਤਮਕ ਯਾਤਰਾ ਦਾ ਪਹਿਲਾ ਪੜਾ ਨਿਸ਼ਚਿਤ ਕਰਦੇ ਪ੍ਰਤੀਤ ਹੁੰਦੇ ਹਨ। ਇਸ ਯਾਤਰਾ ਰਾਹੀਂ ਕੋਈ ਵੀ ਕਲਾਕਾਰ ਆਪਣੀ ਪਰੰਪਰਾ ਦੇ ਸਿਰਜਨਾਤਕ ਵਿਰਸੇ ਨਾਲ ਸਾਂਝ ਪੈਦਾ ਕਰਦਾ ਹੈ। ਇਸ ਸਮੇਂ ਕਲਾਕਾਰ ਸਮੂਰਤ ਦਾ ਤਿਆਗ ਤੇ ਅਮੂਰਤ ਦਾ ਗ੍ਰਹਿਣ ਕਰਦਿਆਂ, ਆਪਣੀ ਪਰੰਪਰਾ ਦੇ ਪਿਛੇ ਕਾਰਜਸ਼ੀਲ ਮਾਡਲਾਂ/ਜੁਗਤਾਂ ਤੇ ਸੰਕਲਪੀ ਪੈਰਾਡਾਈਮਾਂ ਤੀਕ ਪੁਜਦਾ ਹੈ। ਇਹ ਸੰਕਲਪੀ ਪੈਰਾਡਾਈਮ ਤਕ ਪੁੱਜਣ ਦੀ ਪ੍ਰਕ੍ਰਿਆ ਹੈ, ਜਿਸਨੂੰ

*ਡਾ: ਗੁਰਚਰਨ ਸਿੰਘ, ਰੀਡਰ, ਦਿੱਲੀ ਯੂਨੀਵਰਸਟੀ, ਦਿੱਲੀ।

ਬਲਬੀਰ ਸਿੰਘ ਜੀ ਨੇ 'ਸੂਖਮ ਵਿਚਾਰ' ਤੋਂ ਪ੍ਰਾਪਤ ਹੋਈ 'ਸਾਰ ਭੂਤ ਸਾਮਿਗ੍ਰੀ' ਕਿਹਾ ਹੈ। 'ਸੂਖਮ ਡਾ: ਵਿਚਾਰ' ਦਾ ਸੰਬੰਧ, ਅਚੇਤ ਅਮੂਰਤਨ ਦੀ ਪ੍ਰਕ੍ਰਿਆ ਨਾਲ ਹੈ ਅਤੇ 'ਸਾਰ ਭੂਤ ਸਾਮਿਗ੍ਰੀ' ਦਾ ਸੰਬੰਧ ਸੰਕਲਪੀ ਪੈਰਾਡਾਈਮ ਨਾਲ। ਸੰਕਲਪੀ ਪੈਰਾਡਾਈਮ, ਕਿਸੇ ਵੀ ਲੇਖਕ ਦਾ ਉਹ ਪ੍ਰਾਪਤੀ ਪੜਾ ਹੈ, ਜਿਸਨੂੰ ਉਸ ਦੇ ਸੰਕਲਪਨ ਦਾ ਰੂਪਕ ਬਿੰਦੂ (ਮੈਟਾਫਰ)/ਸੁਖਣਾ ਥੀਮਿਕ ਪੈਟਰਨ ਵੀ ਕਿਹਾ ਜਾ ਸਕਦਾ ਹੈ। ਇਸ ਸਮੇਂ ਲੇਖਕ ਆਪਣੇ ਅਮੂਰਤ ਤੇ ਸੰਕਲਪਨਾ ਗਰਭਿਤ ਬਿੰਦੂ ਤੇ ਸਿਮਟਿਆ ਹੁੰਦਾ ਹੈ। ਭਾਈ ਵੀਰ ਸਿੰਘ ਆਪਣੇ ਕਾਵਿ ਸਿਰਜਨ ਦੇ ਪਹਿਲੇ ਪੜਾ ਉਤੇ ਗੁਰਬਾਣੀ ਪਰੰਪਰਾ ਦੀ ਰਾਹੀਂ ਪੁਜਦੇ ਹਨ। ਗੁਰਬਾਣੀ ਕਿਰਤਾਂ ਦੇ ਨਿਰੰਤਰ ਸਾਥ ਨਾਲ ਉਹ ਗੁਰਬਾਣੀ ਦੇ 'ਸੂਖਮ ਵਿਚਾਰ' ਤੋਂ ਪੈਦਾ ਹੋਈ 'ਸਾਰ ਭੂਤ ਸਾਮਿਗ੍ਰੀ' ਨੂੰ ਥੀਮਿਕ ਸੰਕਲਪਨ ਦੇ ਪੈਰਾਡਾਈਮ ਦੇ ਰੂਪ ਵਿਚ ਗ੍ਰਹਿਣ ਕਰਦੇ ਹਨ। ਇਹ ਉਨ੍ਹਾਂ ਦੇ ਸਿਰਜਨਾਤਮਕ ਉੱਦਮ ਦਾ ਪਹਿਲਾ ਪੜਾ ਹੈ।

ਇਸ ਤੋਂ ਬਾਅਦ ਉਹ ਗੁਰਬਾਣੀ ਤੋਂ ਇਸ ਸੰਕਲਪੀ ਪੈਰਾਡਾਈਮ ਨੂੰ ਆਪਣੇ ਨਵੀਨ ਨਿਆਇਕ ਪ੍ਰਸੰਗ (ਮੈਟਾਨਿਮੀ) ਦੇ ਵਸਤੂਮੂਲਕ ਸਮੀਕਰਣ ਜਾਂ ਸਮੂਰਤ ਪੈਟਰਨ ਦੇ ਸਿਨਟੈਮ ਵਿਚ ਵਿਸਥਾਪਿਤ ਕਰਦੇ ਹਨ। ਇਹ ਨਿਆਇਕ ਪ੍ਰਸੰਗ (ਮੈਟਾਨਿਮੀ) ਅਤਿਅੰਤ ਸੰਖਿਪਤ ਬਿੰਬ ਤੋਂ ਲੈ ਕੇ ਅਤਿਅੰਤ ਵਿਰਾਟ ਪਰ ਪ੍ਰਾਸੰਗਕ ਗਲਪੀ 'ਰਾਣਾ' ਦ੍ਰਿਸ਼ ਵਿਚ ਫੈਲ ਸਕਦਾ ਹੈ। ਭਾਈ ਸਾਹਿਬ ਦੇ ਸਿਰਜਨਾਤਮਕ ਉਦਮ ਦੇ ਇਸ ਦੂਸਰੇ ਪੜਾ ਵਿਚ ਸੰਕੇਤ ਡਾ: ਬਲਬੀਰ ਸਿੰਘ ਨੇ 'ਇਕ ਸਥੂਲ ਮੂਰਤ ਦੇ ਚਿਤ੍ਰਨ' ਦੇ ਵਾਕਾਂਸ਼ ਰਾਹੀਂ ਕੀਤਾ ਹੈ। ਇਸ ਸਥਿਤੀ ਵਿਚ ਭਾਈ ਸਾਹਿਬ ਗੁਰਬਾਣੀ ਵਿਚੋਂ ਪ੍ਰਾਪਤ ਸੰਕਲਪੀ ਪੈਰਾਡਾਈਮ ਨੂੰ ਨਵੇਂ ਵਸਤੂ ਮੂਲਕ ਸਮੀਕਰਣ ਦੇ ਸਿਨਟੈਂਮ ਵਿਚ ਵਿਸਥਾਪਤ ਕਰਦੇ ਹਨ। ਟਿਹ ਸਮੂਰਤੀਕਰਨ ਦਾ ਪੜਾ ਹੈ।

ਭਾਈ ਸਾਹਿਬ ਦੇ ਅਜਿਹੇ ਉਦਮ ਦਾ ਉਦੇਸ਼, ਗੁਰਬਾਣੀ ਦੇ ਵਿਰਸੇ ਨੂੰ ਆਪਣੇ ਸਮਕਾਲੀਨ ਰੂਪਕਾਰਾਂ ਦੇ ਮੁਹਾਵਰੇ ਵਿਚ ਸਿਰਜਨਾਤਕ ਵਿਧੀ ਰਾਹੀਂ ਨਿਰੰਤਰਤਾ ਦੀ ਗਤੀ ਦੇਣ ਨਾਲ ਸੰਬੰਧਿਤ ਹੈ। ਇਸ ਉਦਮ ਦੇ ਰਾਹੀਂ ਕਿਸੇ ਸੰਸਕ੍ਰਿਤੀ ਨੂੰ ਇਤਿਹਾਸਕ ਗਤੀ ਦੇ ਕੇ, ਉਸਨੂੰ ਸਮਕਾਲੀਨ ਸਾਰਥਕਤਾ ਦਿੱਤੀ ਜਾ ਸਕਦੀ ਹੈ। ਇਹ ਗੁਰਬਾਣੀ ਦੀ ਸਿਰਜਨਾਤਮਕ ਵਿਆਖਿਆ ਦੀ ਵਿਧੀ ਹੈ ਜੋ ਅਜੋਕੇ ਪਾਠਕ ਲਈ ਗੁਰਬਾਣੀ ਨੂੰ ਸੁਗਮ ਬਣਾਂਦੀ ਹੈ।

ਭਾਈ ਵੀਰ ਸਿੰਘ ਤੋਂ ਪਹਿਲਾਂ ਗੁਰਬਾਣੀ ਪਰੰਪਰਾ ਨੂੰ ਸਿਰਜਨਾਤਮਕ ਨਿਰੰਤਰਤਾ ਦੇਣ ਵਾਲੀਆਂ ਪ੍ਰਮੁਖ ਰਚਨਾਵਾਂ ਪੁਰਾਤਨ ਜਨਮ ਸਾਖੀਆਂ ਹਨ। ਇਸ ਸੰਬੰਧੀ ਮੈਂ ਵਧੇਰੇ ਵਿਸਤ੍ਰਿਤ ਚਰਚਾ ਤਾਂ ਆਪਣੇ ਇਕ ਨਿਬੰਧ 'ਬਾਣੀ ਸੰਸਾਰ ਤੋਂ ਸਾਖੀ ਸੰਸਾਰ' ਵਿਚ ਅਤੇ ਆਪਣੇ 'ਸ਼ੋਧ ਪ੍ਰਬੰਧ' ਵਿਚ ਕੀਤੀ ਹੈ। ਪਰ ਕਿਉਂਕਿ ਇਸ ਨਿਬੰਧ ਵਿਚ ਉਸੇ ਗੁਰਮਤਿ ਦੀ ਨਿਰੰਤਰਤਾ ਦੀ ਸਮੱਸਿਆ ਨੂੰ ਅਧਿਐਨ ਦਾ ਵਿਸ਼ਾ ਬਣਾਇਆ ਗਿਆ ਹੈ; ਇਸ ਲਈ ਇਥੇ ਉਸ ਅਧਿਐਨ ਦੇ ਸਿਟਿਆਂ ਨੂੰ ਉਸ ਪੁਸਤਕ ਦੇ ਦੋ ਵਾਕਾਂ ਵਿਚ ਆਪਣੇ ਸਾਹਮਣੇ ਕਰ ਲੈਣਾ ਉਚਿਤ ਹੈ ਤਾਂ ਜੋ ਗੁਰਮਤਿ ਦੀ ਨਿਰੰਤਰਤਾ ਦਾ ਤੁਲਨਾਤਮਕ ਪਰਿਪੇਖ ਤਿਆਰ ਕੀਤਾ ਜਾ ਸਕੇ। ਬਾਣੀ 'ਕੇਂਦਰ' ਤੇ 'ਵਿਕੇਂਦਰ' ਦੇ ਪੰਨਾ 89 ਤੋਂ 91 ਤੋਂ ਸੰਬੰਧਿਤ ਵਾਕ ਪੇਸ਼ ਹਨ :

1. (ਸਾਖੀ ਅਧਿਐਨ ਰਾਹੀਂ) ਅਸੀਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਸਾਡੇ ਸਾਖੀਕਾਰਾਂ ਪਾਸ ਸੂਝ ਮਾਡਲ, ਵਿਸ਼ਵਾਸਾਂ ਤੇ ਜੁਗਤਾਂ ਦੀ ਯੋਗਤਾ ਤਾਂ ਬਾਣੀ ਸਿਰਜਨ ਵਿਚੋਂ ਆ ਰਹੀ

ਸੀ।...ਬਾਣੀ ਦੇ ਇਹ ਸਿਰਜਨ ਦੇ ਪੈਟਰਨ, ਸਾਖੀਕਾਰਾਂ ਦੇ ਚਿੰਤਨ ਦੇ ਬੁਨਿਆਦੀ ਮਾਡਲ ਹਨ।

2. ਸਾਖੀਕਾਰ ਬਾਣੀ ਦੇ ਪ੍ਰਗੀਤਾਤਮਕ ਰੂਪਾਕਾਰ ਵਿਚਲੇ ਇਨ੍ਹਾਂ ਹੀ ਸੂਝ ਮਾਡਲਾਂ ਦੇ ਆਧਾਰ ਦੇ ਮਿਥਿਕ ਵਿਸ਼ਵਾਸ਼ ਨੂੰ ਬਿਰਤਾਂਤਕ-ਰੂਪਾਕਾਰ ਵਿਚ ਪੇਸ਼ ਕਰਕੇ ਬਾਣੀ ਦੀ ਸਿਰਜਨਾਤਮਕ ਵਿਆਖਿਆ ਪੇਸ਼ ਕਰ ਰਹੇ ਹਨ।...ਇਸ ਯਾਤਰਾ ਰਾਹੀਂ ਬਾਣੀ ਦੇ ਮਿਥਿਕ ਸੰਦਰਭਾਂ ਨੂੰ ਮਿਥਿਕ ਬ੍ਰਿਤਾਂਤ ਵਿਚ ਵਿਸਥਾਪਿਤ ਕੀਤਾ ਗਿਆ ਹੈ।

3. ਸਾਖੀ ਰਾਹੀਂ ਬਾਣੀ ਤਕ ਪੁੱਜਣ ਵਾਲਾ ਪਾਠਕ ਬਾਣੀ ਦੀ ਸਾਰਥਕਤਾ ਨੂੰ ਵਧੇਰੇ ਸਰਲਤਾ ਨਾਲ ਗ੍ਰਹਿਣ ਕਰਦਾ ਹੈ। ਜੇ ਆਲੋਚਨਾ ਦਾ ਕਾਰਜ ਸਾਹਿਤਕ ਕਿਰਤ ਤੇ ਪਾਠਕ ਵਿਚਕਾਰ ਸੰਚਾਰ-ਕਾਰਜ ਨੂੰ ਵਧੇਰੇ ਸੁਗਮ ਬਨਾਣਾ ਹੈ, ਤਾਂ ਨਿਸਚੇ ਹੀ ਸਾਖੀ ਇਕ ਮਹੱਤਵਸ਼ਾਲੀ ਆਲੋਚਨਾਤਮਕ ਕਰਤੱਵ ਦਾ ਪਾਲਨ ਕਰਦੀ ਹੈ।

ਸਾਖੀ ਸਿਰਜਨ ਦੇ ਇਹ ਤਿੰਨ ਸਿੱਟੇ ਭਾਈ ਵੀਰ ਸਿੰਘ ਦੀ ਸਿਰਜਾਨਤਕ ਬਿਰਤੀ ਦੀ ਜੁਗਤ ਦੇ ਪਹਿਲੇ ਦੋਹਾਂ ਪੜਾਵਾਂ ਅਤੇ ਤੀਜੇ ਪ੍ਰਕਾਰਜ ਜਾਂ ਉਦੇਸ਼ ਨਾਲ ਇੰਨ ਬਿੰਨ ਸਮਾਨਤਾ ਰਖਦੇ ਹਨ। ਸਪਸ਼ਟਤਾ ਲਈ 'ਗੁਰੂ ਨਾਨਕ ਚਮਤਕਾਰ' ਪੂਰਬਾਰਧ ਦੀ ਭੂਮਿਕਾ ਵਿਚੋਂ ਭਾਈ ਸਾਹਿਬ ਦੀ ਆਪਣੀ ਟੂਕ ਪੇਸ਼ ਹੈ :

"ਇਹ ਪੁਸਤਕ ਨਿਰਾ ਇਤਿਹਾਸ ਨਹੀਂ, ਪਰ ਇਤਿਹਾਸ ਦੀ ਬੋਲੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਹੈ, ਜੋ ਭਾਵ, ਉਪਦੇਸ, ਉਚ ਜੀਵਨ ਦੇ ਆਦਰਸ਼ ਉਸ ਇਲਾਹੀ ਇਲਹਾਮ (ਪੋਥੀ ਪਰਮੇਸਰ ਕਾ ਥਾਨ) ਵਿਚ ਹੈਨ, ਉਹ ਇਸ ਪੁਸਤਕ ਵਿਚ ਐਉਂ ਆਏ ਹਨ, ਕਿ ਉਹਨਾਂ ਤੇ ਅਮਲ ਕਰਨ ਦੀਆਂ ਮਾਨੋਂ ਤਸਵੀਰਾਂ ਹਨ। ਅਮਲੀ ਜੀਵਨ ਬਸਰ ਕਰਨ ਲਈ ਪੂਰਨੇ ਹਨ, ਜਿਸ ਤੋਂ ਸਮਝ ਪੈਣ ਵਿਚ ਹੋਰ ਸੁਖੈਨਤਾ ਹੋ ਗਈ ਹੈ।"

ਇਸ ਟੂਕ ਤੋਂ ਸਾਖੀ-ਸਿਰਜਨ ਤੇ ਭਾਈ ਵੀਰ ਸਿੰਘ ਸਿਰਜਨ ਵਿਧੀ ਦੇ ਦੋਹਾਂ ਪੜਾਵਾਂ ਤੇ ਤੀਜੇ ਪ੍ਰਕਾਰਜ ਦੀ ਸਾਂਝ ਅਤਿ ਸਪਸ਼ਟ ਹੈ। ਭਾਈ ਵੀਰ ਸਿਘ ਵੀ ਸਾਖੀਕਾਰਾਂ ਵਾਂਗ ਆਪਣੇ ਭਾਵ, ਉਪਦੇਸ਼, ਉਚ ਜੀਵਨ ਦੇ ਆਦਰਸ (ਸੰਕਲਪੀ ਪੈਰਾਡਾਈਮ) ਇਲਾਹੀ ਇਲਹਾਮ (ਪੋਥੀ ਪਰਮੇਸਰ ਕਾ ਥਾਨ)/ਗੁਰਬਾਣੀ ਤੋਂ ਲੈਂਦੇ ਹਨ, ਉਨ੍ਹਾਂ ਨੂੰ ਐਉਂ ਪੇਸ਼ ਕਰਦੇ ਹਨ, ਮਾਨੋਂ ਤਸਵੀਰਾਂ ਹਨ, ਜਾਂ ਸਮੂਰਤ ਪ੍ਰਸੰਗ ਹਨ। (ਅਮਲੀ ਜੀਵਨ ਬਸਰ ਕਰਨ ਲਈ ਪੂਰਨੇ—'ਰਾਣਾ')। ਇਸ ਪ੍ਰਸੰਗ ਮੁਖ ਸਮੂਰਤ ਵਿਧੀ ਨਾਲ 'ਸਮਝ ਪੈਣ ਵਿਚ ਹੋਰ ਸੁਖੈਨਤਾ' ਹੋ ਜਾਂਦੀ ਹੈ।

ਇਉਂ ਸਾਖੀਕਾਰਾਂ ਵਾਂਗ ਭਾਈ ਵੀਰ ਸਿੰਘ ਆਪਣੀਆਂ ਸਿਰਜਨਾਤਮਕ ਜੁਗਤਾਂ/ਮਾਡਲ ਤੇ ਸੰਕਲਪੀ ਪੈਰਾਡਾਈਮ ਬਾਣੀ ਤੋਂ ਪ੍ਰਾਪਤ ਕਰਦੇ ਹਨ। ਉਨ੍ਹਾਂ ਨੂੰ ਨਵੀਨ ਨਿਆਇਕ ਪ੍ਰਸੰਗ (ਮੈਟਾਨਿਮੀ) ਦੇ ਸਿਨਟੈਮ ਵਿਚ ਵਿਸਥਾਪਿਤ ਕਰਦੇ ਹਨ।

ਇਸ ਵਿਧੀ ਰਾਹੀਂ ਬਾਣੀ ਦੇ ਸੰਕਲਪੀ ਪੈਰਾਡਾਈਮ ਨੂੰ ਕਿਉਂਕਿ ਸੌਖਾ ਕਰਕੇ ਪੇਸ਼ ਕੀਤਾ ਜਾਂਦਾ ਹੈ ਇਸ ਕਰਕੇ ਇਸਦਾ ਉਦੇਸ਼ ਸਿਰਜਨਾਤਮਕ ਵਿਆਖਿਆ ਹੈ।

ਇਸ ਪਰਿਪੇਖ ਤੋਂ ਕਾਵਿਕ ਨਿਰੰਤਰਤਾ ਦੀ ਸਮੱਸਿਆ ਨੂੰ ਪਰੰਪਰਾ ਵਿਚੋਂ ਪ੍ਰਾਪਤ ਮਾਡਲਾਂ/ ਜੁਗਤਾਂ ਤੇ ਸੰਕਲਪੀ ਪੈਰਾਡਾਈਮਾਂ ਨੂੰ ਨਵੀਨ ਨਿਆਂਇਕ ਪ੍ਰਸੰਗ ਦੇ ਸਿਨਟੈਮ ਵਿਚ ਵਿਸਥਾਪਤ ਕਰਕੇ, ਉਸ ਨੂੰ ਸਿਰਜਨਾਤਮਕ ਸੁਗਮਤਾ ਦੇ ਦੇਣ ਨਾਲ ਜੋੜਿਆ ਗਿਆ ਹੈ। ਇਹੋ ਗੁਰਬਾਣੀ ਦੀ ਸਿਰਜਨਾ-

ਤਮਕ ਟੀਕਾਕਾਰੀ ਦੀ ਪਰਵਿਰਤੀ ਹੈ ਜੋ ਕਿ ਭਾਈ ਗੁਰਦਾਸ, 'ਸਾਖੀਕਾਰਾਂ' ਤੇ ਹੋਰ ਗੁਰਮੁਖ ਕਵੀਆਂ ਤੋਂ ਹੁੰਦੀ ਹੋਈ ਭਾਈ ਵੀਰ ਸਿੰਘ ਜੀ ਤਕ ਪੁੱਜਦੀ ਹੈ। ਡਾਕਟਰ ਬਲਬੀਰ ਸਿੰਘ ਨੇ ਵੀ ਇਨ੍ਹਾਂ ਸਾਹਿਤਕਾਰਾਂ ਦੇ ਪ੍ਰਕਾਰਜ ਨੂੰ ਇਸੇ ਦਿਸ਼ਾ ਵਿਚ ਗ੍ਰਹਿਣ ਕਰਨ ਦਾ ਸੰਕੇਤ ਦਿੱਤਾ ਹੈ :

> 'ਭਾਈ ਗੁਰਦਾਸ਼ ਜੀ ਤੋਂ ਲੈ ਕੇ, ਭਾਈ ਵੀਰ ਸਿੰਘ ਜੀ ਤੱਕ ਜੋ ਕਵਿਤਾ ਗੁਰਮੁਖ ਕਵੀਆਂ ਨੇ ਰਚੀ, ਉਹ ਕਿਸੇ ਨ ਕਿਸੇ ਰੂਪ ਵਿਚ ਗੁਰਬਾਣੀ ਦੀ ਅਰਥ ਸਪਸ਼ਟਤਾ ਦੇ ਆਸ਼ੇ ਉਪਰ ਹੀ ਨਿਰਧਾਰਤ ਹੋਈ।'—ਡਾ: ਬਲਬੀਰ ਸਿੰਘ (ਸੰਪਾਦਕ) 'ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ' ਪੋਥੀ ਪਹਿਲੀ—ਪੰਨਾ 'ਹ'।

ਅਜਿਹੇ ਸ਼ਾਸਤਰੀ ਪਰਿਪੇਖ ਨੂੰ ਨਾਲ ਲੈ ਕੇ ਹੁਣ ਦੋ ਪੱਖੋਂ 'ਰਾਣਾ ਸੂਰਤ ਸਿੰਘ' ਨੂੰ ਚਰਚਾ ਦਾ ਵਿਸ਼ਾ ਬਣਾਉਂਦੇ ਹਾਂ, ਇਸ ਉਦੇਸ਼ ਲਈ ਅਸੀਂ ਵੇਖਣਾ ਇਹ ਹੈ ਕਿ ਇਹ ਕਿਰਤ ਕਿਵੇਂ ਬਾਣੀ ਵਿਚਲੇ ਮਾਡਲਾਂ/ਜੁਗਤਾਂ ਤੇ ਸੰਕਲਪੀ ਪੈਰਾਡਾਈਮ ਨੂੰ ਆਪਣੇ ਨਵੀਨ ਨਿਆਇਕ ਪ੍ਰਸੰਗਾਂ ਦੇ ਸਿਨਟੈਂਮ ਵਿਚ ਵਿਸਥਾਪਿਤ ਕਰਦੀ ਹੈ ਅਤੇ ਇਸ ਵਿਸਥਾਪਨ ਦਾ ਸਰੂਪ ਕੀ ਹੈ। ਆਪਣੇ ਇਸ ਉਦੇਸ਼ ਦੀ ਪੂਰਤੀ ਲਈ ਅਸੀਂ ਇਸ ਕਿਰਤ ਦੇ ਪਹਿਲੇ ਪ੍ਰਕਰਣ 'ਸਮਾਧੀ' ਦਾ ਨਿਕਟ ਅਧਿਐਨ ਕਰਦੇ ਹਾਂ।

ਇਸ ਪ੍ਰਕਰਣ ਦੇ ਅਰੰਭ ਵਿਚ ਪਹਿਲਾਂ 'ਸਮਾਧ' ਦੇ ਪ੍ਰਕ੍ਰਿਤਕ ਵਾਤਾਵਰਨ ਦਾ ਵਰਨਣ ਪੇਸ਼ ਹੈ। ਇਕ ਰਮਣੀਕ ਵਾਦੀ ਦੇ ਇਕ ਛੋਟੇ ਪਰ ਸੁੰਦਰ ਮੈਦਾਨ ਵਿਚ, ਠੰਡੇ ਪਾਣੀ ਦੀ ਇਕ ਨਦੀ ਦੇ ਕੰਢੇ ਉਤੇ ਸੰਗਮਰਮਰ ਦੇ ਪੱਥਰਾਂ ਨਾਲ ਬਣੀ, ਫਾੜੀਦਾਰ ਗੁੰਬਦਾਂ ਤੇ ਸੁਨਹਿਰੀ ਕਲਸਾਂ ਨਾਲ ਸਜੀ, ਇਕ ਸੁੰਦਰ ਸਮਾਧ ਹੈ; ਜਿਸਦੇ ਉਪਰ ਸੁੰਦਰ ਫੁੱਲ ਵਿਛਾਏ ਹੋਏ ਹਨ। ਇਸ ਸਮਾਧ ਉਪਰ ਸਮਾਧ ਨਾਲ ਸੰਬੰਧਤ ਵਿਅਕਤੀ ਦਾ ਨਾਂ ਉਹਦੇ ਜਨਮ ਤੇ ਮਰਨ ਦੀਆਂ ਤਿਥੀਆਂ, ਮੂਲ ਮੰਤਰ ਅਤੇ ਉਸਦੇ ਨਾਲ ਹੀ ਹੇਠ ਲਿਖੇ ਬਾਣੀ ਦੇ ਦੋ ਸ਼ਲੋਕ ਵੀ ਸੁਹਣੇ ਸਤਾਰਿਆਂ ਦੇ ਅਖਰਾਂ ਨਾਲ ਉਕਰੇ ਹੋਏ ਹਨ :

> 'ਮੁਆ ਜੀਵੰਦਾ ਪੇਖੁ ਜੀਵੰਦੇ ਮਰਿ ਜਾਨ੍ਹਿ ॥
> ਜਿਨ੍ਹਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ ॥'
> (ਮਾ: ਡ: ਮ: ੫-੨੩)
>
> ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥
> ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥
> (ਮਾ: ਡ: ਮ: ੫-੧੯)

ਇਥੇ ਪੁੱਜ ਕੇ ਭਾਈ ਵੀਰ ਸਿੰਘ ਜੀ ਗਲਪ ਸਿਰਜਨਾ ਦੀ ਇਕ ਜੁਗਤ 'ਮਾਹੌਲ' ਵਿਚ ਵਪਾਰ ਰਹੀਆਂ ਘਟਨਾਵਾਂ ਦਾ ਪਾਤਰ ਦੀਆਂ ਮਾਨਸਿਕ ਪਰਵਿਰਤੀਆਂ ਨਾਲ ਮੇਲ' ਦਾ ਅਜਿਹੀ ਵਿਧੀ ਰਾਹੀਂ ਵਿਸਥਾਪਨ ਕਰਦੇ ਹਨ, ਜਿਸ ਤੋਂ ਉਨ੍ਹਾਂ ਦੀ ਬਾਣੀ ਵਿਚਲੇ ਅਮੂਰਤੀ ਕ੍ਰਿਤ ਸੰਕਲਪੀ ਪੈਰਾਡਾ-ਈਮ ਤਕ ਪੁੱਜਣ ਅਤੇ ਫਿਰ ਉਸ ਨੂੰ ਨਵੀਨ ਵਸਤੂਮੂਲਕ ਸਮੀਕਰਣ ਦੇ ਸਿਨਟੈਮ ਵਿਚ ਵਿਸਥਾਪਿਤ ਕਰਨ ਦੀ ਵਿਧੀ ਅਤਿਅੰਤ ਸਪਸ਼ਟ ਹੋ ਜਾਂਦੀ ਹੈ। ਭਾਈ ਵੀਰ ਸਿੰਘ ਇਥੇ ਆਪਣੇ ਪਾਤਰਾਂ ਦੀਆਂ ਮਾਨਸਿਕ ਪਰਵਿਰਤੀਆਂ ਦਾ ਮੇਲ ਪ੍ਰਾਕਿਰਤਕ ਮਾਹੌਲ ਨਾਲ ਕਰਨ ਦੀ ਬਜਾਏ, ਬਾਣੀ ਦੇ ਸਲੋਕਾਂ ਵਿਚੋਂ ਪ੍ਰਾਪਤ ਅਮੂਰਤੀ ਕ੍ਰਿਤ ਥੀਮਿਕ ਸੰਕਲਪਨ ਦੇ ਪੈਰਾਡਾਈਮ ਨਾਲ ਕਰਾਂਦੇ ਹਨ। ਹੋਰ ਸਪਸ਼ਟ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ 'ਰਾਣਾ ਸੂਰਤ ਸਿੰਘ' ਦੇ ਅਰੰਭਲੇ ਮੋਟਿਫ ਦੇ ਦੋ ਦੋ ਅੰਸ਼ ਹਨ :

ਪਹਿਲਾ ਪ੍ਰਾਕਿਰਤਕ ਮਾਹੌਲ ਵਿਚ ਸਮਾਧ; ਦੂਸਰੇ ਸਮਾਧ ਉਪਰ ਅੰਕਿਤ ਬਾਣੀ ਦੇ ਸਲੋਕ। ਭਾਈ ਵੀਰ ਸਿੰਘ ਆਪਣੀ ਰਚਨਾ ਦੇ ਅਗਲੇ ਮੋਟਿਫ ਦੇ ਸਿਰਜਣ ਦੀ ਰੀਮ ਨੂੰ ਪ੍ਰਾਕ੍ਰਿਤਕ ਮਾਹੌਲ ਨਾਲ ਸੰਬੰਧਤ ਕਰ ਦੇਂਦੇ ਹਨ। ਵਿਸਥਾਪਨ ਦੀ ਇਸੇ ਜੁਗਤ ਬਾਰੇ ਸੁਚੇਤ ਹੋਇਆਂ ਹੀ ਭਾਈ ਵੀਰ ਸਿੰਘ ਦੀ ਸਿਰਜਨਾਤਮਕਤਾ ਦੀ ਵਿਲੱਖਣਤਾ ਦਾ ਰਾਜ਼ ਖੁਲ੍ਹਦਾ ਹੈ। ਭਾਈ ਵੀਰ ਸਿੰਘ ਜੀ ਇਹਨਾਂ ਸਲੋਕਾਂ ਤੋਂ ਬਾਅਦ ਜਿਹੜੀਆਂ ਪੰਗਤੀਆਂ ਪੇਸ਼ ਕਰਦੇ ਹਨ; ਉਨ੍ਹਾਂ ਤੋਂ ਉਪਰੋਕਤ ਧਾਰਨਾ ਹੋਰ ਵਧੇਰੇ ਸਪਸ਼ਟ ਹੋ ਜਾਂਦੀ ਹੈ :

ਤੁਕਾਂ ਅਜਾਇਬ ਏਹ, ਚਮਕਣ ਚੰਗੀਆਂ
ਪੜ੍ਹੀਏ ਜੇ ਇਕ ਵਾਰ, ਰੋਣ ਨ ਠੱਲ੍ਹੀਏ।
ਪਹਿਲੀ ਪ੍ਰਾਣੀ ਹਾਲ ਮੂੰਹੋਂ ਕਹਿ ਰਹੀ।
ਦੂਜੇ ਕਹੇ ਹਵਾਲ, ਪ੍ਰੇਮੀ ਓਸ ਦਾ
ਜੋ ਉਸ ਦੇ ਹੈ ਪ੍ਰੇਮ, ਦਿਲ ਥੀਂ ਵਿੰਨ੍ਹੀਆ।,
(ਪੰਨਾ 1-2)

ਉਪਰੋਕਤ ਪੰਗਤੀਆਂ ਵਿਚ ਕਵੀ ਦੀ ਆਪਣੇ ਪਾਤਰਾਂ ਦੀ ਮਾਨਸਿਕ ਪਰਵਿਰਤੀਆਂ ਦੀ ਸਾਂਝ, ਬਾਣੀ ਦੇ ਸਲੋਕਾਂ ਵਿਚਲੀ ਥੀਮਿਕ ਸੰਕਲਪਤਾ ਨਾਲ ਸਥਾਪਿਤ ਕਰਨ ਦੀ ਪਰਵਿਰਤੀ ਆਦਿ ਸਪਸ਼ਟ ਹੈ। ਪਹਿਲਾ ਸਲੋਕ ਰਾਣੀ ਰਾਜ ਦੀ ਪ੍ਰਾਪਤੀ ਦੇ ਨਿਸ਼ਾਨੇ ਦਾ ਥੀਮਿਕ ਸੰਕਲਪਨ ਪੇਸ਼ ਕਰਦਾ ਹੈ ਤੇ ਦੂਸਰਾ ਸਲੋਕ ਰਾਣੀ ਰਾਜ ਦੀ ਆਪਣੀ ਪ੍ਰੇਮ ਕੁਠੀ ਬਿਹਰੋਂ ਸਥਿਤੀ ਦਾ ਸੰਕਲਪਨ ਪੇਸ਼ ਕਰਦਾ ਹੈ। ਸਾਰੀ ਕਿਰਤ ਕਿਸੇ ਨ ਕਿਸੇ ਰੂਪ ਵਿਚ ਇਨ੍ਹਾਂ ਸਲੋਕਾਂ ਵਿਚਲੀ ਸਥਿਤੀ ਦਾ ਵਸਤੂਮੂਲਕ ਸਮੀਕਰਣ ਪੇਸ਼ ਕਰਦੀ ਹੈ। ਨਾਲ ਹੀ ਇਨ੍ਹਾਂ ਸਲੋਕਾਂ ਦੇ ਥੀਮਿਕ ਸੰਕਲਪਨ ਨੂੰ ਕੇਂਦਰ ਵਿਚ ਰਖਕੇ ਗੁਰਮਤਿ ਦੇ ਬਾਕੀ ਹੋਰ ਸਿਧਾਂਤ ਦੀ ਪਰਮਾਰਥ ਰੂੜ੍ਹੀ ਰਾਹੀਂ ਵਿਆਖਿਆ ਵੀ ਪੇਸ਼ ਕੀਤੀ ਗਈ ਹੈ। ਵਧੇਰੇ ਸਪਸ਼ਟਤਾ ਲਈ ਵਿਸਤ੍ਰਿਤ ਅਧਿਐਨ ਵਿਸ਼ਲੇਸ਼ਣ ਪੇਸ਼ ਹੈ :

ਸਭ ਤੋਂ ਪਹਿਲਾਂ ਪਹਿਲ ਸਲੋਕ ਨੂੰ ਲੈਂਦੇ ਹਾਂ। ਪਹਿਲਾ ਸਲੋਕ ਰਾਣੀ ਰਾਜ ਦੇ ਪਰਲੋਕ ਸਿਧਾਰ ਗਏ ਪਤੀ ਰਾਣਾ ਸੂਰਤ ਸਿੰਘ ਦਾ ਹਾਲ ਦੱਸਦਾ ਹੈ, ਜੋ ਕਿ ਰਾਣੀ ਰਾਜ ਦੀ ਹੁਣ ਵੀ ਪ੍ਰਾਪਤੀ ਦਾ ਨਿਸ਼ਾਨਾ ਹੈ। ਇਸ ਸਲੋਕ ਦੀ ਰਚਨਾ-ਵਿਧੀ ਵਿਰੋਧਾਭਾਸ ਦੀ ਹੈ ਜੋ ਰਹਸ-ਅਨੁਭਵੀ ਭਾਵਨਾ ਦੇ ਵਸਤੂ ਮੂਲਕ ਸਮੀਕਰਣ ਨੂੰ ਪੇਸ਼ ਕਰਨ ਲਈ ਕੇਂਦਰੀ ਜੁਗਤ ਹੈ। ਇਸ ਜੁਗਤ ਰਾਹੀਂ ਪੇਸ਼ ਥੀਮਿਕ ਸੰਕਲਪਨਾ ਤਕ ਪੁੱਜਣ ਲਈ ਅਧਿਐਤਾ ਨੂੰ ਰੂਪਾਂਤ੍ਰਣੀ ਦ੍ਰਿਸ਼ਟੀਕੋਣ ਨੂੰ ਅਪਣਾਉਣਾ ਲਗਪਗ ਲਾਜ਼ਮੀ ਹੁੰਦਾ ਹੈ। ਇਸ ਵਿਧੀ ਰਾਹੀਂ ਇਕ ਪ੍ਰਭੂ ਨਾਲ ਮੁਹੱਬਤ ਕਰਨ ਵਾਲੇ ਮਨੁਖਾਂ ਨੂੰ ਪਰਧਾਨ ਕਹਿ ਕੇ ਉਨ੍ਹਾਂ ਦੇ ਸਰੀਰਕ ਤੌਰ ਤੇ ਜੀਉਂਦਿਆਂ ਜੀਵਨ ਨੂੰ ਕੇਵਲ ਸਰੀਰਕ ਰੂਪ ਵਿਚ ਵੇਖਣ ਦੀ ਮਨਾਹੀ ਹੈ ਅਤੇ ਉਹਨਾਂ ਦੇ ਸਰੀਰਕ ਤੌਰ ਤੇ ਚਲਾਣਾ ਕਰ ਜਾਣ ਤੋਂ ਬਾਅਦ ਉਹਨਾਂ ਨੂੰ ਮਰੇ ਹੋਏ ਮਹਿਸੂਸ ਕਰਨ ਦੀ ਵੀ ਮਨਾਹੀ ਹੈ। ਸਲੋਕਾਕਾਰ ਦਾ ਸੰਕੇਤ ਉਨ੍ਹਾਂ ਨੂੰ ਦੋ ਪਰਤੀ ਹੋਂਦ ਦੇ ਰੂਪ ਵਿਚ ਗ੍ਰਹਿਣ ਕਰਨ ਤੋਂ ਹੈ। ਉਨ੍ਹਾਂ ਨੂੰ ਕੇਵਲ ਸਰੀਰਕ ਰੂਪ ਵਿਚ ਗ੍ਰਹਿਣ ਕਰਨਾ ਮਾਇਆ ਦਾ ਛਲ ਹੈ ਅਤੇ ਇਸ ਕਾਰਨ ਅਗਿਆਨ ਦੀ ਸਥਿਤੀ ਹੈ। ਦੂਸਰੇ ਸਲੋਕ ਵਿਚ ਪ੍ਰੇਮ ਕੁਠੇ ਬਿਹਰੀ ਜੀਉੜਿਆਂ ਦੇ ਥੀਮਿਕ ਸੰਕਲਪਨ ਨੂੰ ਪੇਸ਼ ਕੀਤਾ ਗਿਆ ਹੈ। ਉਹ ਵਿਛੋੜਾ ਹੋਣਾ ਤਾਂ ਕੀ ਵਿਛੋੜੇ ਦਾ ਨਾਂ ਸੁਣ ਕੇ ਹੀ ਦੁਖੀ ਹੋ ਜਾਂਦੇ ਹਨ।

ਪ੍ਰੇਮ ਕੁਠੇ ਬਿਰਹੀ, ਆਪਣੇ ਪੀਆ ਤੋਂ ਬਿਨਾਂ ਧੀਰਜ ਨਹੀਂ ਧਰਦੇ ਅਤੇ ਪੀਆ ਦੇ ਦਰਸ਼ਨ ਤੋਂ ਬਿਨਾਂ, ਉਹ ਮਰ ਜਾਣਾ ਚੰਗਾ ਸਮਝਦੇ ਹਨ।

ਇਨ੍ਹਾਂ ਸਲੋਕਾਂ ਦੀ 'ਰਾਣਾ ਸੂਰਤ ਸਿੰਘ' ਦੇ ਪਾਤਰਾਂ ਨਾਲ ਸਾਂਝ ਦਾ ਸੰਕੇਤ ਕਰਨ ਤੋਂ ਉਪਰੰਤ ਭਾਈ ਸਾਹਿਬ ਪਹਿਲੇ ਪ੍ਰਕਰਣ ਦੇ ਅਗਲੇ ਮੋਟਿਫ ਦੇ ਸਿਰਜਨ ਵਲ ਵਧਦੇ ਹਨ। ਚੁੱਪ ਸ਼ਾਂਤ ਅਤੇ ਉਦਾਸ ਪ੍ਰਕਿਰਤਕ ਮਾਹੌਲ ਵਿਚ ਉਹ ਆਪਣੀ ਚੰਨ ਵਰਗੇ ਸੁੰਦਰ ਚਿਹਰੇ ਵਾਲੀ ਜੁਆਨ ਉਮਰ ਪਤਲੀ ਪਰ ਫਬਨ ਵਾਲੀ ਨਾਇਕਾ ਦੀ ਪਹਿਲੀ ਸਥਿਤੀ ਤੇ ਹੁਣਵੀਂ ਸਥਿਤੀ ਵਿਚ ਇਕ ਪਲਟਾਉ ਆਇਆ ਹੋਇਆ ਹੈ। ਇਸ ਦੇ ਚਿਹਰੇ ਤੇ ਹੁਣ, ਉਹ ਗੁਲਾਬੀ ਭਾਹ ਜੋ ਇਸ ਉਮਰ ਵਿਚ ਹੋਣੀ ਚਾਹੀਦੀ ਸੀ ਗ਼ਾਇਬ ਹੈ ਤੇ ਇਸ ਦਾ ਚਿਹਰਾ ਪੀਲਾ ਭੂਕ ਹੋਇਆ ਪਿਆ ਹੈ। ਇਸ ਨੂੰ ਮਾਨੋਂ ਚਿੰਤਾ ਨੇ ਖਾ ਲਿਆ ਹੈ ਅਤੇ ਇਸ ਦੀਆ ਅਤਿ ਸੁੰਦਰ ਅੱਖਾਂ ਰੋ ਰੋ ਕੇ ਥੱਲੇ ਲੱਥੀਆਂ ਹੋਈਆਂ ਅਤੇ ਗ਼ਮ ਦੀਆਂ ਘੇਰੀਆਂ ਹੋਈਆਂ ਹਨ। ਇਹ ਸ਼ੋਕ ਤੇ ਫਿਕਰ ਵਿਚ ਠੰਡੇ ਸਾਹ ਭਰਦੀ ਸਮਾਧ ਪਾਸ ਪੁੱਜਦੀ ਹੈ; ਅਤੇ ਤ੍ਰਭਕ ਕੇ ਠਹਿਰ ਜਾਂਦੀ ਹੈ। ਇਥੇ ਹੀ ਉਸ ਨੂੰ ਸਮਾਧ ਪਾਸ ਵਗਦੇ ਦਰਿਆ ਦੇ ਜਲ ਦਾ ਸ਼ੋਰ ਕੰਨੀ ਪੈਂਦਾ ਹੈ। ਉਹ ਦਰਿਆ ਵਲ ਪਰਤ ਕੇ ਉਸ ਨੂੰ ਬੇਨਤੀ ਕਰਦੀ ਹੈ ਕਿ ਉਹ ਹੌਲੀ ਹੌਲੀ ਦੌੜੇ, ਮਤਾਂ ਉਸ ਦੀ ਖੜਕਾਰ ਨਾਲ ਉਸਦਾ ਸਮਾਧ ਵਿਚ ਸੁੱਤਾ ਪਿਆ ਪਤੀ ਕਿਧਰੇ ਜਾਗ ਨਾ ਪਵੇ। ਇਹ ਕਹਿ ਕੇ ਉਸਦਾ ਹਿਰਦਾ ਟੋਟੇ ਹੋ ਜਾਂਦਾ ਹੈ ਅਤੇ ਉਸ ਦੇ ਅੰਦਰੋਂ ਅਥਰੂ ਫੁਟ ਕੇ ਵਗ ਤੁਰਦੇ ਹਨ। ਸਿਰ ਨੂੰ ਚੱਕਰ ਆ ਜਾਂਦੇ ਹਨ ਤੇ ਉਹ ਘੁੰਮਣ ਘੇਰੇ ਖਾ ਕੇ ਡਿਗ ਪੈਂਦੀ ਹੈ। ਤੇ ਕੁਝ ਚਿਰ ਲਈ ਇਉਂ ਨਿਢਾਲ ਹੀ ਉਥੇ ਪਈ ਰਹਿੰਦੀ ਹੈ।

ਇਥੇ ਭਾਈ ਵੀਰ ਸਿੰਘ ਜੀ ਆਪਣੀ ਨਾਇਕਾ ਰਾਣੀ ਰਾਜ ਨੂੰ ਦੂਸਰੇ ਸਲੋਕ 'ਵਿਛੋੜਾ ਸੁਣੇ ਦੁਖ' ਦੇ ਵਸਤੂਮੂਲਕ ਸਮੀਕਰਨ ਦੇ ਰੂਪ ਵਿਚ ਪੇਸ਼ ਕਰਦੇ ਪ੍ਰਤੀਤ ਹੁੰਦੇ ਹਨ। ਇਸ ਦਾ ਸਪਸ਼ਟ ਸੰਕੇਤ ਪਹਿਲਾਂ ਉਹਨਾਂ ਆਪ ਵੀ ਉਪਰ ਕਰ ਦਿੱਤਾ ਹੈ।

ਇਥੇ ਉਨ੍ਹਾਂ ਨੇ ਇਸ ਰਚਨਾ ਦੀ ਬਿਰਹਨ ਨਾਇਕਾ ਨੂੰ 'ਬੇਹੋਸ਼ ਹੋ ਕੇ ਗਿਰਾਣ' ਦੀ ਜੁਗਤ ਦੀ ਵਰਤੋਂ ਕੀਤੀ ਹੈ। ਸਾਰੀ ਰਚਨਾ ਵਿਚ ਇਸ ਜੁਗਤ ਦੀ ਵਰਤੋਂ ਬਾਰ ਬਾਰ ਕੀਤੀ ਗਈ ਹੈ। 'ਬੇਹੋਸ਼ੀ' ਦੀ ਥਾਂ ਤੇ ਕਦੇ 'ਉਡਾਰੀ' ਕਦੇ 'ਸਮਾਧੀ' ਕਦੇ 'ਪਰੀ ਮਹਿਲ ਚੜ੍ਹਾਈ' ਆਦਿ ਦੀਆਂ ਜੁਗਤਾਂ ਨੂੰ ਵੀ ਵਰਤਿਆ ਗਿਆ ਹੈ। 'ਬੇਹੋਸ਼ੀ', 'ਸਮਾਧੀ', 'ਉਡਾਰੀ' ਜਾਂ 'ਪਰੀ ਮਹਿਲ ਚੜ੍ਹਾਈ' ਆਦਿ ਦੀਆਂ ਜੁਗਤਾਂ ਵਿਚ ਸਾਂਝ ਇਹ ਹੈ ਕਿ ਹਰ ਬੇਹੋਸ਼ੀ, ਸਮਾਧੀ ਜਾਂ ਯਾਤਰਾ ਤੋਂ ਬਾਅਦ ਨਾਇਕਾ ਦੀ ਸਥਿਤੀ ਦਾ ਕੁਝ ਨ ਕੁਝ ਪਲਟਾਉ ਹੁੰਦਾ ਹੈ; ਬੇਹੋਸ਼ੀ ਵਿਚੋਂ ਸੁਰਤ ਦੇ ਪਰਤਣ ਨਾਲ, ਕਦਮ ਕਦਮ ਤੇ ਉਸ ਦੇ ਪੂਰਬਲੇ ਪਰਤੱਖਣ ਦਾ ਰੂਪਾਂਤ੍ਰਣ ਹੋਇਆਂ ਪਿਆ ਹੁੰਦਾ ਹੈ। ਪਹਿਲੀ ਬੇਹੋਸ਼ੀ ਤੋਂ ਬਾਅਦ ਜਦੋਂ ਅਸੀਂ ਨਾਇਕਾ ਨੂੰ ਹੋਸ਼ ਜਾਂ ਸੁਰਤ ਵਿਚ ਆਇਆ ਵੇਖਦੇ ਹਾਂ ਤਾਂ ਉਸ ਦੇ ਸਮਾਧ ਪ੍ਰਤੀ ਵਤੀਰੇ ਵਿਚ ਇਕ ਪਰੀਵਰਤਨ ਹੋਇਆ ਵੇਖਦੇ ਹਾਂ। ਉਹ ਸਮਾਧ ਵਲ ਨਿਉਂਦੀ ਹੋਈ ਪਹੁੰਚਦੀ ਹੈ ਤੇ ਦੋ ਹੱਥ ਜੋੜ ਕੇ ਜੋ ਬੇਨਤੀ ਕਰਦੀ ਹੈ ਉਸ ਤੋਂ ਉਸਦੇ ਅਭਿਗਿਆਨ ਦੀ ਪ੍ਰਾਪਤੀ ਦੀ ਸਥਿਤੀ ਦਾ ਸਪਸ਼ਟ ਸੰਕੇਤ ਮਿਲਦਾ ਹੈ। ਉਹ ਆਪਣੇ ਪਤੀ ਨੂੰ ਮਰਿਆ ਨਾ ਮਹਿਸੂਸ ਕਰ ਕੇ 'ਸਚ ਖੰਡ' ਵਿਚ ਜਾਗ ਰਿਹਾ ਮਹਿਸੂਸ ਕਰਦੀ ਹੈ :

ਵਾਹ ! ਪਯਾਰੇ ਸਿਰਤਾਜ ਆਪਨੀ ਨਾਰ ਨੂੰ
'ਚਿੰਤਾ ਖੂਹੇ ਪਾਇ ਕੀਤੋ ਬਾਉਲੀ।

ਨਦੀਆਂ ਨੂੰ ਹੱਥ ਜੋੜ ਹਾਵ ਕਰ ਰਹੀ :
ਤੈਨੂੰ ਸੁੱਤਾ ਜਾਣ ਚਹੇ ਜਗਾਣ ਨ,
ਮੂਰਖ ਜਾਣੇ ਨਾਹਿੰ ਤੂੰ ਹੈਂ ਜਾਗਦਾ
ਜਾਗ ਰਿਹਾ ਸਚਖੰਡ, ਸੁਤਾ ਜਾਪਦਾ।
ਐਥੇ ਸੁੱਤਾ ਜਾਣ ਕਰੇ ਬਿਅੱਦਬੀ
ਬਖਸ਼ੀਂ, ਕੰਤ ਕ੍ਰਿਪਾਲ ! ਭੁੱਲਾਂ ਮੇਰੀਆਂ।

· ਇਸ ਬੇਹੋਸ਼ੀ ਤੋਂ ਬਾਅਦ 'ਰਾਣੀ ਰਾਜ' ਆਪਣੇ ਪਤੀ ਨੂੰ ਬਾਣੀ ਦੇ ਸਲੋਕ ਵਿਚ ਪੇਸ਼ ਥੀਮਿਕ ਸੰਕਲਪਨ ਦੇ ਰੂਪ ਵਿਚ ਕੇਵਲ ਸਮਝਾਉਣਾ ਅਰੰਭਦੀ ਹੈ। ਉਸ ਨੂੰ ਦ੍ਰਿੜ੍ਹਾਉਣ ਤੇ ਪ੍ਰਾਪਤ ਕਰਨ ਦੀ ਕਰੜੀ ਘਾਲ ਕਮਾਈ ਦੀ ਯਾਤਰਾ ਅਜੇ ਬਾਕੀ ਹੈ। ਭਾਈ ਵੀਰ ਸਿੰਘ ਦੀਆਂ ਇਨ੍ਹਾਂ ਪੰਗਤੀਆਂ ਦਾ ਸਿਮਰਨ, ਉਪਰੋਕਤ ਸਲੋਕ 'ਮੁਆ ਜਵੰਦਾ ਪੇਖ' ਦੇ ਪੈਰਾਡਾਈਮ ਨੂੰ ਰਾਣਾ ਸੂਰਤ ਸਿੰਘ ਦੇ ਪ੍ਰਸੰਗ ਵਿਚ ਵਿਸਥਾਪਤ ਕਰਨ ਰਾਹੀਂ ਕੀਤਾ ਗਿਆ ਹੈ। ਸਿਰਜਨ ਦੇ ਇਸ ਪੜਾ ਤਕ 'ਰਾਣੀ ਰਾਜ' ਆਪਣੇ ਪ੍ਰਿਯ ਪਤੀ ਦੀ ਦੋ ਪਰਤੀ ਹੋਂਦ ਦੇ ਰਾਜ਼ ਨੂੰ ਸਮਝ ਲੈਂਦੀ ਹੈ।

ਇਥੋਂ ਤਕ ਦਾ ਸਿਰਜਨ ਉਪਰੋਕਤ ਦੋਹਾਂ ਸਲੋਕਾਂ ਵਿਚਲੇ ਥੀਮਿਕ ਸੰਕਲਪਨ ਦੇ ਵਸਤੂਮੂਲਕ ਸਮੀਕਰਨ ਦਾ ਇਕ ਪੜਾ ਪੂਰਾ ਕਰ ਲੈਂਦਾ ਹੈ।

ਰਾਣੀ ਰਾਜ ਦੇ ਬਿਰਹਨੀ ਸਰੂਪ ਨੂੰ ਦੂਜੇ ਸਲੋਕ ਦੇ ਥੀਮਿਕ-ਸੰਕਲਪਨ ਦੇ ਵਸਤੂ ਮੂਲਕ ਸਮੀਕਰਨ ਵਜੋਂ ਪੇਸ਼ ਕੀਤਾ ਗਿਆ ਹੈ। ਬਿਰਹਨ ਬੇਹੋਸ਼ੀ ਤੋਂ ਪਹਿਲਾਂ ਜੋ ਕੁਝ ਕਰਦੀ ਹੈ, ਬੇਹੋਸ਼ੀ ਤੋਂ ਬਾਅਦ ਸੁਰਤਿ ਆਉਣ ਤੇ ਉਸ ਨੂੰ ਆਪਣੀ ਭੁੱਲ ਮੰਨਦੀ ਹੈ। ਬੇਹੋਸ਼ੀ ਤੋਂ ਬਾਅਦ ਉਹ ਆਪਣੇ ਪੀਆ ਨੂੰ ਪਹਿਲੇ ਸਲੋਕ 'ਮੁਆ ਜੀਵੰਦਾ ਪੇਖਿ...' ਦੇ ਵਸਤੂਮੂਲਕ ਸਮੀਕਰਨ ਦੇ ਰੂਪ ਵਿਚ ਗ੍ਰਹਿਣ ਕਰਦੀ ਹੈ।

ਇਸ ਪੜਾ ਤਕ ਇਸ ਰਚਨਾ ਦੇ ਘੱਟੋ ਘੱਟ ਥੀਮਿਕ ਸੰਕਲਪਨ ਨੂੰ ਉਚਾਰ ਦਿੱਤਾ ਗਿਆ ਹੈ। ਇਸ ਕਿਰਤ ਦੀ ਬਿਰਹਨ ਆਪਣੀ ਪ੍ਰਾਪਤੀ ਦੀ ਪਹੁੰਚ ਬਿੰਦੂ ਦੀ ਹੋਂਦ ਨੂੰ ਸਰੀਰਕ ਹੋਂਦ ਤੋਂ ਉਪਰ ਉਠਕੇ 'ਆਤਮਾ-ਪਰਮਾਤਮਾ' ਦੇ ਸਦੀਵੀ ਹੋਂਦ ਦੇ ਸੰਬੰਧਾਂ ਦੇ ਰੂਪਾਂਤ੍ਰਿਤ ਪ੍ਰਤਖ ਵਿਚ ਸਮਝ ਲੈਂਦੀ ਹੈ। ਇਨ੍ਹਾਂ ਅਰਥਾਂ ਵਿਚ, ਇਸ ਕਿਰਤ ਦਾ ਇਥੋਂ ਤਕ ਦਾ ਖੰਡ, ਇਸ ਕਿਰਤ ਦਾ 'ਰਹਾਉ' ਹੈ, ਜੋ ਕਿ ਕਿਰਤ ਦੇ ਘੱਟੋ ਘੱਟ ਥੀਮਿਕ ਸੰਕਲਪਨ ਦੇ ਸਖਣੇ ਪੈਟਰਨ ਨੂੰ ਪੇਸ਼ ਕਰਦਾ ਹੈ। ਇਥੇ ਇਸ ਸਥਿਤੀ ਤਕ ਪੁੱਜਣ ਲਈ, ,ਸਰਜਨ, ਬਾਣੀ ਦੇ ਦੋ ਸਲੋਕਾਂ ਵਿਚੋਂ ਪ੍ਰੇਰਨਾ ਲੈਂਦਾ ਹੈ ਅਤੇ ਉਸ ਨੂੰ ਸਿੱਖ ਇਤਿਹਾਸ ਦੀ ਪਿਠ ਭੂਮੀ ਵਿਚ ਵਿਸਥਾਪਿਤ ਕਰਦਾ ਹੈ। ਬਿਰਹਨ ਦਾ ਅਭਿਗਿਆਨ ਵੀ ਬਾਣੀ ਦੇ ਸਲੋਕ ਦੀ ਪ੍ਰੇਰਨਾ ਰਾਹੀਂ ਕਰਾਇਆ ਗਿਆ ਹੈ।

ਇਨ੍ਹਾਂ ਅਰਥਾਂ ਵਿਚ ਇਹ ਦੋਵੇਂ ਸਲੋਕ, ਇਸ ਕਿਰਤ ਦੇ 'ਰਹਾਉ' ਦੇ ਰੂਪ ਵਿਚ ਸਹਿਜੇ ਹੀ ਗ੍ਰਹਿਣ ਕੀਤੇ ਜਾ ਸਕਦੇ ਹਨ। 'ਰਹਾਉ' ਬਾਣੀ ਦੇ ਖੇਤਰ ਦੀ ਕੇਂਦਰੀ ਸਿਰਜਨਾਤਮਕ ਜੁਗਤ ਹੈ, ਜੋ ਕਿ ਸਾਰੀ ਰਚਨਾ ਦੇ ਘੱਟੋ ਘੱਟ ਥੀਮਿਕ ਸੰਕਲਪਨ ਨੂੰ ਪੇਸ਼ ਕਰ ਦੇਂਦੀ ਹੈ। ਦੂਜੇ ਸ਼ਬਦਾਂ ਵਿਚ 'ਰਹਾਉ' ਦੀਆਂ ਪੰਗਤੀਆਂ ਵਿਚ ਕਿਸੇ ਕਿਰਤ ਦੇ ਥੀਮ ਦੇ ਕੇਂਦਰ ਨੂੰ ਪੇਸ਼ ਕੀਤਾ ਜਾਂਦਾ ਹੈ। ਬਾਣੀ ਕਿਰਤ ਦੇ

ਬਾਕੀ ਪਦਾਂ ਦਾ 'ਰਹਾਉ' ਨਾਲ ਸੰਬੰਧ ਥੀਮ-ਰੀਮ ਦੇ ਮਾਡਲ ਰਾਹੀਂ ਵਧੇਰੇ ਸਪਸ਼ਟ ਹੁੰਦਾ ਹੈ । ਬਾਕੀ ਪਦ, ਕੇਂਦਰੀ ਰਹਾਉ ਵਿਚੋਂ ਉਪਜ ਸਕਣ ਵਾਲੀਆਂ ਭਿੰਨ ਭਿੰਨ ਰੀਮਾਂ ਹਨ । 'ਰਾਣਾ ਸੂਰਤ ਸਿੰਘ' ਦੀ ਸਿਰਜਣਾ ਲਈ ਵੀ ਇਨ੍ਹਾਂ ਦੋ ਕੇਂਦਰੀ ਸਲੋਕਾਂ ਦੇ ਸੱਖਣੇ ਥੀਮਿਕ ਪੈਟਰਨ ਵਿਚੋਂ ਪੈਦਾ ਹੋਣ ਵਾਲੀਆਂ ਭਿੰਨ ਭਿੰਨ ਰੀਮਾਂ ਦੀ ਪੇਸ਼ਕਾਰੀ ਕੀਤੀ ਗਈ ਹੈ । ਇਨ੍ਹਾਂ ਰੀਮਾਂ ਦੀ ਪ੍ਰਕਿਰਤੀ ਮੋਟੇ ਤੌਰ ਤੇ ਦੋ ਪ੍ਰਕਾਰ ਦੀ ਹੈ : ਇਕ ਰੀਮ ਰਾਹੀਂ ਇਨ੍ਹਾਂ ਸਲੋਕਾਂ ਵਿਚ ਪੇਸ਼ ਥੀਮਿਕ ਸੰਕਲਪਨਾ ਦਾ ਵਸਤੂ ਮੂਲਕ ਸਮੀਕਰਣ 'ਰਾਣੀ ਰਾਜ' ਤੇ 'ਰਾਣਾ ਸੂਰਤ ਸਿੰਘ' ਦੇ ਇਹਲੌਕਿਕ ਸਮੂਰਤ ਸੁਹਜੀਲੇ ਬਿੰਬ/ਮੋਟਿਫ ਵਿਚ ਕੀਤਾ ਜਾਂਦਾ ਹੈ । ਰਾਣੀ ਰਾਜ ਨੂੰ ਬਾਰ ਬਾਰ ਪ੍ਰੇਮ ਦੀ ਕੁਠੀ ਅਜਿਹੀ ਬਿਰਹਨ ਦੇ ਮੋਟਿਫ ਦੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ ਜੋ ਕਿ ਆਪਣੇ ਪ੍ਰਿਯ-ਪਤੀ ਦੀ ਨਿਰੰਤਰ ਮੇਲ ਦੀ ਤਾਂਘ ਤੇ ਭਾਲ ਦੇ ਉੱਦਮ ਵਿਚ ਵਿਅਸਤ, ਵਹਿਣਾਂ ਵਿਚ ਵਿਆਪੀ, ਹੰਝੂ ਕੇਰਦੀ ਤੇ ਵਿਰਲਾਪ ਕਰਦੀ; ਬਾਰ ਬਾਰ ਹੋਸ਼ੋਂ ਬੇਹੋਸ਼ ਤੇ ਫਿਰ ਬੇਹੋਸ਼ੀ ਵਿਚੋਂ ਹੋਸ਼ ਵਿਚ ਪਰਤਦੀ, ਬਿਰਹੋਂ ਭਾਵਨਾ ਦੀ ਅਤਿ ਤੀਬਰਤਾ ਦਾ ਸਮੂਰਤ ਸਰੂਪ ਬਣੀ ਹੋਈ ਹੈ ।

ਦੂਜੀ ਰੀਮ ਰਾਹੀਂ ਅਜਿਹੀ ਭਾਵਨਾ ਦੀ ਤੀਬਰਤਾ ਦੇ ਸੰਕਲਪੀ ਪੈਰਾਡਾਈਮ ਵਾਲੇ ਬਾਣੀ ਨੂੰ ਪਦਿਆਂ/ਛੰਤਾਂ/ਸਲੋਕਾਂ ਨੂੰ ਚੁਣ ਕੇ ਇਸ ਲਈ ਪੇਸ਼ ਕੀਤਾ ਜਾਂਦਾ ਹੈ ਕਿ ਰਾਣੀ ਰਾਜ ਦੇ ਇਸ ਸਰੂਪ ਨੂੰ ਬਾਣੀ ਵਿਚਲੀ ਸਥਿਤੀ ਦੇ ਸਮਾਨੰਤਰ ਕਰ ਕੇ ਵੇਖਿਆ ਜਾ ਸਕੇ । ਅਜਿਹਾ ਸਿਰਜਨਹਾਰ ਨੇ ਖਾਸ ਉੱਦੇਸ਼ ਅਧੀਨ ਕੀਤਾ ਜਾਪਦਾ ਹੈ । ਉਸ ਦੀ ਸਿਰਜਨਾ ਦੇ ਕੇਂਦਰੀ ਪ੍ਰੇਰਕ, ਇਸ ਰਚਨਾ ਵਿਚ, ਕੇਵਲ ਰਾਣੀ ਰਾਜ ਤੇ ਰਾਣਾ ਸੂਰਤ ਸਿੰਘ ਦੇ ਆਪਸੀ ਇਹਲੌਕਿ ਸੰਸਾਰ ਦੇ ਪ੍ਰੇਮ ਸੰਬੰਧਾਂ ਨੂੰ ਪੇਸ਼ ਕਰਨਾ ਹੀ ਨਹੀਂ । ਇਥੇ ਪਤੀ ਪਤਨੀ ਦੇ ਸਿਖ ਇਤਿਹਾਸ ਵਿਚੋਂ ਚੁਣੇ, ਇਨ੍ਹਾਂ ਪ੍ਰੇਮ ਸੰਬੰਧਾਂ ਨੂੰ ਇਕ ਜੁਗਤ ਵਾਂਗ ਪੇਸ਼ ਕੀਤਾ ਗਿਆ ਹੈ, ਅਤੇ ਅਜਿਹੀ ਜੁਗਤ ਪ੍ਰੇਰਕ ਬਾਣੀ ਦੀ ਸਿਰਜਨਾਤਮਕ ਵਿਆਖਿਆ ਪੇਸ਼ ਕਰਨ ਦੀ ਭਾਵਨਾ ਵਿਚ ਹੀ ਨਿਸ਼ਚਿਤ ਕੀਤੇ ਜਾ ਸਕਦੀ ਹੈ । ਸਿਰਜਨਹਾਰ ਬਾਣੀ ਦੇ ਪਦੇ/ਛੰਤ/ਸਲੋਕ ਦੇ ਥੀਮਿਕ ਸੰਕਲਪਨ ਵਿਚੋਂ ਰੀਮ ਦੇ ਰੂਪ ਵਿਚੋਂ ਉਪਜਦੇ ਬਿਰਤਾਂਤ ਦੇ ਵਸਤੂ ਮੂਲਕ ਸਮੀਕਰਣ ਨੂੰ ਬਾਰ ਬਾਰ ਰੋਕ ਕੇ ਬਿਰਤਾਂਤ ਦੇ ਸੁਹਜੀਲੇ ਮੋਟਿਫ ਦਾ ਵਸਤੂਮੂਲਕ ਸਮੀਕਰਣ ਪੇਸ਼ ਕਰਨ ਵਾਲੇ, ਹੋਰ ਬਾਣੀ ਨੂੰ ਸਲੋਕ/ਪਦੇ/ਛੰਤ ਪੇਸ਼ ਕਰਦਾ ਚਲਾ ਜਾਂਦਾ ਹੈ । ਇਉਂ ਸਿਰਜਣ ਦੀ ਯਾਤਰਾ ਗੁਰਬਾਣੀ ਕਿਰਤ ਵਿਚੋਂ ਉਪਜ ਕੇ ਬਾਰ ਬਾਰ ਫਿਰ ਬਾਣੀ-ਕਿਰਤਾਂ ਵਿਚ ਸਮਾ ਜਾਣ ਦੀ ਹੈ । ਬਾਣੀ ਦੀ ਆਪਣੀ ਯਾਤਰਾ ਨਾਮ ਤੋਂ ਆਰੰਭ ਹੋ ਕੇ, ਮਾਇਕ ਸੰਸਾਰ ਦੇ ਇਹ ਲੌਕਿਕ ਸੁਹਜੀਲੇ ਬਿੰਬ ਸਿਰਜਨ ਤੋਂ ਬਾਅਦ ਅੰਤ ਵਿਚ ਨਾਮ ਵਿਚ ਸਮਾ ਜਾਣ ਦੀ ਹੈ, 'ਰਾਣਾ ਸੂਰਤ ਸਿੰਘ' ਦੇ ਸਿਰਜਨ ਦੀ ਯਾਤਰਾ ਬਾਣੀ ਸਿਰਜਨ ਦੀ ਉਪ੍ਰੋਕਤ ਲੈਅ ਨੂੰ ਅਪਣਾਂਦੀ ਪ੍ਰਤੀਤ ਹੁੰਦੀ ਹੈ । ਇਥੇ ਨਾਮ ਦੀ ਥਾਂ ਬਾਣੀ ਨੂੰ ਵਿਸਥਾਪਿਤ ਕੀਤਾ ਗਿਆ ਹੈ । ਇਸੇ ਕਿਰਤ ਦਾ ਸਿਰਜਨ ਬਾਣੀ ਕਿਰਤਾਂ ਤੋਂ ਅਰੰਭ ਹੋ ਕੇ, ਰਾਣੀ ਰਾਜ ਤੇ ਰਾਣਾ ਸੂਰਤ ਸਿੰਘ ਦੇ ਸਿਖ ਇਤਿਹਾਸਕ ਪਿੱਠ ਭੂਮੀ ਵਾਲੇ ਬਿਰਤਾਂਤ ਵਿਚ ਫੈਲਣ ਤੋਂ ਬਾਅਦ ਬਾਰ ਬਾਰ ਬਾਣੀ ਵਿਚ ਸਮਾਉਣ ਤੇ ਫਿਰ ਉਪਜਣ ਨਿਪਜਣ ਦੀ ਨਿਰੰਤਰ ਗਤੀ ਵਿਚ ਰਹਿੰਦਾ ਹੈ । ਅਜਿਹੀ ਰਚਨਾ ਦਾ ਸਿਰਜਨ-ਸਿਧਾਂਤ ਸਤਿਗੁਰੂ ਸਾਹਿਬਾਨ ਦੀ ਬਾਣੀ ਨਾਲ ਮੇਲ ਖਾਂਦਾ ਹੋਇਆ, ਉਸ ਤੋਂ ਭਿੰਨ ਵੀ ਹੋ ਜਾਂਦਾ ਹੈ । ਸਤਿਗੁਰੂ ਸਾਹਿਬਾਨ ਦਾ ਪ੍ਰੇਰਨਾ-ਸਰੋਤ 'ਧੁਰ' ਆਪ ਨਿਰਗੁਣ ਬ੍ਰਹਮ ਦਾ ਸਿਸਟਿਮੀ ਵਿਧਾਨ ਹੈ । ਸਤਿਗੁਰੂ 'ਧੁਰ ਕੀ ਬਾਣੀ' ਰਾਹੀਂ ਪਾਰਬ੍ਰਹਮ ਦਾ ਸੰਦੇਸ਼ ਲੋਕਾਂ ਤਕ ਪੁਚਾਂਦੇ ਹਨ । ਇਸ ਸਿਧਾਂਤ ਦਾ ਸਪਸ਼ਟ ਸੰਕੇਤ ਇਸ ਪੰਗਤੀ ਵਿਚ ਹੈ :

ਹਉਂ ਆਪਉਂ ਬੋਲਿ ਨ ਜਾਣਦਾ
ਮੈਂ ਕਹਿਆ ਸਭ ਹੁਕਮਾਉ ਜੀਉ ॥

ਇਸ ਸਿਰਜਨਾਤਮਕ ਪ੍ਰੇਰਨਾ-ਸਰੋਤ ਵਿਚ ਵਿਅਕਤੀ ਨੂੰ ਸਿਸਟਿਮ ਦੇ ਮੁਤੀਹ ਕਰ ਦਿੱਤਾ ਗਿਆ ਹੈ। ਜਿਧਰ ਸਤਿਗੁਰੂ ਖੁਦ ਆਪਣੀ ਸਾਹਿਤ-ਸਾਧਨਾ ਲਈ 'ਧੁਰ' ਪਾਰਬ੍ਰਹਮ ਦੇ ਸਿਸਟਿਮੀ ਵਿਧਾਨ ਵਲ ਵੇਖਦੇ ਹਨ, ਉਥੇ ਭਾਈ ਵੀਰ ਸਿੰਘ ਦੀ ਪਰੰਪਰਾ ਦੇ ਗੁਰਮੁਖ ਸੰਤ ਕਵੀ ਆਪਣੀ ਪ੍ਰੇਰਨਾ ਲਈ ਗੁਰਬਾਣੀ ਵਿਚ ਨਿਹਿਤ ਸਿਸਟਿਮ ਵਲ ਵੇਖਦੇ ਹਨ। ਇਥੋਂ ਹੀ ਗੁਰਬਾਣੀ ਤੇ ਸਿਖ-ਕਾਵਿ ਵਿਚਲੀ ਸਾਂਝ ਤੇ ਨਿਖੇੜੇ ਦਾ ਸਿਧਾਂਤ ਸਪਸ਼ਟ ਹੁੰਦਾ ਹੈ।

ਸਾਖੀਆਂ ਬਾਣੀ ਨੂੰ 'ਧੁਰ' ਤੋਂ ਆਉਂਦਿਆਂ ਵਸਤੂ-ਮੂਲਕ ਸਥਿਤੀਆਂ ਨਾਲ ਸੰਬੰਧਤ ਕਰਦੀਆਂ ਹਨ। 'ਰਾਣਾ ਸੂਰਤ ਸਿੰਘ' ਬਾਣੀ ਵਿਚ ਦੱਸੇ ਪੂਰਨਿਆਂ ਉਤੇ ਚਲਣ ਵਾਲੇ ਪਾਤਰਾਂ ਦਾ ਵਸਤੂ ਮੂਲਕ ਸਮੀਕਰਣ ਪੇਸ਼ ਕਰ ਕੇ ਬਾਣੀ ਨੂੰ ਇਹ ਲੌਕਿਕ ਵਿਹਾਰ ਵਿਚ ਢਲਦਿਆਂ ਪੇਸ਼ ਕਰਦੇ ਹਨ। ਇਸ ਪ੍ਰਸੰਗ ਵਿਚ ਰਖ ਕੇ ਵੇਖਿਆਂ — 'ਰਾਣਾ ਸੂਰਤ ਸਿੰਘ' ਵੀ, ਹੋਰ ਸਿਖ ਕਵੀਆਂ ਵਾਂਗ, ਗੁਰਮਤਿ ਪਰੰਪਰਾ ਨੂੰ ਨਿਰੰਤਰਤਾ ਦੇਣ ਵਾਲੀ ਰਚਨਾ ਦੇ ਅਰਥਾਂ ਵਿਚ ਗ੍ਰਹਿਣ ਕੀਤੀ ਜਾ ਸਕਦੀ ਹੈ।

# ਬ੍ਰਿਤਾਂਤਕ ਰੂਪ ਰਚਨਾ

*ਡਾ: ਸਤਿੰਦਰ ਸਿੰਘ

ਮਹਾਂਕਵਿ ਬ੍ਰਿਤਾਂਤਕ ਤੇ ਵਸਤੂਨਿਸ਼ਠ ਰੂਪਾਕਾਰ ਹੈ, ਜਿਸ ਦੀ ਸੰਰਚਨਾ ਵਿਚ ਸਰੋਤਾ-ਸੰਬੋਧਨ ਦਾ ਕੇਂਦਰੀ ਆਧਾਰ ਮੌਜੂਦ ਹੁੰਦਾ ਹੈ। ਵਸਤੂਨਿਸ਼ਠ ਇਸ ਲਈ ਕਿ ਆਰੰਭ ਤੋਂ ਹੀ ਇਸ ਦਾ ਸੰਬੰਧ ਸੰਬੋਧਨ ਪ੍ਰਣਾਲੀ ਰਾਹੀਂ ਨਿਰੋਲ ਕਥਾ-ਵਰਣਨ ਜਾਂ ਬ੍ਰਿਤਾਂਤ ਦੀ ਪੇਸ਼ਕਾਰੀ ਨਾਲ ਰਿਹਾ ਹੈ।

ਮਹਾਂਕਵਿ ਵਿਚ ਬ੍ਰਿਤਾਂਤ ਦੇ ਦੋ ਵਿਸ਼ੇਸ਼ ਪੱਖ ਮੰਨੇ ਗਏ ਹਨ : ਪ੍ਰਯੋਗਿਕ (empirical) ਅਤੇ ਗਾਲਪਨਿਕ (fictional)[1] ਜਾਂ ਤੱਥਮੂਲਕ ਅਤੇ ਕਲਪਨਾਮੂਲਕ। ਇਹ ਦੋਵੇਂ ਪੱਖ ਇਕ ਦੂਜੇ ਦੇ ਵਿਰੋਧੀ ਵੀ ਹਨ ਪਰ ਮਹਾਂਕਵਿ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਇਤਿਹਾਸ ਤੇ ਮਿਥ ਅੰਦਰ ਕੋਈ ਫਰਕ ਨਹੀਂ ਰੱਖਿਆ ਜਾਂਦਾ। ਭਾਈ ਵੀਰ ਸਿੰਘ ਦੀ ਵਿਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਨੇ ਰਾਣਾ ਸੂਰਤ ਸਿੰਘ ਦੀ ਕਥਾ-ਵਸਤੂ ਦੀ ਚੋਣ ਲਈ 18ਵੀਂ ਸਦੀ ਦੇ ਮੁਢਲੇ ਸਾਲਾਂ ਦੇ ਸਿੱਖ ਇਤਿਹਾਸ ਨੂੰ ਆਧਾਰ ਬਣਾਇਆ ਪਰ ਇਸ ਦੀ ਪੇਸ਼ਕਾਰੀ ਮਿਥਿਕ ਤੇ ਕਾਲਪਨਿਕ ਆਧਾਰਾਂ ਉਪਰ ਕੀਤੀ। ਭਾਈ ਸਾਹਿਬ ਨੇ ਇਤਿਹਾਸ ਤੇ ਮਿਥ, ਤੱਥ ਤੇ ਕਲਪਨਾ ਦੋਹਾਂ ਨੂੰ ਅਧਿਆਤਮਕ ਸੰਦੇਸ਼ ਦੇ ਪਸਾਰ ਲਈ ਵਰਤਿਆ ਹੈ। ਉਨ੍ਹਾਂ ਕੋਲ ਪੰਜਾਬੀ ਮਹਾਂਕਵਿ ਦੀ ਕੋਈ ਪੂਰਵ ਪਰੰਪਰਾ ਨਹੀਂ ਸੀ ਪਰ ਉਨ੍ਹਾਂ ਨੇ ਆਪਣੀ ਮੌਲਿਕਤਾ ਰਾਹੀਂ ਇਸ ਰਚਨਾ ਨੂੰ ਇਤਿਹਾਸਿਕਤਾ ਤੇ ਗਾਲਪਨਿਕਤਾ ਦੇ ਸੁਮੇਲ ਰਾਹੀਂ ਉਸਾਰਿਆ। ਰਾਣਾ ਸੂਰਤ ਸਿੰਘ ਵਿਚ ਇਹ ਦੋਵੇਂ ਪੱਖ ਸੰਸ਼ਲਿਸ਼ਤ ਰੂਪ ਵਿਚ ਮੌਜੂਦ ਹਨ।

ਪ੍ਰਯੋਗਿਕ (empirical) ਬ੍ਰਿਤਾਂਤ ਵਿਚ ਮਿਥਿਕ/ਕਾਲਪਨਿਕ ਦੀ ਥਾਂ ਯਥਾਰਥ ਤੇ ਯਥਾਰਥ-ਬੋਧ ਦੀ ਰੁਚੀ ਪ੍ਰਮੁੱਖ ਹੁੰਦੀ ਹੈ ਜਿਸ ਨਾਲ ਇਤਿਹਾਸਕਤਾ ਅਤੇ ਅਨੁਕਰਣ ਦੀ ਪ੍ਰਵਿਰਤੀ ਪ੍ਰਬਲ ਬਣ ਜਾਂਦੀ ਹੈ। ਇਤਿਹਾਸਕਤਾ ਦਾ ਸੰਬੰਧ ਤੱਥ ਦੀ ਸੱਚਾਈ ਨਾਲ, ਵਾਸਤਵਿਕ ਅਤੀਤ ਨਾਲ ਬਣਦਾ ਹੈ, ਜਿਸ ਦੇ ਵਿਕਾਸ ਲਈ ਸਮਾਂ, ਸਥਾਨ ਤੇ ਕਾਰਣ ਦੇ ਸੰਕਲਪਾਂ ਦਾ ਸੁਨਿਸਚਿਤ ਪ੍ਰਬੰਧ ਲੋੜੀਂਦਾ ਹੈ। ਇਸ ਤੋਂ ਇਲਾਵਾ ਏਥੇ ਗ਼ੈਰ-ਪ੍ਰਕਿਰਤਕ ਦੀ ਥਾਂ ਮਨੁੱਖੀ ਤੇ ਪ੍ਰਕਿਰਤਕ ਹਵਾਲਾ ਚਾਹੀਦਾ ਹੈ। ਇਹੀ ਇਸ ਦਾ ਇਤਿਹਾਸਕ ਪੱਖ ਹੈ ਜਦ ਕਿ ਅਨੁਕਰਣ ਮੂਲਕ ਦਾ ਸੰਬੰਧ ਤੱਥ ਦੀ ਸਚਾਈ ਨਾਲ ਨਹੀਂ ਸਗੋਂ ਸੰਵੇਦਨਾ ਤੇ ਵਾਤਾਵਰਣ ਦੀ ਸੱਚਾਈ ਨਾਲ ਹੁੰਦਾ ਹੈ। ਇਹ ਅਤੀਤ ਦੀ ਛਾਣ-ਬੀਣ ਵਲ ਰੁਚਿਤ ਹੋਣ ਦੀ ਥਾਂ ਵਰਤਮਾਨ ਦੇ ਪ੍ਰੇਖਣ ਉਪਰ ਆਧਾਰਿਤ ਰਹਿੰਦਾ ਹੈ। ਇਸ ਦੇ ਵਿਕਾਸ ਲਈ ਮਨੁੱਖੀ ਵਿਉਹਾਰ ਅਤੇ ਮਾਨਸਿਕ ਪ੍ਰਕਿਰਿਆ ਦੇ ਸਮਾਜ-ਵਿਗਿਆਨਕ ਅਤੇ ਮਨੋਵਿਗਿਆਨਕ ਸੰਕਲਪਾਂ ਦੀ ਜ਼ਰੂਰਤ ਹੁੰਦੀ ਹੈ। ਇਹ ਬ੍ਰਿਤਾਂਤ ਦੇ ਸੁਸਤ ਰੂਪ ਹੁੰਦੇ ਹਨ ਜਿਥੇ ਕੋਈ ਪਲਾਟ ਨਹੀਂ ਹੁੰਦਾ।[2] ਰਾਣਾ ਸੂਰਤ ਸਿੰਘ ਵਿਚ ਕੁਝ

---

*ਡਾ: ਸਤਿੰਦਰ ਸਿੰਘ, ਪ੍ਰੋਫੈਸਰ, ਸਕੂਲ ਆਫ ਪੰਜਾਬੀ ਸਟੱਡੀਜ਼, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

---

1. R. Scholer and R. Kellogg, The Nature of Narrative, Oxford, 1978, p, 13
2. The Nature of Narraitve, p. 13

ਕਾਂਡਾਂ ਦੇ ਅੰਤ ਤੇ ਕਥਾਨਕ ਬਾਰੇ ਉਤਸੁਕਤਾ ਬਹੁਤ ਘੱਟ ਜਾਂਦੀ ਹੈ। ਕਿਉਂਕਿ ਕਈ ਥਾਵਾਂ ਤੇ ਕਹਾਣੀ ਨੂੰ ਉੱਕਾ ਹੀ ਛੱਡ ਕੇ ਵਿਚਾਰਾਂ ਦੀ ਵਿਆਖਿਆ ਤੇ ਉਪਦੇਸ਼ ਦਾ ਕੰਮ ਸ਼ੁਰੂ ਹੋ ਜਾਂਦਾ ਹੈ। ਏਸੇ ਲਈ ਗੁਰਬਚਨ ਸਿੰਘ ਤਾਲਿਬ ਦਾ ਵਿਚਾਰ ਹੈ ਕਿ "ਇਸ ਦੀ ਕਥਾ ਸਰਲ ਅਤੇ ਗੌਣ ਦੇ ਪੱਖ ਤੋਂ ਸੱਖਣੀ ਜਿਹੀ, ਛਿੱਦਰੀ ਜਿਹੀ ਹੈ — ਜੇ ਇਸ ਕਥਾ ਨੂੰ ਸੰਕੁਚਿਤ ਢੰਗ ਨਾਲ ਸਰਲ ਵਾਰਤਕ ਵਿਚ ਵਰਣਨ ਕਰਨ ਲਗੋ ਤਾਂ ਇਸ ਨੂੰ ਇਕ ਅੱਧ ਪੰਨੇ ਵਿਚ ਹੀ ਵਰਣਿਆ ਜਾ ਸਕਦਾ ਹੈ। ਇਸ ਦਾ ਕਾਰਣ ਇਹ ਹੈ ਕਿ ਮੂਲੋਂ ਇਹ ਕਾਵਿ 'ਕਥਾ' ਨਹੀਂ ਇਸ ਦਾ ਉਦੇਸ਼ ਦਰਸ਼ਨ, ਨੈਤਿਕ ਸਿਖਿਆ ਅਧਿਆਤਮਕ ਵਿਕਾਸ ਦਿਆਂ 'ਖੰਡਾਂ' ਨੂੰ ਘਟਨਾਵਾਂ ਰਾਹੀਂ ਉਜਾਗਰ ਕਰਨਾ ਹੈ।"[1]

ਰਾਣਾ ਸੂਰਤ ਸਿੰਘ ਦੀ ਕਥਾ ਵਿਚ ਭਾਵੇਂ ਇਤਿਹਾਸਕ ਆਧਾਰ ਮੌਜੂਦ ਹੈ ਅਤੇ ਇਹ ਬੰਦਾ ਬਹਾਦਰ ਦੇ ਸਮੇਂ ਸਿੱਖਾਂ ਦੀਆਂ ਮੈਦਾਨੀ ਜੰਗਾਂ ਤੇ ਕਾਮਯਾਬੀਆਂ ਦੇ ਪਿਛੋਕੜ ਨਾਲ ਸੰਬੰਧਿਤ ਹੈ ਅਤੇ ਰਾਣਾ ਸੂਰਤ ਸਿੰਘ ਦੇ ਤੀਜੇ ਕਾਂਡ 'ਮਾਂਦ੍ਰੀ' ਵਿਚ ਭਾਈ ਵੀਰ ਸਿੰਘ ਨੇ ਮੰਤਰੀ ਦੇ ਮੂੰਹੋਂ ਇਸ ਇਤਿ-ਹਾਸਕ ਪਿਛੋਕੜ ਨੂੰ ਬਿਆਨ ਕਰਵਾਇਆ ਵੀ ਹੈ, ਜਿਸ ਅਨੁਸਾਰ ਅਠਾਰਵੀਂ ਸਦੀ ਦੇ ਪੂਰਬਲੇ ਅਧ ਵਿਚ ਫਰੁਖਸੀਅਰ ਨੇ ਸਿੱਖਾਂ ਉਪਰ ਬਹੁਤ ਜ਼ੁਲਮ ਕੀਤੇ ਸਨ। ਸਿੱਖਾਂ ਦੇ ਸਿਰਾਂ ਦੇ ਮੁੱਲ ਰਖੇ ਗਏ ਸਨ। ਸਿੱਖ ਜੰਗਲਾਂ ਪਹਾੜਾਂ ਵਿਚ ਛੁਪ ਗਏ ਸਨ।[2] ਪਰ ਇਸ ਵਿਚ ਗਲਪ-ਰਚਨਾ ਤੇ ਕਾਲਪਨਿਕ ਸਿਰਜਨਾ ਰਾਹੀਂ ਹੀ ਪਾਠਕਾਂ ਵਿਚ ਭਰਪੂਰ ਉਤਸੁਕਤਾ ਜਗਾਈ ਗਈ ਹੈ। 'ਰਾਣਾ ਸੂਰਤ ਸਿੰਘ' ਦਾ ਕਥਾਨਕ ਪੰਜਾਬ ਦੇ ਬੀਤ ਚੁੱਕੇ ਗੌਰਵ ਨੂੰ ਪ੍ਰਸਤੁਤ ਕਰਦਾ ਹੈ। ਇਹ ਕਥਾਨਕ ਭਾਵੇਂ ਸ਼ੁੱਧ ਇਤਿਹਾਸਕ ਨਹੀਂ ਪਰ ਇਸ ਵਿਚ ਇਤਿਹਾਸ ਦਾ ਆਧਾਰ ਮੌਜੂਦ ਹੈ। ਇਸ ਦਾ ਕਥਾਨਕ ਮੁਖ ਤੌਰ ਤੇ ਕਾਲਪਨਿਕ ਹੈ ਪਰ ਕਥਾ ਦੇ ਵੇਰਵਿਆਂ ਨੂੰ ਇਤਿਹਾਸਕ ਕਾਲ ਨਾਲ ਜੋੜਿਆ ਗਿਆ ਹੈ।

"ਇਸ ਕਾਵਿ ਦਾ ਇਤਿਹਾਸ ਜੁਗ ਅਠਾਰਵੀਂ ਸਦੀ ਦਾ ਪੂਰਬਾਰਧ ਹੈ ਜਿਸ ਵਿਚ ਸਿੱਖ ਜੋਧੇ ਧਰਮ ਰੱਖਿਆ ਹਿਤ ਜੂਝਦੇ ਅਤੇ ਕੁਰਬਾਨੀਆਂ ਦੇਂਦੇ ਸਨ ਅਤੇ ਦਸ਼ਮੇਸ਼ ਜੀ ਦੀ ਮਿਸਾਲ, ਸਿਖਿਆ ਅਤੇ ਪ੍ਰੇਰਨਾ ਹਾਲੀ ਪ੍ਰਤੱਖ ਰੂਪ ਵਿਚ ਮਨਾਂ ਦੇ ਸਾਹਮਣੇ ਸੀ ਅਤੇ ਸਿੱਖਾਂ ਦੇ ਜੀਵਨ ਨੂੰ ਆਦਰਸ਼ ਰੂਪ ਦਿੰਦੀ ਸੀ। ਇਸ ਕਾਵਿ ਵਿਚ ਰਾਣਾ ਸੂਰਤ ਸਿੰਘ ਦੀ ਸ਼ਹੀਦ ਭਾਈ ਤਾਰੂ ਸਿੰਘ ਦੀ ਭੇਣ ਨੂੰ ਉਤਸ਼ਾਹ ਅਤੇ

---

1. 'ਰਾਣਾ ਸੂਰਤ ਸਿੰਘ ਦੀ ਬਣਤਰ ਦਾ ਆਧਾਰ', ਭਾਈ ਵੀਰ ਸਿਘ ਸ਼ਤਾਬਦੀ ਗ੍ਰੰਥ, ਪੰਨਾ 313

2. ਵੱਸਣ ਵਿਚ ਪੰਜਾਬ ਸਿੰਘ ਜੁ ਸੂਰਮੇ
ਤੁਰਕ ਹਾਕਮਾਂ ਨਾਲ ਘੋਲ ਰਖਾਂਵਦੇ।
ਓ ਨਿਤ ਕਰ ਕਤਲਾਮ ਸਿੱਖਾਂ ਮਾਰਦੇ।
ਅੱਸੀ ਸੱਤਰ ਸੱਠ ਰੁਪਏ ਸ਼ੋਕ ਹੈ,
ਮਿਲਦਾ ਉਨ੍ਹੰ ਇਨਾਮ ਮਾਰੇ ਸਿੱਖ ਜੋ।
ਡਰਦੇ ਮਾਰੇ ਸਿੱਖ ਬਨ ਬਨ ਆ ਫਿਰੇ,
ਜੂਹਾਂ ਰੁੱਖਾਂ ਵਿਚ ਬਹੁਤੇ ਜਾ ਲੁਕੇ;
ਬਹੁਤੇ ਪਰਬਤ ਕੁੱਖ ਛਿਪੇ ਆਣ ਕੇ।
(ਰਾਣਾ ਸੂਰਤ ਸਿੰਘ, ਪੰਨਾ 13)

ਦਿਲਾਸੇ ਦੀ ਚਿੱਠੀ; ਮੁਖਬੰਦ ਵਿਚ ਪਹਾੜੀ ਇਲਾਕੇ ਵਿਚ ਬਾਬੇ ਬੰਦੇ ਦੇ ਕਾਰਨਾਮਿਆਂ ਦੇ ਦਬਦਬੇ ਦਾ ਸੰਕੇਤ, ਅਤੇ ਰਾਣਾ ਸੂਰਤ ਸਿੰਘ ਦਾ ਵੈਰੀਆਂ ਨਾਲ ਜੁੱਧ ਕਰਦੇ ਸ਼ਹੀਦ ਹੋਣਾ ਇਤਿਆਦਿਕ ਰਾਗੀਆਂ ਦਾ ਸਾਜ਼ਾਂ ਦੇ 'ਕੰਨ ਮਰੋੜਨਾ', ਜਿਸ ਦਾ ਸੰਕੇਤ ਹੈ ਅੰਗਰੇਜ਼ਾਂ ਦਿਆ ਸਾਜ਼ਾਂ ਤੋਂ ਪੂਰਬ ਕਾਲ ਦੀ ਸਥਿਤੀ ਵੱਲ—ਇਹ ਸਾਰੇ ਇਤਿਹਾਸਕ ਸੰਕੇਤ ਵਾਮਤਵੀ ਵੀ ਹਨ ਅਤੇ ਭਾਈ ਸਾਹਿਬ ਦੀ ਕਿਰਤਕਾਰੀ ਕਲਪਨਾ ਨੂੰ ਸੁਯੋਗ ਕਾਲ ਦਿੰਦੇ ਹਨ।..... ਭਾਈ ਸਾਹਿਬ ਦੀ ਕਲਾ ਲਈ ਸੁਯੋਗ ਪਿਛੋਕੜ ਇਹ ਅਠਾਰਵੀਂ ਸਦੀ ਦਾ ਪੂਰਬਾਰਧ, ਸ਼ਹੀਦੀ ਕਾਲ ਸੀ ਜਦ ਸਿੱਖੀ ਸਚਮੁਚ ਆਦਰਸ਼ ਜੀਵਨ ਸੀ।'[1] ਸਾਰੀ ਰਚਨਾ ਵਿਚ ਇਤਿਹਾਸਕ ਆਵੇਗ ਦੀ ਏਨੀ ਪ੍ਰਧਾਨਤਾ ਨਹੀਂ ਜਿਤਨੀ ਕਿ ਪਰੰਪਰਾਗਤ ਤੇ ਧਾਰਮਿਕ ਵਿਰਸੇ ਦੀ ਪੁਨਰ-ਸਿਰਜਨਾ ਦੀ ਹੈ। ਇਸ ਵਿਚ ਇਤਿਹਾਸਕ ਸਮੇਂ ਅਤੇ ਵਾਤਾਵਰਣ ਦਾ ਹਵਾਲਾ ਜ਼ਰੂਰ ਹੈ ਪਰ ਉਸ ਦੀਆਂ ਤੱਥ ਮੂਲਕ ਘਟਨਾਵਾਂ ਦਾ ਚਿਤ੍ਰਣ ਅਤੇ ਵਰਣਨ ਨਹੀਂ ਹੈ। ਨਾ ਹੀ ਭਾਈ ਸਾਹਿਬ ਦਾ ਇਹ ਪ੍ਰਯੋਜਨ ਹੀ ਸੀ। ਏਸੇ ਲਈ ਭਾਈ ਸਾਹਿਬ ਦਾ ਏਨਾ ਸੰਬੰਧ ਤੱਥ ਜਾਂ ਸੱਚ ਦੀ ਪ੍ਰਸਤੁਤੀ ਨਾਲ ਨਹੀਂ ਜਿਤਨਾ ਕਿ ਮਾਨਸਿਕਤਾ ਤੇ ਅਧਿਆਤਮਕ ਬਿਰਤੀ ਨਾਲ ਹੈ। ਰਾਣਾ ਸੂਰਤ ਸਿੰਘ ਵਿਚ ਪਰੰਪਰਾ-ਗਤ ਧਾਰਮਿਕਤਾ ਤੇ ਅਧਿਆਤਮਕ ਪ੍ਰਾਪਤੀ ਦਾ ਹੀ ਪੁਨਰ ਸਿਰਜਨ ਹੋਇਆ ਹੈ। ਏਸੇ ਲਈ ਇਹ ਵੀ ਕਿਹਾ ਜਾ ਸਕਦਾ ਹੈ ਕਿ ਰਾਣਾ ਸੂਰਤ ਸਿੰਘ ਦੀ ਪ੍ਰਕਿਰਤੀ ਮਧਕਾਲੀਨ ਹੈ ਕਿਉਂਕਿ ਇਹ ਰਚਨਾ ਕਿਤੇ ਵੀ ਕੋਈ ਵਿਅਕਤੀ-ਵਿਸ਼ੇਸ਼ ਜਾਂ ਵਿਲੱਖਣ ਰੂਪ ਗ੍ਰਹਿਣ ਨਹੀਂ ਕਰਦੀ ਸਗੋਂ ਸਿੱਖ ਪਰੰਪਰਾ ਦੇ ਪ੍ਰਵਾਹ ਵਿਚ ਚਲਦੀ ਹੋਈ ਸਿੱਖ ਧਾਰਮਿਕਤਾ, ਦੇ ਅਧਿਆਤਮਕ ਸੰਦੇਸ਼ ਨੂੰ ਹੀ ਨਵੇਂ ਸਮੇਂ ਤੋਂ ਨਵੀਂ ਭਾਸ਼ਾ-ਸ਼ੈਲੀ ਵਿਚ ਮੁੜ ਪੁਸ਼ਟ ਕਰਦੀ ਹੈ।

ਇਸ ਤਰ੍ਹਾਂ ਰਾਣਾ ਸੂਰਤ ਸਿੰਘ ਵਿਚ ਇਤਿਹਾਸਕ ਸੱਚ, ਪੁਰਾਣੇ ਕਾਰਨਾਮੇ ਅਤੇ ਮੁੱਲਵਾਨ ਵਿਰਸੇ ਨੂੰ ਯਾਦ ਰੱਖਣ ਅਤੇ ਸੁਰਜੀਤ ਬਨਾਉਣ ਦਾ ਯਤਨ ਪੇਸ਼ ਹੋਇਆ ਹੈ। ਇਸ ਦੀ ਵਿਸ਼ੇਸ਼ਤਾ ਇਹ ਹੈ ਕਿ ਇਤਿਹਾਸਕ ਸੰਚਾਰ ਦੀ ਇਹ ਲਿਖਤ ਗ਼ੈਰ-ਇਤਿਹਾਸਕ ਪਾਠਕ ਲਈ ਜਾਂ ਉਸ ਪਾਠਕ ਲਈ ਜੋ ਇਤਿਹਾਸ ਵੱਲ ਰੁਚਿਤ ਨਹੀਂ, ਇਕ ਇਤਿਹਾਸਕ ਲਿਖਤ ਦਾ ਰੂਪ ਹੀ ਧਾਰਦੀ ਹੈ। ਰਾਣਾ ਸੂਰਤ ਸਿੰਘ ਦੇ ਬ੍ਰਿਤਾਂਤ ਨੂੰ ਇਤਿਹਾਸਕਤਾ ਦੀ ਏਸੇ ਪ੍ਰਕਿਰਤੀ ਵਿਚ ਹੀ ਗ੍ਰਹਿਣ ਕੀਤਾ ਜਾਣਾ ਚਾਹੀਦਾ ਹੈ।

ਗਾਲਪਨਿਕ (fictional) ਵਿਚ ਜ਼ਿਆਦਾ ਕਰਕੇ ਆਦਰਸ਼ ਦੀ ਸੰਬੰਧਕਤਾ ਪੇਸ਼ ਹੁੰਦੀ ਹੈ। ਇਸ ਦੇ ਵੀ ਦੋ ਵਰਗ ਬਣਾਏ ਗਏ ਹਨ; ਰੁਮਾਂਟਿਕ ਤੇ ਉਪਦੇਸ਼ਾਤਮਕ। ਭਾਈ ਵੀਰ ਸਿੰਘ ਦੀ ਦ੍ਰਿਸ਼ਟੀ ਸਰੋਤਿਆਂ ਉਪਰ ਹੈ, ਜਿਨ੍ਹਾਂ ਨੂੰ ਉਹ ਆਨੰਦ ਅਤੇ ਸਿਖਿਆ ਦੇਣੀ ਚਾਹੁੰਦੇ ਹਨ। ਏਸੇ ਲਈ ਉਨ੍ਹਾਂ ਦੇ ਮਹਾਂਕਾਵਿ ਵਿਚ ਗਾਲਪਨਿਕ ਬ੍ਰਿਤਾਂਤ ਆਦਰਸ਼ ਤੇ ਉਪਦੇਸ਼ ਪੱਖ ਦਾ ਪ੍ਰਭਾਵ ਵਧੇਰੇ ਹੈ, ਜੋ ਸੁਹਜ-ਪੱਖ ਤੇ ਮੰਗਲ-ਪੱਖ ਨੂੰ ਅਗ੍ਰਭੂਮੀ ਵਿਚ ਲਿਆਉਂਦਾ ਹੈ। ਉਨ੍ਹਾਂ ਦੇ ਸਮੁੱਚੇ ਬ੍ਰਿਤਾਂਤ ਵਿਚ ਇਤਿਹਾਸਕ ਵਾਤਾਵਰਨ ਦੀ ਪਿੱਠਭੂਮੀ ਨਾਲ ਸੰਪਰਕ ਜੋੜਨ ਦਾ ਸੰਕੇਤ ਮੌਜੂਦ ਹੈ, ਜਿਸ ਨਾਲ ਤੱਥਮੂਲਕ ਵੇਰਵਿਆਂ ਦੇ ਵਰਣਨ ਨੂੰ ਪ੍ਰਮੁੱਖਤਾ ਮਿਲਦੀ ਹੈ ਪਰ ਭਾਈ ਸਾਹਿਬ ਦੀ ਰਚਨਾ ਵਿਚ ਤੱਥਮੂਲਕ ਪੱਖਾਂ ਦੀ ਥਾਂ ਉਪਦੇਸ਼ਮੂਲਕ, ਸਤਿਅੰ ਦੀ ਥਾਂ ਸ਼ਿਵੰ, ਇਤਿਹਾਸਕਤਾ ਦੀ ਥਾਂ ਆਦਰਸ਼ ਅਤੇ ਸੁਹਜ ਅਤੇ ਵਿਗਿਆਨ ਦੀ ਥਾਂ ਕਲਾਤਮਕਤਾ ਆਦਿ ਦੇ ਪੱਖ ਪ੍ਰਬਲ ਰੂਪ ਧਾਰਨ ਕਰ ਗਏ ਹਨ। ਏਸੇ ਲਈ ਇਹ ਰਚਨਾ

---

1. ਗੁਰਬਚਨ ਸਿੰਘ ਤਾਲਿਬ, "ਰਾਣਾ ਸੂਰਤ ਸਿੰਘ ਦੀ ਬਣਤਰ ਦਾ ਆਧਾਰ" 'ਭਾਈ ਵੀਰ ਸਿੰਘ ਜੀ ਸ਼ਤਾਬਦੀ ਗ੍ਰੰਥ, ਪੰਨਾ—314-15

ਪ੍ਰਯੋਗਿਕ (empirical) ਦੇ ਵੀ ਇਤਿਹਾਸਕ/ਯਥਾਰਥਕ ਰੂਪ ਨਾਲੋਂ ਅਨੁਕਰਣਕ/ਮਨੋਵਿਗਿਆਨਕ ਰੂਪ ਨੂੰ ਹੀ ਪ੍ਰਮੁੱਖ ਰੂਪ ਵਿਚ ਅਪਣਾਉਂਦੀ ਹੈ।

ਰਾਣਾ ਸੂਰਤ ਸਿੰਘ ਵਿਚ ਮਨੁੱਖੀ ਮਨ ਦੇ ਵਿਸ਼ਲੇਸ਼ਣ ਦਾ ਵਿਸ਼ੇਸ਼ ਪ੍ਰਭਾਵ ਮੌਜੂਦ ਹੈ। ਮਨੁੱਖੀ ਜੀਵਨ ਦੀ ਸਾਮਾਨਯ ਮਾਨਸਿਕਤਾ ਤੇ ਵਿਚਾਰ-ਲੜੀ ਨੂੰ ਕਲਪਨਾ ਵਿਧੀ ਵਿਚ ਪੇਸ਼ ਕੀਤਾ ਗਿਆ ਹੈ। ਇਸ ਪੱਖੋਂ ਸੁਪਨਿਆਂ ਦੇ ਪ੍ਰਸੰਗ ਬਹੁਤ ਮਹੱਤਵਪੂਰਣ ਹਨ ਕਿਉਂਕਿ ਸੁਪਨਿਆਂ ਰਾਹੀਂ ਹੀ ਅਧਿਆਤਮਕ ਜਗਿਆਸਾ ਦੇ ਵਿਭਿੰਨ ਪੱਖਾਂ ਨੂੰ ਸਪੱਸ਼ਟ ਕੀਤਾ ਗਿਆ ਹੈ ਅਤੇ ਕਈ ਅਦਿੱਖ ਮੰਡਲਾਂ ਦੀ ਯਾਤ੍ਰਾ ਕਰਾਈ ਗਈ ਹੈ। ਇਸ ਤੋਂ ਇਲਾਵਾ ਰਾਣੀ ਸੁਪਨਿਆਂ ਵਿਚ ਹੀ ਰਾਣੇ ਦੇ ਦਰਸ਼ਨ ਵੀ ਕਰਦੀ ਹੈ। ਰਾਣੀ ਦੀਆਂ ਅਤ੍ਰਿਪਤ ਇਛਾਵਾਂ ਦਾ ਚਿੱਤ੍ਰਣ ਵੀ ਬਹੁਤਾ ਕਰਕੇ ਸੁਪਨਿਆਂ ਵਿਚ ਹੀ ਕੀਤਾ ਗਿਆ ਹੈ। ਉਸ ਦੇ ਅਚੇਤਨ ਤੇ ਚੇਤਨ ਨੂੰ ਬੜੇ ਕਲਾਤਮਕ ਢੰਗ ਨਾਲ ਸੰਬੰਧਿਤ ਕੀਤਾ ਗਿਆ ਹੈ। ਇਸ ਤਰ੍ਹਾਂ ਸੁਪਨਿਆਂ ਦਾ ਖੇਤਰ ਸਾਰੀ ਮਨੋਵਿਗਿਆਨਕਤਾ ਦਾ ਖੇਤਰ ਬਣ ਜਾਂਦਾ ਹੈ। ਕਵੀ ਦਾ ਉਦੇਸ਼ ਵੀ ਇਹੀ ਹੈ ਕਿ ਉਹ ਰਾਣੀ ਰਾਜ ਕੌਰ ਦੇ ਮਾਨਸਿਕ ਚਿੱਤ੍ਰਣ ਰਾਹੀਂ ਉਸ ਪ੍ਰਤਿ ਕਰੁਣਾ ਤੇ ਹਮਦਰਦੀ ਦੇ ਭਾਵ ਜਗਾ ਕੇ ਆਪਣਾ ਹੱਲ ਪੇਸ਼ ਕਰਨਾ ਚਾਹੁੰਦਾ ਹੈ :

'ਭਈ ਸੁਭਾਗਣ ਅੱਜ ਭਾਗਾਂ ਕੁੱਠੜੀ
'ਗਈ ਜੀਉਂਦੀ ਪੌਂਚ੍ਹ ਵਿਚ ਸਤਿਸੰਗ ਦੇ
'ਭਾਗਾਂ ਨੇ ਕਰ ਧਰੋਹ ਮੈਨੂੰ ਮਾਰਿਆ
'ਜਦ ਸਤਿਸੰਗ ਦੁਆਰ ਲਾਗੇ ਮੈਂ ਅਈ।
'ਹੋੜੇ ਮੇਰੇ ਭਾਗ ਇਸ ਸਤਿਸੰਗ ਨੇ,
'ਮੋਈ ਲਈ ਜਿਵਾਲ ਧੰਨ ਸਤਿਸੰਗ ਹੈ।[1]

ਇਸ ਤਰ੍ਹਾਂ ਰਾਣਾ ਸੂਰਤ ਸਿੰਘ ਬ੍ਰਿਤਾਂਤ ਦੇ ਦੋ ਮੁੱਖ ਰੂਪ ਕਾਰਜਸ਼ੀਲ ਹਨ : ਇਤਿਹਾਸ ਅਤੇ ਗਲਪ; ਜਿਨ੍ਹਾਂ ਵਿਚ ਇਨ੍ਹਾਂ ਦੇ ਅਨੁਕਰਣਮੂਲਕ, ਮਨੋਵਿਗਿਆਨਕ, ਆਦਰਸ਼ਕ, ਉਪਦੇਸ਼ਾਤਮਕ, ਮਿਥਿਕ ਆਦਿ ਰੂਪ ਪ੍ਰਮੁੱਖ ਤੌਰ ਤੇ ਵਰਤੇ ਗਏ ਹਨ। ਇਸ ਨਾਲ ਇਹ ਰਚਨਾ ਮਿਥਿਕ, ਅਰਧ-ਇਤਿਹਾਸਕ ਅਤੇ ਗਾਲਪਨਿਕ ਕਥਾ ਦੇ ਤੱਤਾਂ ਦਾ ਸੰਯੁਕਤ ਰੂਪ ਬਣ ਗਈ ਹੈ।

ਭਾਈ ਸਾਹਿਬ ਦੇ ਹੱਥਾਂ ਵਿਚ ਮਹਾਂਕਾਵਿ, ਆਧੁਨਿਕ ਪੰਜਾਬੀ ਕਾਵਿ ਦੇ ਇਕ ਪ੍ਰਮੁੱਖ ਰੂਪ ਦੀ ਸ਼ਕਲ ਵਿਚ ਉਦੇ ਹੋਇਆ। ਇਸ ਵਿਚ ਉਨ੍ਹਾਂ ਨੇ ਧਾਰਮਿਕ, ਇਤਿਹਾਸਕ ਤੇ ਸਮਾਜਿਕ ਪੱਖਾਂ ਦਾ ਸੰਯੋਜਨ ਪੇਸ਼ ਕੀਤਾ। ਇਸ ਆਧਾਰ ਤੇ ਰਾਣਾ ਸੂਰਤ ਸਿੰਘ ਸਾਡਾ ਸਭਿਆਚਾਰਕ ਮਹਾਂਕਾਵਿ ਬਣਨ ਦਾ ਦਰਜਾ ਰੱਖਦਾ ਹੈ, ਜੋ ਮਿਥਿਕ ਰੂਪ ਵਿਚ ਉਸਾਰਿਆ ਗਿਆ ਹੈ ਅਤੇ ਦੈਵੀ ਵਿਧੀ ਵਿਚ ਪੇਸ਼ ਹੋਇਆ ਹੈ। ਇਸ ਦਾ ਆਪਣਾ ਸਾਹਿਤਕ ਪ੍ਰਤੀਕ ਵਿਧਾਨ ਹੈ, ਜੋ ਰਹੱਸਮਈ ਪੱਖਾਂ ਤੇ ਦੈਵੀ ਵਾਤਾਵਰਣ ਦੀ ਸਿਰਜਨਾ ਕਰਦਾ ਹੈ। ਰਾਣਾ ਸੂਰਤ ਸਿੰਘ ਦੀ ਕਾਵਿ-ਵਸਤੂ ਦੇ ਦੈਵੀ ਅਤੇ ਮਾਨਵੀ ਦੋ ਪੱਖ ਹਨ, ਜਿਨ੍ਹਾਂ ਵਿਚ ਦੈਵੀ ਦੀ ਪ੍ਰਮੁੱਖਤਾ ਹੈ ਅਤੇ ਮਿਥਿਕ ਵਿਧੀ ਦੀ ਅਹਿਮੀਅਤ ਦਿਖਾਈ ਦੇਂਦੀ ਹੈ। ਫਲ ਵਜੋਂ ਇਸ ਵਿਚ ਮਨੁੱਖੀ ਨੂੰ ਵੀ ਮੁੱਖ ਤੌਰ ਤੇ ਦੈਵੀ ਰੂਪ ਵਿਚ ਢਾਲ ਦਿੱਤਾ ਗਿਆ ਹੈ। ਹਰ ਮਨੁੱਖੀ ਵਸਤੂ ਪਾਰਲੌਕਿਕ ਪ੍ਰਬੰਧ ਵਿਚ ਬੱਝੀ ਹੋਈ ਹੈ ਅਤੇ ਉਸ ਦੇ ਮਗਰ ਰਹੱਸਮਈ ਪ੍ਰਕਿਰਤਕ ਸ਼ਕਤੀ ਕਾਰਜਸ਼ੀਲ

1. ਰਾਣਾ ਸੂਰਤ ਸਿੰਘ ਪੰ. 179

ਹੈ । ਇਸ ਤਰ੍ਹਾਂ ਮਨੁੱਖੀ ਵਸਤੂ ਥਾਂ ਪੁਰ ਥਾਂ ਦੈਵੀ ਚਰਿਤ੍ਰ ਦੀ ਵਿਸ਼ੇਸ਼ਤਾ ਵਿਚ ਸਪਸ਼ਟ ਕੀਤੀ ਗਈ ਹੈ । ਉਂਜ ਦੈਵੀ ਅਤੇ ਮਨੁੱਖੀ ਵੱਖਰੇ ਵੱਖਰੇ ਪ੍ਰਬੰਧ ਹਨ ਪਰ ਏਥੇ ਦੋਹਾਂ ਵਿਚ ਸੰਯੋਜਨ ਤੇ ਸੰਤੁਲਣ ਪੇਸ਼ ਹੋਇਆ ਹੈ । ਏਹੀ ਇਸ ਬਿਤਾਂਤਕ ਕਾਵਿ ਰਚਨਾ ਦਾ ਮੁੱਖ ਪੈਗਾਮ ਵੀ ਹੈ :

'ਅਸਲੀ, ਅਜ਼ਲੀ, ਤੇਜ, ਧੁਰ ਤੋਂ ਆਇਆ
'ਪੱਥਰ ਹੀਰੇ ਲਾਲ ਮੋਤੀ ਸੋਹਿਣੇ,
'ਚਮਕ ਨਾ ਸਕਦੇ ਮੂਲ ਚਾਨਣ ਬਾਝ ਏ ।
'ਤਿਕੁਰ ਸੂਰਜ, ਚੰਦ, ਤਾਰੇ ਗਿੱਟੀਆਂ
'ਪਾ ਸਾਈਂ ਦਾ ਨੂਰ ਚਮਕਾਂ ਮਾਰਦੇ ।[1]

ਰਾਣਾ ਸੂਰਤ ਸਿੰਘ ਦੇ ਬ੍ਰਿਤਾਂਤਕ ਕਾਰਜ ਦਾ ਫੈਲਾਉ ਅਜੇਹਾ ਸੰਗਠਨ ਉਸਰਦਾ ਹੈ, ਜਿਸ ਰਾਹੀਂ ਵਿਆਪਕ ਤੇ ਪਾਰਲੌਕਿਕ ਸੰਸਾਰਕ ਵਿਵਸਥਾ ਹੀ ਵਧੇਰੇ ਪ੍ਰਗਟ ਹੁੰਦੀ ਹੈ । ਨਾਇਕ ਤੇ ਨਾਇਕਾ ਆਪਣੇ ਸਮਾਜ ਤੇ ਵਾਤਾਵਰਣ ਦੇ ਪ੍ਰਤੀਨਿਧ ਜ਼ਰੂਰ ਹਨ ਪਰ ਉਹ ਇਹ ਲੋਕ ਤੇ ਪਰਲੋਕ ਦੋਹਾਂ ਪੱਖਾਂ ਦੀ ਅਨਿਵਾਰਤਾ ਵਿਚ ਅਧਿਆਤਮਕ ਪ੍ਰਾਪਤੀ ਨੂੰ ਹੀ ਸ੍ਰੇਸ਼ਠ ਰੂਪ ਵਿਚ ਪੇਸ਼ ਕਰਦੇ ਹਨ ।

ਸਾਡੇ ਸਭਿਆਚਾਰਕ ਵਿਰਸੇ ਵਾਲੇ ਜੀਵਨ ਪ੍ਰਬੰਧ ਵਿਚ ਦੋ ਪੱਖ ਹੀ ਅਹਿਮ ਬਣੇ ਹੋਏ ਹਨ : ਭੌਤਿਕ ਅਤੇ ਅਧਿਆਤਮਕ । ਰਾਣਾ ਸੂਰਤ ਸਿੰਘ ਵਿਚ ਇਨ੍ਹਾਂ ਦੋਹਾਂ ਨੂੰ ਪੂਰੇ ਮਹੱਤਵ ਵਿਚ ਲਿਆ ਗਿਆ ਹੈ । ਦੋਹਾਂ ਦੀਆਂ ਪ੍ਰਾਪਤੀਆਂ ਦੇ ਮਹੱਤਵ ਨੂੰ ਦ੍ਰਿੜ੍ਹ ਕਰਾਇਆ ਗਿਆ ਹੈ ਪਰ ਇਨ੍ਹਾਂ ਵਿਚ ਬਲ ਅਧਿਆਤਮਕ ਤੇ ਪਰਮਾਰਥਕ ਪ੍ਰਾਪਤੀ ਉਪਰ ਹੈ । ਦੋਹਾਂ ਨੂੰ ਸੰਤੁਲਿਤ ਤੇ ਸੁਨਿਯੋਜਿਤ ਰੂਪ ਵਿਚ ਪੇਸ਼ ਕਰਕੇ ਅਜੇਹੇ ਵਾਤਾਵਰਨ ਦੀ ਸਿਰਜਨਾ ਕੀਤੀ ਗਈ ਹੈ, ਜਿਥੇ ਵਿਨਾਸ਼ ਤੋਂ ਮਗਰੋਂ ਸੁਰਖਿਅਣ, ਪਰੇਸ਼ਾਨੀ ਤੋਂ ਮਗਰੋਂ ਖੁਸ਼ਹਾਲੀ, ਵਿਸ਼ਾਦ, ਨਿਰਾਸ਼ਾ, ਦੁਖ ਤੇ ਪੀੜਾ ਤੋਂ ਮਗਰੋਂ ਖ਼ੁਸ਼ੀ, ਆਨੰਦ, ਸ਼ਾਂਤੀ ਅਤੇ ਤਸਕੀਨ ਦੇ ਭਾਵਾਂ ਨੂੰ ਸਥਾਪਤ ਕੀਤਾ ਗਿਆ ਹੈ । ਰਚਨਾ ਦਾ ਅੰਤ ਵੀ ਇਸ ਸੰਤੁਲਣ ਤੇ ਮਹੱਤਵ ਨੂੰ 'ਰਾਜ ਜੋਗ' ਤੇ 'ਸਹਿਜ ਜੋਗ' ਦੀ ਪ੍ਰਾਪਤੀ ਦੇ ਰੂਪ ਵਿਚ ਦ੍ਰਿੜ ਕਰਾਉਂਦਾ ਹੈ :

'ਰਾਜ ਜੋਗ' ਉਹ ਜੋਗ ਜੋ ਸੰਜੋਗ ਦੇ
ਸਾਈਂ ਨਾਲ ਹਮੇਸ਼ ਲਿਵ ਨੂੰ ਲਾਇਕੇ
ਰੰਗ ਰਤੀ ਹੁਣ ਰੰਗ ਵਿਚ ਓ ਵੱਸਦੀ
'ਸਹਜ ਜੋਗ' ਸੰਜੋਗ ਉਸ ਨੇ ਪਾ ਲਿਆ
ਗੁਰਮੁਖ ਪਦਵੀ ਪਾਇ ਭਾਗ ਸੁਲੱਖਣੀ
ਗੁਰਮੁਖ ਕਰਦੀ ਕਾਰ ਪੂਰੀ ਹੋ ਗਈ ।[2]

ਸਿਖ ਅਧਿਆਤਮਕਤਾ ਵਿਚ ਮਿਥਹਾਸ ਦਾ ਇਕ ਆਪਣਾ ਹੀ ਚੌਖਟਾ ਹੈ । ਸਿੱਖ ਧਰਮ-ਪਰੰਪਰਾ ਵਿਚ ਪ੍ਰਚਲਿਤ ਕਥਾਵਾਂ ਅਤੇ ਕਰਾਮਾਤਾਂ ਸਮੇਂ ਦੇ ਬੀਤਣ ਨਾਲ ਜਿਥੇ ਕੇਂਦਰੀ ਮਹੱਤਵ ਗ੍ਰਹਿਣ ਕਰ ਗਈਆਂ ਹਨ, ਉਥੇ ਉਨ੍ਹਾਂ ਦੇ ਸੱਚ ਹੋਣ ਦਾ ਦਾਅਵਾ ਵੀ ਪੈਦਾ ਹੋਇਆ ਹੈ । ਇਹ ਸਿਖ ਸਮਾਜ ਦੇ ਇਤਿਹਾਸ, ਧਰਮ ਅਤੇ ਸਮਾਜਕ ਵਿਵਸਥਾ ਦਾ ਮਹੱਤਵਪੂਰਣ ਭਾਗ ਬਣ ਗਈਆਂ ਹਨ । ਏਥੇ ਇਨ੍ਹਾਂ

1. ਰਾਣਾ ਸੂਰਤ ਸਿੰਘ, ਪੰਨਾ 44
2. ਉਹੀ, ਪੰਨਾ 233

ਮਿਥਾਂ ਵਿਚ ਨਰਕ-ਸਵਰਗ, ਆਧਿਆਤਮਕ ਖੰਡ, ਸੁਪਨ-ਮਿਲਨ, ਪਰੀ ਮਹਲ, ਉੱਚ ਗਗਨ ਸਥਾਨ, ਸਦੀਵੀ ਤੇ ਕਾਲ-ਅਤੀਤ ਖੇਤਰ, ਵਿਸ਼ਵਾਸ ਜਗਤ ਆਦਿ ਦੇ ਵਰਣਨ ਆਏ ਹਨ। "ਮਿਥ-ਜਗਤ ਵਿਚ ਸਮੁੱਚੇ ਸਮਾਜ ਦੇ ਅਤੀਤ, ਵਰਤਮਾਨ ਅਤੇ ਭਵਿਖ ਦਾ ਦ੍ਰਿਸ਼ਟੀਕੋਣ ਆ ਜਾਂਦਾ ਹੈ; ਇਸ ਦੀਆਂ ਰੂੜੀਆਂ; ਮਰਿਆਦਾਵਾਂ, ਦੈਵੀ ਪੱਖਾਂ, ਧਾਰਮਕ ਮੰਤਵਾਂ ਅਤੇ ਪਾਰਲੌਕਿਕ ਚਿੰਤਾਵਾਂ ਦਾ ਵਰਣਨ ਆ ਜਾਂਦਾ ਹੈ। ਮਿਥਹਾਸ ਦੇ ਇਹ ਪੱਖ ਮਨੁਖੀ ਸਭਿਆਚਾਰ ਦੀ ਉਪਜ ਹਨ ਜਿਨ੍ਹਾਂ ਦਾ ਸਰੋਤ ਦੈਵੀ ਜਾਂ ਸ੍ਰਿਸ਼ਟੀ ਸਿਰਜਨਾ ਤੋਂ ਵੀ ਪਹਿਲਾਂ ਦਾ ਸਮਾਂ ਪ੍ਰਵਾਨ ਕੀਤਾ ਜਾਂਦਾ ਹੈ।"[1]

ਸਿੱਖ ਅਧਿਆਤਮਕਤਾ ਦੇ ਇਸ ਪਰਿਪੇਖ ਵਿਚ ਰਹਿੰਦੇ ਹੋਏ ਹੀ ਭਾਈ ਵੀਰ ਸਿੰਘ ਨੇ ਸਮਾਜਕ ਚਿੰਤਾਵਾਂ ਦੇ ਸੰਬੰਧ ਵਿਚ ਸਾਂਝੀ ਮਿਥ ਸਿਰਜਨਾ ਕੀਤੀ ਹੈ। ਇਸ ਮਿਥ ਰਾਹੀਂ ਸਿਖ ਸਮਾਜ ਨੂੰ ਸੰਗਠਿਤ ਕੀਤਾ ਗਿਆ ਹੈ ਅਤੇ ਇਕ ਸਾਂਝੇ ਮਕਸਦ ਅਧੀਨ ਲਿਆਂਦਾ ਗਿਆ ਹੈ। ਇਸ ਪ੍ਰਯੋਜਨ ਲਈ ਹੀ ਉਨ੍ਹਾਂ ਨੇ ਲੰਬੇ ਲੰਬੇ ਬ੍ਰਿਤਾਂਤਾਂ ਤੇ ਵਰਣਨਾਂ ਦੀ ਵਰਤੋਂ ਕੀਤੀ ਹੈ।

ਏਥੇ ਸੱਚ ਤੇ ਯਥਾਰਥ ਦਾ ਸੰਬੰਧ ਤਰਕ ਜਾਂ ਪ੍ਰਮਾਣ ਨਾਲ ਨਹੀਂ ਸਗੋਂ ਇਸ ਗੱਲ ਨਾਲ ਹੈ ਕਿ ਸਮੁੱਚਾ ਮਸਾਜ ਕਿਸ ਗੱਲ ਉਪਰ ਵਿਸ਼ਵਾਸ ਕਰਦਾ ਹੈ ਅਤੇ ਸਾਂਝੇ ਪ੍ਰਯੋਜਨ ਵਿਚ ਭਾਗ ਲੈਣ ਲਈ ਕੀ ਕਿਰਿਆਸ਼ੀਲਤਾ ਦਰਸਾਉਂਦਾ ਹੈ। ਰਾਣਾ ਸੁਰਤ ਸਿੰਘ ਦੀ ਮਿਥ ਯੋਜਨਾ ਸੰਸਾਰਕ ਪੱਖ ਤੋਂ ਅਗਾਂਹ ਚਲਦੀ ਹੋਈ ਪਾਰਲੌਕਿਕ ਜੀਵਨ ਤੇ ਜਗਤ ਦੇ ਪਰਿਪੇਖਾਂ ਨੂੰ ਉਭਾਰਦੀ ਹੈ ਅਤੇ ਪਾਰਲੌਕਿਕ ਮਿਥ ਦੀ ਸਿਰਜਨਾ ਤਕ ਜਾ ਪੁਜਦੀ ਹੈ। ਸਾਰਾ ਬ੍ਰਿਤਾਂਤ ਕਿਸੇ ਤਰ੍ਹਾਂ ਦੇ ਅਵਿਸ਼ਵਾਸ ਨੂੰ ਪੈਦਾ ਨਾ ਕਰਦਾ ਹੋਇਆ ਹਰ ਪੱਖ ਨੂੰ ਯਕੀਨੀ ਰੂਪ ਵਿਚ ਉਘਾੜਦਾ ਹੈ। ਇਹ ਸਿੱਖ ਅਧਿਆਤਮਕਤਾ ਦੇ ਬਹੁਤੇ ਪੱਖਾਂ ਦਾ ਦੁਹਰਾਉ ਵੀ ਹੈ, ਜਿਨ੍ਹਾਂ ਨੂੰ ਅਸੀਂ ਬਾਰ ਬਾਰ ਸੁਣਨ ਦੀ ਉਤਕੰਠਾ ਰੱਖਦੇ ਹਾਂ। ਭਾਈ ਵੀਰ ਸਿੰਘ ਇਸ ਬ੍ਰਿਤਾਂਤ ਵਿਚ ਇਕ ਅਧਿਆਪਕ ਨੇ ਸਿਖਿਅਕ ਦਾ ਰੋਲ ਅਦਾ ਕਰਦੇ ਹਨ।

ਸਾਨੂੰ ਇਹ ਦੱਸਿਆ ਜਾਂਦਾ ਹੈ ਕਿ ਜੀਵਨ ਦਾ ਅਸਲ ਢੰਗ ਕੀ ਹੈ? ਇਸ ਦੀ ਕੀ ਰਹਿਤ ਅਤੇ ਮਰਯਾਦਾ ਹੈ? ਅਤੇ ਇਹ ਵੀ ਕਿ ਮਰਯਾਦਾ ਭੰਗ ਹੋਣ ਨਾਲ ਹੀ ਵਿਨਾਸ਼, ਪੀੜਾਂ, ਦੁਖ ਤੇ ਬਿਪਤਾਵਾਂ ਆਉਂਦੀਆਂ ਹਨ ਅਤੇ ਮਰਯਾਦਾ ਵੱਲ ਵਾਪਸ ਆਉਣ ਨਾਲ ਹੀ ਖੁਸ਼ਹਾਲੀ, ਸ਼ਾਂਤੀ ਤੇ ਸੁਖ ਪ੍ਰਾਪਤ ਹੁੰਦਾ ਹੈ।

ਬ੍ਰਿਤਾਂਤ ਵਿਚ ਅਰਥਾਂ ਦਾ ਉਦੈ ਦੋ ਜਗਤਾਂ ਦੇ ਆਪਸੀ ਸੰਬੰਧ ਵਿਚੋਂ ਹੁੰਦਾ ਹੈ। ਉਹ ਹਨ: ਲੇਖਕ ਦਾ ਸਿਰਜਿਤ ਗਲਪ-ਸੰਸਾਰ ਅਤੇ ਵਾਸਤਵਿਕ ਪ੍ਰਤੱਖ ਸੰਸਾਰ। ਇਨ੍ਹਾਂ ਦੋਹਾਂ ਜਗਤਾਂ ਵਿਚ ਦੋ ਤਰ੍ਹਾਂ ਦਾ ਸੰਬੰਧ ਮੰਨਿਆ ਗਿਆ ਹੈ: ਪ੍ਰਤਿਰੂਪੀ representational ਅਤੇ ਦ੍ਰਿਸ਼ਟਾਂਤਕ (illustrative)।[2]

ਪ੍ਰਤਿਰੂਪੀ ਸੰਬੰਧ ਉਥੇ ਹੁੰਦਾ ਹੈ ਜਿਥੇ ਵਾਸਤਵਿਕ ਦੀ ਪ੍ਰਤਿਕ੍ਰਿਤੀ ਜਾਂ ਵਾਸਤਵਿਕ ਦਾ ਪ੍ਰਤਿਬਿੰਬ ਪੇਸ਼ ਹੋਵੇ ਭਾਵ ਜਿਥੇ ਯਥਾਰਥ ਦੀ ਮਹਿਜ਼ ਤਸਵੀਰ ਹੋਵੇ, ਇਸ ਦਾ ਪੁਨਰ ਸਿਰਜਨ ਜਾਂ ਦੁਹਰਾਉ ਮਾਤ੍ਰ ਹੋਵੇ।[3]

---

1. Northrop Frye, The Critical Path (London, 1971), p. 36.
2. The Nature of Narrative, P. 83.
3. Ibid, P. 84,

ਦ੍ਰਿਸ਼ਟਾਂਤਕ ਸੰਬੰਧ ਉਥੇ ਹੁੰਦਾ ਹੈ ਜਿਥੇ ਯਥਾਰਥ ਦੇ ਪੱਖਾਂ ਦੀ ਵਿਅੰਜਨਾਂ ਹੋਵੇ, ਇਸ ਦੇ ਕਿਸੇ ਵਿਸ਼ੇਸ਼ ਪੱਖ ਉਪਰ ਬਲ ਹੋਵੇ ਜਾਂ ਉਸ ਨੂੰ ਅਗ੍ਰਭੂਮਿਤ ਕੀਤਾ ਹੋਵੇ। ਦ੍ਰਿਸ਼ਟਾਂਤਕ ਏਸੇ ਲਈ ਪ੍ਰਤੀਕਾਤਮਕ, ਸ਼ੈਲੀਕ੍ਰਿਤ ਹੁੰਦਾ ਹੈ ਅਤੇ ਕਲਾਤਮਕ ਪਰੰਪਰਾ ਤੋਂ ਰੂੜ੍ਹੀ ਉਪਰ ਨਿਰਭਰ ਕਰਦਾ ਹੈ।[1]

ਪ੍ਰਤਿਰੂਪੀ ਦਾ ਕੰਮ ਵਾਸਤਵਿਕ ਨੂੰ ਪੁਨਰ ਪ੍ਰਬਲ ਤੇ ਪੁਨਰ ਵਿਵਸਥਿਤ ਬਣਾਉਣ, ਯਥਾਰਥ ਦੀ ਪੁਨਰ ਸਿਰਜਨਾ ਕਰਨ ਦਾ ਹੁੰਦਾ ਹੈ। ਏਸ ਲਈ ਇਸ ਦੀ ਪ੍ਰਕਿਰਤੀ ਅਨੁਕਰਣ ਮੂਲਕ ਹੁੰਦੀ ਹੈ ਜਦ ਕਿ ਦ੍ਰਿਸ਼ਟਾਂਤਕ ਵਿਚ ਸ਼ੁੱਧ ਅਰਥ ਤੇ ਸ਼ੁੱਧ ਆਨੰਦ ਦਾ ਵਧੇਰੇ ਮਹੱਤਵ ਹੁੰਦਾ ਹੈ। ਦ੍ਰਿਸ਼ਟਾਂਤਕ ਵਿਚ ਸਿੱਟੇ ਉਪਰ ਬਲ ਹੁੰਦਾ ਹੈ, ਸਾਧਨਾਂ ਉਪਰ ਨਹੀਂ ਜਦ ਕਿ ਪ੍ਰਤਿਰੂਪੀ ਵਿਚ ਪੁਨਰ ਉਤਪਾਦਨ ਦੇ ਸਾਧਨ ਅਹਿਮ ਹੁੰਦੇ ਹਨ ਕਿ ਪ੍ਰਖਣ ਦੇ ਨਵੇਂ ਢੰਗ ਕਿਹੜੇ ਹਨ ਜਾਂ ਪੁਨਰ ਉਤਪਾਦਨ ਦੀਆਂ ਨਵੀਆਂ ਕਲਾਤਮਕ ਤਕਨੀਕਾਂ ਕਿਹੜੀਆਂ ਹਨ? ਪ੍ਰਤਿਰੂਪੀ ਵਿਚ ਏਸੇ ਲਈ ਵਾਸਤਵਿਕ ਵਿਅਕਤੀਆਂ ਅਤੇ ਘਟਨਾਵਾਂ ਦੇ ਹਵਾਲੇ ਨਾਲ ਵਿਸ਼ੇਸ਼ ਅਰਥਾਂ ਦਾ ਮਹੱਤਵ ਵਧ ਜਾਂਦਾ ਹੈ। ਇਸ ਦਾ ਮੁਖ ਖੇਤਰ ਇਤਿਹਾਸ ਜੀਵਨੀ ਤੇ ਸ੍ਵੈ-ਜੀਵਨੀ ਹੈ। ਰਾਣਾ ਸੂਰਤ ਸਿੰਘ ਤੇ ਰਾਣੀ ਰਾਜ ਕੌਰ ਵਿਸ਼ੇਸ਼ ਇਤਿਹਾਸਕ ਪਾਤਰ ਹਨ, ਜੋ ਵਿਸ਼ਿਸ਼ਟ ਤੇ ਵਿਆਪਕ ਦੋਹਾਂ ਪੱਖਾਂ ਦੀ ਪ੍ਰਤਿਨਿਧਤਾ ਕਰਦੇ ਹਨ, ਇਸ ਲਈ ਇਤਿਹਾਸ ਤੇ ਜੀਵਨੀ ਤੋਂ ਵੀ ਉਚੇਰੇ ਹਨ। ਇਹ ਪਾਤਰ ਸਰੇਸ਼ਟ ਤੇ ਉੱਚ ਵਰਗ ਨਾਲ ਸੰਬੰਧਿਤ ਹਨ ਜਿਨ੍ਹਾਂ ਦੀ ਉਤਦ੍ਰਿਸ਼ਟਤਾ ਦਾ ਪ੍ਰਭਾਵ ਬਾਹਰਲੇ ਜਗਤ ਦੇ ਕਾਰਜਾਂ ਰਾਹੀਂ ਹੋਰ ਸਪੱਸ਼ਟ ਹੁੰਦਾ ਹੈ।

ਭਾਈ ਸਾਹਿਬ ਦੇ ਬ੍ਰਿਤਾਂਤ ਵਿਚ ਪ੍ਰਤਿਰੂਪੀ ਨਾਲੋਂ ਦ੍ਰਿਸ਼ਟਾਂਤਕ ਸੰਬੰਧ ਦੀ ਵਧੇਰੇ ਵਰਤੋਂ ਹੋਈ ਹੈ। ਉਹਨਾਂ ਨੇ ਯਥਾਰਥ ਦੀ ਮਹਿਜ਼ ਪੁਨਰ-ਸਿਰਜਨਾ ਨਹੀਂ ਕੀਤੀ ਸਗੋਂ ਇਤਿਹਾਸਕ ਸਮੇਂ ਸਥਾਨ ਤੇ ਵਿਅਕਤੀਆਂ ਦੇ ਹਵਾਲੇ ਨਾਲ ਇਹਲੌਕਿਕ ਤੇ ਪਾਰਲੌਕਿਕ ਜੀਵਨ ਦੇ ਵਿਸ਼ੇਸ਼ ਪੱਖਾਂ ਨੂੰ ਪੇਸ਼ ਕਰਦੇ ਹੋਏ ਅਧਿਆਤਮਕਤਾ ਨੂੰ ਅਗ੍ਰਭੂਮਿਤ ਕੀਤਾ ਹੈ। ਇਨ੍ਹਾਂ ਪੱਖਾਂ ਦੀ ਵਿਅੰਜਨਾ ਪ੍ਰਤੀਕਾਤਮਕ ਤੇ ਸ਼ੈਲੀਕ੍ਰਿਤ ਪੱਖਾਂ ਦੀ ਕਲਾਤਮਕ ਪਰੰਪਰਾ ਵਿਚ ਕੀਤੀ ਗਈ ਹੈ :

ਹਾਂ ਬਿਜਲੀ ! ਤੈਂ ਵੇਗ ਡਾਢਾ ਤੇਜ਼ ਹੈ
ਲੈ ਚਲ ਸਖੀਏ ! ਨਾਲ ਮੈਨੂੰ ਆਪਨੇ
ਚੱਕ ਕੰਧਾੜੇ ਭੈਣ ! ਉਪਰ ਲੈ ਤੁਰੀਂ
ਸਾਈਂ ਚਰਨਾਂ ਵਿਚ ਮੈਂ ਅਪੜਾਇ ਦੇ।[2]

ਰਾਣਾ ਸੂਰਤ ਸਿੰਘ ਦੀ ਸ਼ੈਲੀ ਦਾ ਉੱਦਾਤ ਪੱਖ ਅਤੇ ਮਹਾਂਕਾਵਿਕ ਵਿਸ਼ਾਲਤਾ ਵਿਸ਼ੇਸ਼ ਰੂਪ ਵਿਚ ਵਰਨਣ ਯੋਗ ਹੈ। ਇਸ ਦਾ ਆਰੰਭ ਵੀ ਅਨਸਚਿਤ ਹੈ ਅਤੇ ਅੰਤ ਵੀ ਨਿਸਚਿਤਤਾ ਦੀ ਸੀਮਾ ਵਿਚ ਨਹੀਂ ਬਝਦਾ। ਇਸ ਤਰ੍ਹਾਂ ਇਹ ਰਚਨਾ ਇਕ ਜੇਵੀ ਦਾਇਰੇ ਦਾ ਪ੍ਰਭਾਵ ਦੇਂਦੀ ਹੈ; ਇਕ ਗੋਲਾਈ ਨੂੰ ਸੂਚਿਤ ਕਰਦੀ ਹੈ ਅਤੇ ਮਹਾਂਕਾਵਿਕ ਆਦਰਸ਼ਾਂ ਦੀ ਪ੍ਰਤਿਨਿਧਤਾ ਕਰਦੀ ਹੈ।

ਮਹਾਂਕਾਵਿ ਵਸਤੂਨਿਸ਼ਠ ਰੂਪਾਕਾਰ ਹੈ ਪਰ ਰਾਣਾ ਸੂਰਤ ਸਿੰਘ ਵਿਚ ਆਤਮਨਿਸ਼ਠ ਵਰਣਨ ਦੀ ਰੁਚੀ ਵਧੇਰੇ ਪ੍ਰਮੁੱਖ ਰਹਿੰਦੀ ਹੈ। ਰਾਣਾ ਸੂਰਤ ਸਿੰਘ ਦਾ ਕਥਾ ਸਿਲਸਿਲਾ ਵੀ ਇਕੋ ਕੇਂਦਰੀ ਵਸਤੂ

---

1. Ibid, P. 84.
2. ਰਾਣਾ ਸੂਰਤ ਸਿੰਘ, ਪੰਨਾ 96

ਵਲ ਵਧੇਰੇ ਰੁਚਿਤ ਰਹਿੰਦਾ ਹੈ, ਇਸ ਵਿਚ ਵਿਵਿਧਤਾ ਤਾਂ ਹੈ ਪਰ ਬਹੁ ਪਖੀ ਜਾਂ ਜਟਲਿਤਾ ਦਾ ਪ੍ਰਭਾਵ ਨਹੀਂ ਹੈ। ਸਾਰੀਆਂ ਘਟਨਾਵਾਂ ਇਕਮੁੱਖੀ ਤੇ ਇਕਾਗਰ-ਚਿੱਤ ਹੋ ਕੇ ਇਕੋ ਭਾਵ ਤੇ ਪ੍ਰਯੋਜਨ ਨੂੰ ਉਘਾੜਦੀਆਂ ਹਨ ਅਤੇ ਇਕੋ ਪ੍ਰਕਾਰਜ ਵਲ ਰੁਚਿਤ ਹਨ। ਏਸੇ ਲਈ ਰਾਣਾ ਸੂਰਤ ਸਿੰਘ ਦਾ ਬ੍ਰਿਤਾਂਤ ਮੁੱਖ ਰੂਪ ਵਿਚ ਇਕਹਿਰਾ ਤੇ ਸਰਲਤਾ ਭਰਪੂਰ ਹੈ।

ਬ੍ਰਿਤਾਂਤਕ ਰੂਪ ਦਾ ਮੁੱਖ ਪੱਖ ਇਹ ਹੁੰਦਾ ਹੈ ਕਿ ਇਸ ਵਿਚ ਬੋਲਕ ਕਵੀ ਆਪਣੀ ਸਾਮਗ੍ਰੀ ਦੇ ਮਗਰ ਚਲਾ ਜਾਂਦਾ ਹੈ ਅਤੇ ਘਟਨਾਵਾਂ ਖੁਦ ਆਪਣੇ ਆਪ ਨੂੰ ਬਿਆਨ ਕਰਦੀਆਂ ਹਨ ਪਰ ਰਾਣਾ ਸੂਰਤ ਸਿੰਘ ਵਿਚ ਕਵੀ, ਚਲ ਰਹੇ ਬ੍ਰਿਤਾਂਤ ਨੂੰ ਰੋਕ ਕੇ ਖੁਦ ਉਸ ਦਾ ਵਰਨਣ ਤੇ ਵਿਸ਼ਲੇਸ਼ਣ ਕਰਨ ਲੱਗ ਜਾਂਦਾ ਹੈ। ਇਸ ਨਾਲ ਉਸ ਦਾ ਆਪਣਾ ਰੋਲ ਵਧ ਜਾਂਦਾ ਹੈ ਅਤੇ ਕਾਵਿ ਦਾ ਸੰਚਾਰ ਤੇ ਉਪਦੇਸ਼ ਪੱਖ ਮਹੱਤਵ ਪੂਰਨ ਬਣ ਜਾਂਦਾ ਹੈ। ਰਾਣਾ ਸੂਰਤ ਸਿੰਘ ਵਿਚ ਇਸ ਮੌਖਿਕ ਉਚਾਰ ਤੇ ਸੰਚਾਰ ਦੀ ਰੁੜ੍ਹੀ ਹੀ ਪ੍ਰਬਲ ਬਣੀ ਰਹਿੰਦੀ ਹੈ। ਸੰਚਾਰ ਤੇ ਉਪਦੇਸ਼ ਦੀ ਸਫਲਤਾ ਲਈ ਉਹ ਕਈ ਪੱਖ ਅਜੇਹੇ ਵਰਤਦਾ ਹੈ, ਜਿਸ ਨਾਲ ਕਵੀ ਤੇ ਸ਼ਰੋਤਿਆਂ ਵਿਚ ਭਾਵੁਕ ਸਾਂਝ ਪੈਦਾ ਹੋ ਜਾਏ। ਅਜੇਹੇ ਪੱਖ ਹਨ : ਸੱਚ ਦਾ ਦਾਵਾ, ਗੁਰਬਾਣੀ ਦੀਆਂ ਟੂਕਾਂ, ਨਾਇਕ ਦੀ ਹੋਣੀ ਨਾਲ ਭਾਵਾਤਮਕ ਸਾਂਝ, ਨਾਇਕਾ ਦੀ ਦੁਖਦਾਈ ਤੇ ਕਰੁਣਾਮਈ ਅਵਸਥਾ ਨਾਲ ਹਮਦਰਦੀ ਤੇ ਸਾਂਝ, ਵਿਰੋਧੀਆਂ ਦੀਆਂ ਚਾਲਾਂ ਦਾ ਪੂਰਵ-ਅਨੁਮਾਨ ਅਤੇ ਉਸ ਤੋਂ ਬਚਾਉ ਆਦਿ। ਭਾਈ ਸਾਹਿਬ ਨੇ ਇਹ ਪ੍ਰਭਾਵ ਪਾਉਣ ਲਈ ਮਾਨਸਿਕ ਤੇ ਆਂਤਰਿਕ ਅਭਿਵਿਅਕਤੀ ਨੂੰ ਹੀ ਵਿਸ਼ੇਸ਼ ਤੌਰ ਤੇ ਚੁਣਿਆ ਹੈ। ਮਨੋਤਰੰਗਾਂ, ਮਾਨਸਿਕ ਬਿਹਬਲਤਾ ਤੇ ਤੜਪ ਨੂੰ ਬੜਾ ਪ੍ਰਭਾਵਸ਼ਾਲੀ ਵਰਣਨ ਮਿਲਿਆ ਹੈ। ਏਥੇ ਸ੍ਵੈ-ਸੰਬੋਧਨ ਅਤੇ ਆਤਮਨਿਸ਼ਠ ਵਰਣਨ ਦੀ ਪ੍ਰਵਿਰਤੀ ਜ਼ੋਰ ਪਕੜ ਜਾਂਦੀ ਹੈ ਪਰ ਕਵੀ ਦੀ ਚੇਤਨਾ ਵਿਚ ਸ੍ਰੋਤਾ ਅਤੇ ਪ੍ਰਤੱਖ ਸੰਬੋਧਨ ਦੀ ਰੂੜ੍ਹੀ ਹੀ ਪ੍ਰਮੁੱਖ ਰਹਿੰਦੀ ਹੈ।

ਰਾਣਾ ਸੂਰਤ ਸਿੰਘ ਵਿਚ ਥਾਂ ਪੁਰ ਥਾਂ ਗੁਰਬਾਣੀ ਦੇ ਸ਼ਬਦਾਂ/ਸ਼ਲੋਕਾਂ ਆਦਿ ਦਾ ਮੂਲ ਪਾਠ ਅਤੇ ਉਨ੍ਹਾਂ ਦੀ ਵਿਆਖਿਆ ਆਉਂਦੀ ਹੈ। ਇਸ ਅੰਤਰ-ਪਾਠ ਦੇ ਆਉਣ ਨਾਲ ਇਸਦੇ ਪ੍ਰਵਚਨ ਵਿਚ ਸ੍ਵੈ-ਸੰਬੋਧਨ ਤੇ ਸਰੋਤਾ-ਸੰਬੋਧਨ ਦੇ ਦੋਵੇਂ ਆਧਾਰ ਮਿਸ਼੍ਰਿਤ ਰੂਪ ਵਿਚ ਆ ਜਾਂਦੇ ਹਨ।

ਰਾਣਾ ਸੂਰਤ ਸਿੰਘ ਦੇ ਬ੍ਰਿਤਾਂਤ ਦੀ ਇਕ ਦੋ ਮੁਖੀ ਵਿਸ਼ੇਸ਼ਤਾ ਇਹ ਹੈ ਕਿ ਇਕ ਤਾਂ ਇਸ ਵਿਚ ਕਾਰਜਾਂ/ਘਟਨਾਵਾਂ ਦਾ ਬ੍ਰਿਤਾਂਤ ਹੈ, ਦੂਜੇ ਇਸ ਵਿਚ ਵਸਤਾਂ ਤੇ ਪਾਤਰਾਂ ਦਾ ਵਰਣਨ ਹੈ। ਬਹੁਤੀਆਂ ਥਾਵਾਂ ਤੇ ਬ੍ਰਿਤਾਂਤ ਤੇ ਵਰਣਨ ਇਕੱਠਾ ਚਲਦਾ ਹੈ। ਭਾਈ ਸਾਹਿਬ ਨੇ ਸੰਵਾਦ ਤੇ ਵਾਰਤਾਲਾਪ ਰਾਹੀਂ ਇਸ ਵਿਚ ਨਾਟਕੀ ਰੂਪ ਵੀ ਲੈ ਆਂਦਾ ਹੈ। ਇਸ ਤੋਂ ਇਲਾਵਾ ਇਸ ਵਿਚ ਨਾਟਕੀ ਵਿਅੰਗ (dramatic irony) ਸੰਘਰਸ਼, ਤਣਾਉ ਆਦਿ ਕਈ ਨਾਟਕੀ ਪੱਖ ਪੇਸ਼ ਹੋਏ ਹਨ।

ਸੋ, ਮਹਾਂਕਾਵਿ ਰਾਣਾ ਸੂਰਤ ਸਿੰਘ ਦੀ ਰੂਪਾਕਾਰਕ ਵਿਸ਼ੇਸ਼ਤਾ ਇਹ ਹੈ ਕਿ ਪੰਜਾਬੀ ਕਾਵਿ ਵਿਚ ਇਹ ਰੂਪ ਆਰੰਭ ਤੋਂ ਹੀ ਕਈ ਨਵੀਨ ਪ੍ਰਵਿਰਤੀਆਂ ਦਾ ਸੂਚਕ ਬਣ ਕੇ ਪੇਸ਼ ਹੋਇਆ ਹੈ। ਇਹਨਾਂ ਨਵੀਨ ਪ੍ਰਵਿਰਤੀਆਂ ਵਿਚ ਇਕ ਪ੍ਰਵਿਰਤੀ ਨਾਟਕੀ ਸ਼ੈਲੀ ਦੀ ਹੈ; ਦੂਜੀ ਪ੍ਰਵਿਰਤੀ ਪਾਤਰਾਂ ਦੇ ਮਨੋਵਿਸ਼ਲੇਸ਼ਣ ਅਤੇ ਆਤਮਨਿਸ਼ਠ ਵਰਣਨ ਦੀ ਹੈ। ਇਸ ਤਰ੍ਹਾਂ ਭਾਈ ਸਾਹਿਬ ਨੇ ਇਸ ਨੂੰ ਲਾਜ਼ਮੀ ਤੌਰ ਤੇ ਬ੍ਰਿਤਾਂਤਕ ਸ਼ੈਲੀ ਵਿਚ ਰਚਿਤ ਕਾਵਿ ਰੂਪ ਹੀ ਨਹੀਂ ਰਹਿਣ ਦਿੱਤਾ ਸਗੋਂ ਇਸ ਦੀ ਰਚਨਾ ਨਾਟਕੀ ਤੇ ਪ੍ਰਗੀਤਕ ਰੂਪ ਵਿਚ ਵੀ ਕੀਤੀ ਹੈ।

ਆਧੁਨਿਕ ਯੁਗ ਵਿਚ ਪ੍ਰਗੀਤ ਤੇ ਨਾਟਕ ਦਾ ਮਹੱਤਵ ਵਧਣ ਕਾਰਣ ਮਹਾਂਕਾਵਿ ਦੀ ਸ਼ੈਲੀ ਵਿਚ ਵਰਣਨਾਤਮਕ, ਪ੍ਰਗੀਤਕ ਤੇ ਨਾਟਕੀ ਤੱਤਾਂ ਦੇ, ਮਿਸ਼ਰਣ ਵਧ ਗਿਆ ਹੈ। ਇਹ ਸਾਰੇ ਤੱਤ ਰਾਣਾ

ਸੂਰਤ ਸਿੰਘ ਵਿਚ ਵਸਤੂ-ਵਰਨਣ, ਆਤਮ ਚਿਤ੍ਰਣ ਤੇ ਪਾਤਰ-ਸੰਵਾਦ ਆਦਿ ਦੀ ਸ਼ਕਲ ਵਿਚ ਮੌਜੂਦ ਹਨ।

ਬ੍ਰਿਤਾਂਤ ਵਿਚ ਯਥਾਰਥਕ ਜਾਂ ਗਾਲਪਨਿਕ ਘਟਨਾਵਾਂ/ਘਟਨਾ ਲੜੀ ਦਾ ਲਿਖਤੀ ਪ੍ਰਗਟਾਉ ਹੁੰਦਾ ਹੈ ਜਿਸ ਵਿਚ ਕਥਨ-ਢੰਗ (lexis) ਅਤੇ ਕਥਨ-ਵਸਤੂ (logos) ਦੇ ਪੱਖ ਬਹੁਤ ਮਹੱਤਵ ਹੁੰਦੇ ਹਨ[1]।

ਮਹਾਂ ਕਾਵਿ ਦੀ ਰੂਪਾਕਾਰਕ ਵਿਸ਼ੇਸ਼ਤਾ ਦੇ ਆਧਾਰ ਤੇ ਅਸੀਂ ਦੇਖਦੇ ਹਾਂ ਕਿ ਇਸ ਵਿਚ ਕਿਸੇ ਕੌਮ ਦੀ ਸੰਘਰਸ਼ਮਈ ਜੀਵਨ ਅਵਸਥਾ ਨੂੰ ਖਾਸ ਤੌਰ ਤੇ ਚਿਤ੍ਰਿਆ ਜਾਂਦਾ ਹੈ। ਰਾਣਾ ਸੂਰਤ ਸਿੰਘ ਦੀ ਮੌਤ, ਆਜ਼ਾਦੀ ਦੀ ਮੌਤ ਹੈ ਅਤੇ ਰਾਣੀ ਰਾਜ ਕੌਰ ਦੇ ਕੀਰਨੈ ਤੇ ਵੈਣ ਸਿਖ ਕੌਮ ਦੀ ਦੁਖਦਾਈ ਅਵਸਥਾ ਦੇ ਸਮਾਨਾਂਤਰ ਰੂਪ ਹਨ। ਸਾਰਾ ਦੁਖਦਾਈ ਵਾਤਾਵਰਣ, ਹਾਰਦਿਕ ਵਿਸ਼ਾਦ ਤੇ ਨਿਰਾਸ਼ਾ ਉਸ ਸਮੇਂ ਦੇ ਪੰਜਾਬ ਦੀ ਨਿਰਾਸ਼ਾਗ੍ਰਸਤ ਸਥਿਤੀ ਦਾ ਸੂਚਕ ਹੈ। ਇਸ ਸਥਿਤੀ ਦਾ ਹੱਲ ਭਾਈ ਸਾਹਿਬ ਦੀ ਆਪਣੀ ਸੋਚ ਨਾਲ ਸੰਬੰਧਿਤ ਹੈ। ਉਹ ਗੁਰਮਤਿ ਪਰੰਪਰਾ ਅਨੁਸਾਰ ਜੀਵਨ ਵਿਚ ਕਰਮਸ਼ੀਲ ਰਹਿੰਦੇ ਹੋਏ ਅਧਿਆਤਮਕ ਪ੍ਰਾਪਤੀ ਦਾ ਰਾਹ ਦਿਖਾਉਂਦੇ ਹਨ :

'ਅੰਜਨ ਦੇ ਵਿਚ ਵੱਸ ਰਹਿਣ ਨਿਰੰਜਨਾ
'ਨਾਲ ਰਜ਼ਾ ਸੁਰ ਹੋਇ ਖੇੜੇ ਵੱਸਣਾ
'ਆਤਮ ਵਿਚ ਵਿਗਾਸ-ਨਾਮੇ ਰੱਤਿਆਂ—
'ਜੋ ਆਵੈ ਹੈ, ਰਾਜ ! 'ਖੇੜਾ' ਮੈਂ ਕਹਾਂ।[2]

ਭਾਈ ਵੀਰ ਸਿੰਘ ਨੇ ਸਮੇਂ ਦੇ ਸਮਾਜ ਦੀਆਂ ਜੋ ਸਮੱਸਿਆਵਾਂ ਦੇਖੀਆਂ ਜਾਂ ਮਹਿਸੂਸ ਕੀਤੀਆਂ, ਉਨ੍ਹਾਂ ਦਾ ਉਹ ਆਦਰਸ਼ਕ ਹੱਲ ਪੇਸ਼ ਕਰਨ ਵਲ ਰੁਚਿਤ ਹੋਏ ਸਨ। ਭਾਈ ਸਾਹਿਬ ਦਾ ਮੁੱਖ ਪ੍ਰਯੋਜਨ ਆਪਣੇ ਸਮਾਜ ਦੇ ਲੋਕਾਂ ਦੀ ਮਨੋ-ਸਮਾਜਕ ਸਥਿਤੀ ਵਿਚ ਪਏ ਤਣਾਉ ਅਤੇ ਦੁਖਾਂਤਕ ਯਥਾਰਥ ਨੂੰ ਚਿਤਰਣਾ ਸੀ, ਜਿਸ ਦਾ ਹੱਲ ਉਹਨਾਂ ਨੇ ਆਦਰਸ਼ਵਾਦੀ ਰੂਪ ਵਿਚ ਪੇਸ ਕੀਤਾ।

ਡਾ: ਬਲਬੀਰ ਸਿੰਘ ਨੇ ਰਾਣਾ ਸੂਰਤ ਦੀ ਰਚਨਾ ਨੂੰ ਮਹਾਰਾਜਾ ਦਲੀਪ ਸਿੰਘ ਦੀ ਮੌਤ ਦੇ ਪ੍ਰਤਿਕਰਮ ਨਾਲ ਜੋੜਿਆ ਹੈ। "ਜਿਸ ਵੇਲੇ ਭਾਈ ਸਾਹਿਬ ਨੇ ਰਾਣਾ ਸੂਰਤ ਸਿੰਘ ਦੀ ਸਕੀਮ ਦਿਮਾਗ ਵਿਚ ਲਿਆਂਦੀ ਓਸ ਵੇਲੇ ਸਿੱਖ ਕੌਮ ਸਾਰੀ ਵਿਧਵਾ ਹੋ ਚੁੱਕੀ ਸੀ, ਇਹ ਉਹ ਵਕਤ ਸੀ ਜਿਸ ਵੇਲੇ ਪੰਜਾਬ ਦਾ ਆਖਰੀ ਬਾਦਸ਼ਾਹ ਮਹਾਰਾਜਾ ਦਲੀਪ ਸਿੰਘ ਚਲਾਣਾ ਕਰ ਗਿਆ ਸੀ। ਸਾਰੀ ਸਿੱਖ ਰਈਅਤ ਵਿਧਵਾ ਹੋ ਗਈ ਸੀ ਤੇ ਰੰਡੀ ਪੰਜਾਬਣ ਆਪਣੇ ਡੂੰਘੇ ਵੈਣ ਧੁਖਦੀ ਛਾਤੀ ਵਿਚ ਲੈ ਕੇ ਠੰਢੇ ਸਾਹ ਭਰ ਰਹੀ ਸੀ[3]।"

ਇਸ ਤਰ੍ਹਾਂ ਰਾਣੀ ਰਾਜ ਕੌਰ ਅਤੇ ਰਾਣਾ ਸੂਰਤ ਸਿੰਘ ਦੇ ਜੀਵਨ ਦਾ ਸੰਕਟ ਇਸ ਮਹਾਂ-ਕਾਵਿ ਦਾ ਮੁਖ ਥੀਮ ਬਣਦਾ ਹੈ ਪਰ ਵਿਆਪਕੀਕਰਣ ਰਾਹੀਂ ਇਸ ਵਿਚ ਪੂਰੀ ਸਿੱਖ ਕੌਮ ਦੇ ਜੀਵਨ ਸੰਕਟ ਦੇ

---

1. Gerard Genette, "Frontiers of Narrative". Figures of Literary Discourse (Oxford, 1982), P. 128
2. ਰਾਣਾ ਸਿੰਘ, ਪੰਨਾ 200
3. ਭਾਈ. ਵੀਰ ਸਿੰਘ ਜੀ ਦਾ ਸੰਦੇਸ਼', ਭਾਈ ਵੀਰ ਸਿੰਘ, ਸ਼ਤਾਬਦੀ ਗ੍ਰੰਥ; ਪੰਨਾ 197।

ਚਿਤ੍ਰਣ ਅਤੇ ਸਮਾਧਾਨ ਨੂੰ ਪੇਸ਼ ਕੀਤਾ ਗਿਆ ਹੈ । ਰਾਣਾ ਸੂਰਤ ਸਿੰਘ ਦਾ ਸੰਬੰਧ ਇਕ ਪਾਸੇ ਕਵੀ ਦੀ ਨਿਜਤਾ ਨਾਲ ਹੈ ਅਤੇ ਦੂਜੇ ਪਾਸੇ ਸਮਾਜਕ ਸਥਿਤੀ ਨਾਲ । ਧਾਰਮਿਕਤਾ, ਅਧਿਆਤਮਿਕਤਾ ਤੇ ਰਹੱਸ ਇਸ ਦੀ ਪ੍ਰਤੱਖ ਵਸਤੂ ਹੈ ਅਤੇ ਸਮਾਜਕਤਾ ਤੇ ਕੌਮੀ ਮਸਲੇ ਇਸ ਦੀ ਲੁਪਤ ਵਸਤੂ ।

ਮਹਾਂਕਾਵਿ, ਅਜੇਹਾ ਬ੍ਰਿਤਾਂਤਕ ਰੂਪਾਕਾਰ ਹੈ ਜਿਹੜਾ ਭਵਿੱਖ ਨਾਲ, ਸੰਬੰਧਿਤ ਹੁੰਦਾ ਹੈ । ਇਸ ਦੀ ਸੁਰ, ਹਾਰ ਤੇ ਨਿਰਾਸ਼ਾ ਦੀ ਨਾ ਹੋ ਕੇ ਆਸ਼ਾ ਤੇ ਉਤਸ਼ਾਹ ਦੀ ਹੁੰਦੀ ਹੈ । ਗੀਤ ਦਾ ਰੂਪ ਵਰਤਮਾਨ ਨਾਲ ਅਤੇ ਨਾਟਕ ਦਾ ਰੂਪਾਕਾਰ ਅਤੀਤ ਨਾਲ ਸੰਬੰਧਿਤ ਮੰਨਿਆ ਗਿਆ ਹੈ ਪਰ ਮਹਾਂ-ਕਾਵਿ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਯੁਗ ਦੇ ਅਤੀਤ ਤੇ ਵਰਤਮਾਨ ਨੂੰ ਜੋੜਦਾ ਹੋਇਆ ਭਵਿਖ ਵਲ ਰੁਖ਼ ਕਰਦਾ ਹੈ । ਰਾਣਾ ਸੂਰਤ ਸਿੰਘ ਦੀ ਕਥਾ ਵਸਤੂ ਦੀ ਜੜ੍ਹ ਤਾਂ ਅਤੀਤ ਵਿਚ ਹੈ ਪਰ ਇਸ ਵਿਚ ਵਰਤਮਾਨ ਨੂੰ ਸੰਭਾਲਣ ਤੇ ਭਵਿੱਖ ਨੂੰ ਰੁਸ਼ਨਾਉਣ ਦਾ ਜੀਵਨ-ਦਰਸ਼ਨ ਪੇਸ਼ ਹੋਇਆ ਹੈ । ਰਾਣਾ ਸੂਰਤ ਸਿੰਘ ਵਿਚ ਇਤਿਹਾਸਕ-ਅਤੀਤ ਦੇ ਗੌਰਵ ਅਤੇ ਬੀਤ ਚੁਕੀ ਸਭਿਅਤਾ ਦੇ ਚਿਤ੍ਰਣ ਰਾਹੀਂ ਵਰਤਮਾਨ ਵਿਚ ਸਾਂਸਕ੍ਰਿਤਿਕ ਉੱਚਤਾ ਦੀ ਪ੍ਰੇਰਣਾ ਦਿਤੀ ਗਈ ਹੈ, ਜਿਸ ਵਿਚ ਉਜੂਲ ਭਵਿਖ ਦੇ ਨਿਰਮਾਣ ਦਾ ਪੈਗ਼ਾਮ ਵੀ ਹੈ ।

ਰਾਣੀ ਰਾਜ ਕੌਰ ਦਾ ਅਤਿ ਦਾ ਦੁਖ ਅਤੇ ਦੁਖਿਤ ਮਾਨਸਿਕ ਅਵਸਥਾ ਉਸ ਸਮੇਂ ਦੀ ਸਾਰੀ ਸਿਖ ਕੌਮ ਦੀ ਅਵਸਥਾ ਸੀ । ਇਸ ਲਈ ਬ੍ਰਿਤਾਂਤ ਦੇ ਮੁੱਢ ਵਿਚ ਹੀ ਰਾਣੀ ਦੀ ਇਸ ਅਵਸਥਾ ਨੂੰ ਪੇਸ਼ ਕਰ ਕੇ ਉਸ ਪ੍ਰਤਿ ਹਮਦਰਦੀ ਤੇ ਕਰੁਣਾ ਜਗਾ ਕੇ ਸਾਰੀ ਕੌਮ ਦੇ ਦਿਲ ਨੂੰ ਠੰਢੀ ਛੋਹ ਲਾਈ ਗਈ ਹੈ ਅਤੇ ਆਗਾਮੀ ਜੀਵਨ ਲਈ ਇਕ ਆਧਾਰ ਪੇਸ਼ ਕੀਤਾ ਗਿਆ ਹੈ ।

ਭਾਈ ਵੀਰ ਸਿੰਘ ਦੁਆਰਾ ਮਹਾਂ-ਕਾਵਿ ਦੇ ਰੂਪ ਦੀ ਚੋਣ ਬਹੁਤ ਮਹੱਤਵ ਪੂਰਣ ਹੈ । ਪੰਜਾਬੀ ਵਿਚ ਮਹਾਂ-ਕਾਵਿ ਰਚਨਾ ਦੀ ਕੋਈ ਪਰੰਪਰਾ ਨਹੀਂ ਸੀ ਜਿਸ ਕਰ ਕੇ ਇਸ ਦਾ ਕੋਈ ਪ੍ਰਤਿਮਾਨਕ ਰੂਪ ਵੀ ਮੌਜੂਦ ਨਹੀਂ ਸੀ । ਕਿੱਸਿਆਂ ਦੀ ਸ਼ਕਲ ਵਿਚ ਲੰਬੀਆਂ ਬ੍ਰਿਤਾਂਤਕ ਰਚਨਾਵਾਂ ਦੀ ਪਰੰਪਰਾ ਜ਼ਰੂਰ ਸੀ ਪਰ ਮਹਾਂ-ਕਾਵਿ ਦੀ ਰਚਨਾ ਕਿੱਸਾ ਕਾਵਿ ਦੀ ਦੀਰਘ ਤੇ ਸਥਿਰ ਹੋ ਚੁਕੀ ਪਰੰਪਰਾ ਵਿਚ ਤਬਦੀਲੀ ਲਿਆਉਂਦੀ ਹੈ ਅਤੇ ਨਵੀਂ ਰੂਪ-ਰਚਨਾ ਦੀਆਂ ਸੰਭਾਵਨਾਵਾਂ ਨੂੰ ਜਗਾਉਂਦੀ ਹੈ ।

ਨਵੀਂ ਰੂਪ-ਰਚਨਾ ਦੇ ਕਾਰਣ ਵੀ ਸਪੱਸ਼ਟ ਹਨ, ਜਿਨ੍ਹਾਂ ਦਾ ਸੰਬੰਧ ਰਾਜਸੀ ਤੇ ਸਮਾਜਕ ਪਰਿਸਥਿਤੀਆਂ ਨਾਲ ਹੈ । ਸਭਿਆਚਾਰਕ ਤੇ ਰਾਜਸੀ ਦੁਖਾਂਤ ਦੇ ਘੋਰ ਵਿਸ਼ਾਦ ਨੂੰ ਵਡੇ ਪੈਮਾਨੇ ਉਤੇ ਅਤੇ ਵਿਆਪਕ ਵਰਣਨਾਂ ਵਿਚ ਪੇਸ਼ ਕਰਨ ਦੀ ਇਕ ਤਰ੍ਹਾਂ ਦੀ ਮਾਨਸਿਕ ਅਨਿਵਾਰਤਾ ਸੀ । ਸੋ ਮਹਾਂ-ਕਾਵਿ ਦਾ ਪ੍ਰਵੇਸ਼ ਭਾਈ ਸਾਹਿਬ ਦੇ ਹਥੋਂ ਸਮਾਜਿਕ ਰੂਪ-ਰਚਨਾ ਤੇ ਇਤਿਹਾਸਕ ਸਥਿਤੀ ਨਾਲ ਸੰਬੰਧਕਤਾ ਦੇ ਰੂਪ ਵਿਚ ਹੋਇਆ ਹੈ । ਇਸ ਉੱਦਾਤ ਅਤੇ ਦੀਰਘ ਰੂਪ ਨੂੰ ਏਥੇ ਸਰੇਸ਼ਠ ਅਧਿਆਤਮਕ ਪ੍ਰਾਪਤੀ ਅਤੇ ਪਾਰਲੌਕਿਕ ਪੱਖਾਂ ਦੀ ਅਭਿਵਿਅੰਜਨਾ ਲਈ ਵਰਤਿਆ ਗਿਆ ।

ਰਾਣਾ ਸੂਰਤ ਸਿੰਘ ਵਿਚ ਘਟਨਾਵਾਂ ਦੇ ਲੜੀ-ਬੱਧ ਸੰਗਠਨ ਨੂੰ ਕਾਇਮ ਰਖਿਆ ਗਿਆ ਹੈ ਪਰ ਕਿਤੇ ਕਿਤੇ ਘਟਨਾਵਾਂ ਵਿਚ ਕੁਝ ਵਾਧੂ ਦਾ ਵਿਸਤਾਰ ਵੀ ਆ ਗਿਆ ਹੈ । ਕਈ ਪ੍ਰਕਰਣਾਂ ਵਿਚ ਕਵੀ, ਮਹਾਂ-ਕਾਵਿ ਨਾਲੋਂ ਪ੍ਰਚਾਰਕ ਜ਼ਿਆਦਾ ਬਣ ਜਾਂਦਾ ਹੈ । ਕਈ ਮੌਕਿਆਂ ਉੱਪਰ ਨੀਂਦਰ ਤੇ ਜਾਗਣ ਦੇ ਵਰਣਨ ਬਹੁਤ ਵਿਸਥਾਰ ਲੈ ਜਾਂਦੇ ਹਨ ਤੇ ਅਕੇਵਾਂ ਪੈਦਾ ਕਰਦੇ ਹਨ । ਇਸ ਤੋਂ ਇਲਾਵਾ ਅਰਦਾਸ, ਸਤਿਸੰਗ ਤੇ ਕੁਦਰਤ ਆਦਿ ਸੰਬੰਧਿਤ ਲੰਬੇ ਲੰਬੇ ਵਰਣਨ ਰਚਨਾ ਦੇ ਇਕਾਗਰਕਾਰੀ ਪ੍ਰਭਾਵ ਨੂੰ ਬਹੁਤ ਘਟਾ ਦੇਂਦੇ ਹਨ ।

ਭਾਈ ਵੀਰ ਸਿੰਘ ਦੀ ਦੇਣ ਇਹ ਹੈ ਕਿ ਉਨ੍ਹਾਂ ਨੇ ਮਹਾਂ-ਕਾਵਿ ਦੇ ਰੂਪ ਨੂੰ ਸਮਾਜਕ ਸੰਕਟ ਦੇ ਧਾਰਮਕ ਉਥਾਨ ਲਈ ਇਕ ਪ੍ਰਬਲ ਸੰਚਾਰ-ਮਾਧਿਅਮ ਦੇ ਰੂਪ ਵਿਚ ਵਰਤਿਆ। ਇਸ ਵਿਚ ਜੋ ਸਭਿਆ-ਚਾਰਕ ਤੇ ਇਤਿਹਾਸਕ ਜਗਤ ਬਦ ਪਿਆ ਹੈ ਉਹ ਆਦਰਸ਼ਕ ਤੇ ਯਥਾਰਥਕ ਵਿਲੱਖਣਤਾਵਾਂ ਦਾ ਸੂਚਿਕ ਹੈ। ਇਸ ਨਾਲ ਰਾਣਾ ਸੂਰਤ ਸਿੰਘ ਦਾ ਅੰਤਰੰਗ ਰੂਪ ਅਤੇ ਬਾਹਰੀ ਰੂਪ ਇਕ ਅਨੁਕੂਲਤਾ ਵਿਚ ਬੱਝੇ ਹੋਏ ਦਿਖਾਈ ਦੇਂਦੇ ਹਨ।

ਰਾਣਾ ਸੂਰਤ ਸਿੰਘ ਦੀ ਵਿਲਖਣ ਦੇਣ ਪ੍ਰੇਰਣਾ ਅਤੇ ਅਭਿਵਿਅਕਤੀ ਦੀ ਏਕਤਾ ਹੈ। ਇਹ ਰਚਨਾ ਸੁਹਜ-ਰੂਪ, ਸੁਹਜ ਅਨੁਭਵ ਅਤੇ ਪ੍ਰਤਿਭਾ ਦਾ ਸੁਚੱਜਾ ਸੁਮੇਲ ਹੈ। ਇਸ ਵਿਚ ਅਨਿਓਕਤੀ (allegory) ਤੇ ਰਹੱਸਵਾਦ, ਵਿਅੰਗ ਤੇ ਚਿੰਤਨ, ਸੰਯੁਕਤ ਰੂਪ ਵਿਚ ਮੌਜੂਦ ਹਨ। ਇਤਿਹਾਸਕਤਾ ਤੇ ਯਥਾਰਥ, ਪ੍ਰਕਾਰਜ ਤੇ ਸਾਰਥਕਤਾ ਰੂਪ ਤੇ ਸ਼ੈਲੀ ਇਸ ਦੀ ਕਾਵਿਕ ਸੰਰਚਨਾ ਦੇ ਤਿੰਨ ਅਹਿਮ ਬਿੰਦੂ ਹਨ।

ਰਾਣਾ ਸੂਰਤ ਸਿੰਘ ਵਿਚ ਪ੍ਰਯੋਜਨਮੂਲਕਤਾ ਹੈ, ਉਪਦੇਸ਼ਾਤਮਕਤਾ ਹੈ ਅਤੇ ਇਨ੍ਹਾਂ ਸਾਰਿਆਂ ਤੋਂ ਵਧ ਪਰੰਪਰਾਮੂਲਕਤਾ ਤੇ ਵਿਅਕਤੀ ਮੂਲਕਤਾ ਦੇ ਮਿਸ਼੍ਰਿਤ ਤੱਤ ਹਨ। ਇਨ੍ਹਾਂ ਸਾਰਿਆਂ ਪੱਖਾਂ ਨੇ ਇਸ ਮਹਾਂ-ਕਾਵਿ ਦੀ ਸਾਹਿਤਿਕ ਸੂਝ ਨੂੰ ਨਿਰਧਾਰਤ ਕਰਨ ਵਿਚ ਵਡੀ ਭੂਮਿਕਾ ਨਿਭਾਈ ਹੈ।

## ਸਹਾਇਕ ਪੁਸਤਕ ਸੂਚੀ


1. ਸਤਿੰਦਰ ਸਿੰਘ, ਭਾਈ ਵੀਰ ਸਿੰਘ, ਜੀਵਨ ਤੇ ਰਚਨਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1982।
2. ਬਲਬੀਰ ਸਿੰਘ, 'ਭਾਈ ਵੀਰ ਸਿੰਘ ਜੀ ਦਾ ਸੰਦੇਸ਼', ਭਾਈ ਵੀਰ ਸਿੰਘ ਸ਼ਤਾਬਦੀ ਗ੍ਰੰਥ, ਸ਼ਤਾਬਦੀ ਸਮਿਤੀ, ਨਵੀਂ ਦਿੱਲੀ, 1972।
3. ਮਹਿਤਾ, ਗੁਰਚਰਨ ਸਿੰਘ, ਡਾ: ਭਾਈ ਵੀਰ ਸਿੰਘ ਜੀ ਦੀ ਕਵਿਤਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971।
4. ਭਾਈ ਵੀਰ ਸਿੰਘ, ਰਾਣਾ ਸੂਰਤ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ, 1967।
5. Frye, Norhrop, Anatomy of Criticism : Four Essays, Princeton University Press, New Jersey, 1971 ।
6. ............The Critical Path, Indiana University Press, London, 1971.
7. Genett, Gerard, Fiqures of Literary Discourse, Basil Black-well, Oxford, 1982.
8. Jauss, Hans Robert, Toward an Aesthetic of Recept ion University of Minnesota Press, Minneapolis, 1982.
9. Schole, Robert & Robert Kollogg. The Nature of Narra-tive Oxford University Press, London, 1982. reprint.

# ਤੁਲਨਾਤਮਕ ਅਧਿਅਨ

ਡਾ : ਰੌਸ਼ਨ ਲਾਲ ਆਹੂਜਾ*

ਆਲੋਚਕ ਕਿਸੇ ਨ ਕਿਸੇ ਵਿਚਾਰਧਾਰਾ ਨਾਲ ਬੱਝਾ ਹੋਇਆ ਰਹਿੰਦਾ ਹੈ, ਜਿਸ ਕਸਵੱਟੀ ਤੇ ਉਹ ਕਿਸੇ ਕ੍ਰਿਤੀ ਨੂੰ ਪਰਖਦਾ ਹੈ । ਪਰ ਇਤਿਹਾਸਕਾਰ ਦਾ ਦ੍ਰਿਸ਼ਟੀਕੋਣ ਯਥਾਰਥਕ ਹੋਣ ਕਰਕੇ ਸਮੇਂ ਦੇ ਸੰਦਰਭ ਵਿਚ ਦੇਖਦਾ ਹੈ । ਯਥਾਰਥਕਤਾ ਅਤੇ ਸਾਪੇਖਤਾ (Perspective) ਉਸਦੇ ਮਾਪ-ਤੋਲ ਬਣਦੇ ਹਨ । ਇਸ ਵਿਸ਼ਾਲ ਦ੍ਰਿਸ਼ਟੀਕੋਣ ਤੋਂ ਭਾਈ ਵੀਰ ਸਿੰਘ ਪੰਜਾਬੀ ਸਾਹਿਤ ਦਾ ਪਿਤਾਮਾ ਹੈ । ਆਪ ਕੇਵਲ 'ਸਿੱਖ' ਹੀ ਨਹੀਂ, ਸਗੋਂ 'ਪੰਜਾਬੀ' ਵੀ ਹਨ । ਆਪ ਵਿਚ ਸਿਖ ਧਰਮ ਦੀ ਪੁਨਰ-ਜਾਗ੍ਰਤੀ ਅਤੇ ਪੰਜਾਬੀ ਸਾਹਿਤ ਦੀ ਨਵ-ਜਾਗ੍ਰਤੀ ਦੋਹਾਂ ਦਾ ਸੁਮੇਲ ਹੈ । ਵਿਚਾਰਧਾਰਾ ਰੱਖਣ ਵਾਲੇ ਇਕ ਪੱਖੀ ਹੁੰਦੇ ਹਨ, ਪਰ ਇਤਿਹਾਸਕਾਰ ਸਮੇਂ ਤੇ ਸਥਾਨ ਦਾ ਦੋ-ਪੱਖੀ ਰੂਪ ਪੇਸ਼ ਕਰਦਾ ਹੈ ।

ਭਾਈ ਵੀਰ ਸਿੰਘ (1872-1957) ਨੇ "ਰਾਣਾ ਸੂਰਤ ਸਿੰਘ" ਸੰਨ 1905 ਵਿਚ ਛਾਪਿਆ । ਇਸ ਤੋਂ ਪਹਿਲੋਂ ਭਾਈ ਸਾਹਿਬ ਖਾਲਸਾ ਟਰੈਕਟ ਸੋਸਾਇਟੀ (1893) ਲਈ ਕੁਝ ਟਰੈਕਟ ਛਾਪ ਚੁਕੇ ਸਨ । "ਖਾਲਸਾ ਸਮਾਚਾਰ" (1899) ਵਿਚ ਕਈ ਕਵਿਤਾਵਾਂ ਵੀ ਲਿਖ ਕੇ ਛਾਪ ਚੁਕੇ ਸਨ, ਜਿਸ ਸਪਤਾਹਿਕ ਦੇ ਆਪ ਸੰਪਾਦਕ ਵੀ ਸਨ । ਨਾਵਲ ਦੇ ਖੇਤਰ ਵਿਚ ਆਪ ਨੇ ਜਿਵੇਂ 'ਸੁੰਦਰੀ' (1898), ਬਿਜੈ ਸਿੰਘ' ਅਤੇ 'ਸਤਵੰਤ ਕੌਰ' (1899-1900) ਨਾਵਲ ਲਿਖੇ ਜਿਨ੍ਹਾਂ ਵਿਚ ਸਿਖ ਧਰਮ ਨੂੰ ਗੌਰਵ-ਸ਼ਾਲੀ ਬਣਾ ਕੇ ਵਿਖਾਇਆ ਸੀ ਕਿਉਂ ਜੋ ਆਪ ਚੀਫ਼ ਖ਼ਾਲਸਾ ਦੀਵਾਨ ਦੇ ਮੈਂਬਰ (1901) ਅਤੇ ਸਿੰਘ ਸਭਾ ਲਹਿਰ (1892) ਦੇ ਬੁਨਿਆਦੀ ਮੈਂਬਰ ਸਨ । ਖਾਲਸਾ ਕਾਲਿਜ ਅੰਮ੍ਰਿਤਸਰ (1902) ਦੇ ਇਕ ਥੰਮ ਸਨ । ਖਾਲਸਾ ਕਾਲਿਜ ਅੰਮ੍ਰਿਤਸਰ ਦੀ ਸਥਾਪਨਾ ਸਿੱਖ ਧਰਮ ਦੀ ਪੁਨਰ-ਜਾਗ੍ਰਤੀ ਅਤੇ ਪੰਜਾਬੀ ਸਾਹਿਤ ਦੀ ਨਵ-ਜਾਗ੍ਰਤੀ ਦਾ ਸਾਂਝਾ ਪ੍ਰਤੀਕ ਸੀ ।

"ਰਾਣਾ ਸੂਰਤ ਸਿੰਘ" ਇਕ ਦੋ ਮਹੀਨਿਆਂ ਦੀ ਰਚਨਾ ਨਹੀਂ ਹੋ ਸਕਦੀ । ਇਸ ਤੇ ਸੋਚਣ, ਯੋਜਨਾ ਬਨਾਉਣ ਅਤੇ ਪਦ ਲਿਖਣ ਵਿਚ ਬਹੁਤ ਸਮਾਂ ਲਗ ਗਿਆ ਹੋਣੈ । ਉਸਦੇ ਘਰ ਦੇ ਵਿਚ ਦੋਵਾਂ ਕਲਾਸਕਿ ਭਾਸ਼ਾਵਾਂ, ਸੰਸਕ੍ਰਿਤ ਤੇ ਫ਼ਾਰਸੀ ਦਾ ਸਾਂਝਾ ਸਾਹਿਤਕ ਮੰਡਲ ਸੀ । 'ਰਾਮਾਇਣ' ਤੇ 'ਮਹਾਂਭਾਰਤ' ਪਰੰਪਰਾਗਤ ਸਾਹਿਤਕ ਗ੍ਰੰਥ ਸਨ । 'ਸਿਕੰਦਰ ਨਾਮਾ' ਤੇ 'ਸ਼ਾਹ-ਨਾਮਾ' ਫ਼ਾਰਸੀ ਦੀਆਂ ਉਚ ਕੋਟੀ ਦੀਆਂ ਪਾਠ ਪੁਸਤਕਾਂ ਸਨ । ਭਾਈ ਵੀਰ ਸਿੰਘ ਦੇ ਪਿਤਾ ਸਰਦਾਰ ਡਾਕਟਰ ਚਰਨ ਸਿੰਘ ਨੇ ਕਾਲੀਦਾਸ ਦੇ ਪ੍ਰਸਿਧ ਨਾਟਕ 'ਸ਼ਕੁੰਤਲਾ' ਦਾ ਪੰਜਾਬੀ ਵਿਚ ਅਨੁਵਾਦ ਕਰ ਦਿਤਾ ਸੀ । ਉਨ੍ਹਾਂ ਦਾ ਭਰਾ ਡਾਕਟਰ ਬਲਬੀਰ ਸਿੰਘ ਅੰਗਰੇਜ਼ੀ ਸਾਹਿਤ ਦੇ ਸ਼ਾਹੀ ਚਸ਼ਮੇ ਦਾ ਪਾਣੀ ਪੀ ਚੁੱਕਾ ਸੀ । ਉਸਨੇ ਮਿਲਟਨ ਦੇ 'Paradise Lost' ਅਤੇ ਉਸ ਤੋਂ ਪਹਿਲਾਂ ਐਡਮੰਡ ਸਪੈਨਸਰ ਦੀ 'Faerie Queene' ਦੀ ਥੋੜੀ ਬਹੁਤ ਜਾਣਕਾਰੀ ਪ੍ਰਾਪਤ ਕਰ ਲਈ ਹੋਣੀ ਹੈ ਜਿਨ੍ਹਾਂ ਨੇ ਆਪਣੀ ਮਾਤ-ਭਾਸ਼ਾ ਅੰਗਰੇਜ਼ੀ ਨੂੰ ਯੂਨਾਨੀ ਮਹਾਂ ਕਵੀ ਹੋਮਰ ਦੀ ਰੀਸ ਦੁਆਰਾ ਉਚੇਰੇ ਦਰਜੇ ਤੇ ਲੈ ਜਾਣ ਦੇ ਯਤਨ ਕੀਤੇ ਸਨ । ਇਨ੍ਹਾਂ ਨਾਲ

---

*ਡਾ: ਰੌਸ਼ਨ ਲਾਲ ਆਹੂਜਾ, ਰੀਟਾਇਰਡ ਪ੍ਰਿੰਸੀਪਲ ਅਤੇ ਰੀਸਰਚ ਸਕਾਲਰ,
524 ਮਾਡਲ ਟਾਊਨ ਜਾਲੰਧਰ ।

ਲਗਦੀ ਇਕ ਹੋਰ ਪ੍ਰਸਿਧ ਰਚਨਾ " "Divine Comedy" ਇਟਲੀ ਦੇ ਮਹਾਂ ਕਵੀ ਡਾਂਟੇ ਦਾ ਮਹਾਂ ਕਾਵਿ ਸੀ ਜੋ ਅਕਸਰ ਅੰਗਰੇਜ਼ੀ ਸਾਹਿਤ ਦੇ ਵਿਦਿਆਰਥੀ ਸਲਾਹੁੰਦੇ ਸਨ। ਇਹ ਮਹਾਂ ਕਾਵਿ ਧਾਰਮਿਕ ਹੈ ਜਿਸ ਵਿਚ ਇਨਸਾਨ ਦੀ ਰੂਹ ਦੂਜੀ ਪ੍ਰੇਮਣ ਰੂਹ ਦੀ ਪਰਲੋਕਾਂ ਵਿਚ ਖੋਜ ਕਰਨ ਦੀ ਯਾਤਰਾ ਤੇ ਜਾਂਦੀ ਹੈ ਅਤੇ Purgatory ਵਿਚੋਂ ਪਵਿੱਤਰ ਹੋ ਕੇ ਉਸ ਨੂੰ ਮਿਲਣ ਵਿਚ ਸਫਲ ਹੋ ਜਾਂਦੀ ਹੈ। ਇਹ ਦੋਵੇਂ ਧਾਰਮਿਕ ਕਾਵਿ 'Paradise Lost' ਅਤੇ 'Divine Comedy' (ਦੈਵੀ ਲੀਲ੍ਹਾ) "ਰਾਣਾ ਸੂਰਤ ਸਿੰਘ" ਦੀ ਰਚਨਾ ਦੇ ਪ੍ਰੇਰਨਾ ਸਰੋਤ ਹੋਣੇ ਬਹੁਤ ਸੰਭਵਤਾ ਰਖਦੇ ਹਨ।

ਦੂਜੇ ਪਾਸੇ ਪੰਜਾਬੀ ਅੱਖਰਾਂ ਤੇ ਸੰਤ-ਬਾਣੀ ਵਿਚ ਮਹਾਂ-ਕਾਵਿ ਸਨ — ਜਿਵੇਂ ਕਿ ਸੰਤੋਖ ਸਿੰਘ ਦਾ 'ਗੁਰੂ ਨਾਨਕ ਪ੍ਰਕਾਸ਼' ਤੇ 'ਗੁਰ ਪ੍ਰਤਾਪ ਸੂਰਜ', ਸੁਖਾ ਸਿੰਘ ਦਾ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ (1797)' ਮੋਹਨ ਕਵੀ ਦੀ 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਅਤੇ ਸੰਤ ਰੈਣ ਸਿੰਘ ਦੀ ਰਚਨਾ 'ਨਾਨਕ ਵਿਜੈ'।

ਭਾਈ ਸਾਹਿਬ ਨੇ ਆਪ ਗਦ ਵਿਚ ਇਹ ਸ਼ਰਧਾ ਪੂਰਵਕ ਜੀਵਨੀਆਂ ਫਿਰ ਲਿਖੀਆਂ ਜਿਵੇਂ ਕਿ 'ਕਲਗੀਧਰ ਚਮਤਕਾਰ' (1925) 'ਗੁਰੂ ਨਾਨਕ ਚਮਤਕਾਰ' (1928) ਅਤੇ 'ਅਸ਼ਟ ਗੁਰੂ ਚਮਤਕਾਰ' (1951)। ਪੂਰਾ ਮਹਾਂ ਕਾਵਿ ਰਚਣ ਦੀ ਅਭਿਲਾਸ਼ਾ 'ਰਾਣਾ ਸੂਰਤ ਸਿੰਘ' ਵਿਚ ਫੁਟੀ ਅਤੇ ਰੂਪਮਾਨ ਹੋ ਗਈ। ਅੰਗਰੇਜ਼ੀ ਵਿਚ ਮਹਾਂ-ਕਾਵਿ ਨੂੰ 'ਐਪਿਕ' ਕਹਿੰਦੇ ਹਨ ਜਿਸ ਦੀਆਂ ਦੋ ਵੰਨਗੀਆਂ ਹਨ ਜਿਵੇਂ ਕਿ 'Epic of Growth' ਅਤੇ 'Epic of Art', ਅਰਥਾਤ 'ਆਦਿ ਮਹਾਂ ਕਾਵਿ' ਅਤੇ 'ਕਲਾਤਮਕ ਮਹਾਂ ਕਾਵਿ'। ਇਸ ਦੇ ਨਮੂਨੇ ਬਾਲਮੀਕ ਦੀ ਰਾਮਾਇਣ ਜੋ ਸੰਸਕ੍ਰਿਤ ਤੋਂ ਹਿੰਦੀ ਵਿਚ ਅਨੁਵਾਦਿਤ ਹੋ ਗਈ ਸੀ ਅਤੇ ਤੁਲਸੀ ਦਾਸ ਦੀ 'ਰਮ ਚਰਿਤਰ ਮਾਨਸ' ਜੋ ਮੰਦਰਾਂ ਵਿਚ ਖੇਡੀ ਵੀ ਜਾਂਦੀ ਹੈ ਪਰ ਜਿਸ ਉਤੇ ਆਧਾਰਿਤ ਪਾਠ ਦੁਆਰਾ ਖੁਲ੍ਹੇ ਮੈਦਾਨ ਵਿਚ ਖੇਡਿਆ ਅਤੇ ਕਾਗਜ਼ੀ ਰਾਵਣ, ਮੇਘ ਨਾਦ ਅਤੇ ਕੁੰਭਕਰਣ ਨੂੰ ਸਾੜਿਆ ਵੀ ਜਾਂਦਾ ਹੈ। ਹਰ ਆਦਮੀ ਨੇ ਬਚਪਨ ਵਿਚ ਇਹ ਰਾਮ ਲੀਲ੍ਹਾ ਵੇਖੀ ਹੋ ਹੁੰਦੀ ਹੈ। ਭਾਈ ਵੀਰ ਸਿੰਘ ਦੇ ਅਗੇ ਇਹ ਸਾਹਿਤਕ ਪਰੰਪਰਾ ਸੁਰਜੀਤ ਸੀ।

"ਰਾਣਾ ਸੂਰਤ ਸਿੰਘ" ਇਕ ਪ੍ਰਕਾਰ ਦਾ ਕਲਾਤਮਕ ਮਹਾਂ-ਕਾਵਿ ਹੈ। ਇਸ ਦਾ ਨਾਇਕ ਸੂਰਤ ਸਿੰਘ ਹੈ ਜਿਸ ਨੂੰ "ਸੁਜਾਨ" 'ਸਾਧੂ ਸੰਤ' ਕਿਹਾ ਗਿਆ ਹੈ। ਇਸ ਦਾ ਕਾਲ ਅਹਿਮਦ ਸ਼ਾਹ ਦੇ ਹਮਲਿਆਂ ਦਾ ਜ਼ਮਾਨਾ ਸੀ, ਜਦੋਂ ਹਜ਼ਾਰਾਂ ਪਠਾਣ ਲੁਟ ਮਾਰ ਕਰਦੇ ਚਲੇ ਜਾਂਦੇ ਸਨ ਅਤੇ ਫਿਰ ਸਾਲ ਦੋ ਸਾਲਾਂ ਪਿਛੋਂ ਪੰਜਾਬ ਨੂੰ ਦਿੱਲੀ ਤਕ ਉਜਾੜ ਕੇ ਚਲੇ ਜਾਂਦੇ ਸਨ। ਉਨ੍ਹਾਂ ਦਿਨਾਂ ਵਿਚ ਵਸਦੇ ਲੋਕ ਜੰਗਲਾਂ ਤੇ ਪਹਾੜੀਆਂ ਵਿਚ ਲੁਕ ਕੇ ਜਾਨ ਬਚਾ ਲੈਂਦੇ ਸਨ। ਇਸ ਤਰ੍ਹਾਂ ਸਾਧੂ ਸਿੰਘ ਤੇ ਉਸਦੇ ਲੜਕੇ ਸੂਰਤ ਸਿੰਘ ਅਤੇ ਪਰਿਵਾਰ ਨੇ ਇਕ ਪਹਾੜੀ ਰਾਜੇ ਦੀ ਸ਼ਰਨ ਲੈ ਲਈ ਜੋ ਅਗਨੀਕੁਲ ਦਾ ਰਾਜਪੂਤ ਸੀ। ਕਈ ਸਾਲ ਉਥੇ ਰਹਿਣ ਦੇ ਕਾਰਣ ਸੂਰਤ ਸਿੰਘ ਦਾ ਵਿਆਹ ਰਾਜੇ ਦੀ ਲੜਕੀ ਨਾਲ ਹੋ ਗਿਆ ਅਤੇ ਸਮਾਂ ਬੀਤਣ ਤੇ ਉਹ ਰਾਜੇ ਦੀ ਗੱਦੀ ਤੇ ਵੀ ਬੈਠ ਗਿਆ। ਉਸਦੇ ਰਾਜ ਦਾ ਉਤਰ-ਪੱਛਮੀ ਭਾਗ ਗੁਰੂ ਗੋਰਖ ਨਾਥ ਦੇ ਟਿੱਲੇ ਤਕ ਪਹੁੰਚ ਗਿਆ। ਪਰ ਇਹ ਟਿੱਲਾ ਪਹਾੜੀ ਵੀ ਹੋ ਸਕਦਾ ਹੈ। ਜੋਗੀਆਂ ਦਾ ਪ੍ਰਸਿਧ ਟਿੱਲਾ ਨਹੀਂ ਹੋ ਸਕਦਾ ਜੋ ਪੰਜਾਬ ਵਿਚ ਮਸ਼ਹੂਰ ਹੈ ਅਤੇ ਜਿਸਦਾ ਵਾਰਸ਼ ਸ਼ਾਹ ਨੇ ਆਪਣੀ 'ਹੀਰ' ਵਿਚ ਉਲੇਖ ਵੀ ਕੀਤਾ ਹੈ। ਅਤੇ ਜਿਸ ਨੂੰ ਅਖੰਡ ਪਾਠ ਦੇ ਰਖਣ ਦੇ ਬਾਅਦ 'ਪਰੀ ਮਹਲ' ਦਾ ਨਾਂ ਵੀ ਦੇ ਦਿੱਤਾ ਗਿਆ ਹੈ।

ਰਾਣਾ ਸੂਰਤ ਸਿੰਘ ਨੇ ਕਈ ਸਾਲ ਰਾਜ ਕੀਤਾ । ਉਸ ਦੀ ਪਰਜਾ ਉਸ ਨਾਲ ਬਹੁਤ ਨਿਹਾਲ ਸੀ ਅਤੇ ਉਸ ਨੂੰ 'ਲੋਕ ਪਿਤਾ' ਨਾਲ ਸਦਦੀ ਹੁੰਦੀ ਸੀ । ਉਸਦਾ ਗ੍ਰਹਿਸਥੀ ਜੀਵਨ ਵੀ ਬਹੁਤ ਸੁਖੀ ਸੀ । ਉਹ ਧਰਮਾਤਮਾ ਬਣ ਗਿਆ ਸੀ । ਪੰਥ ਦੀ ਸੇਵਾ ਵਿਚ ਰਹਿੰਦਾ ਸੀ । ਇਕ ਵਾਰ ਉਸਦੇ ਵੈਰੀਆਂ ਨੇ ਉਸ ਦੇ ਦੇਸ਼ ਤੇ ਹਮਲਾ ਕੀਤਾ ਅਤੇ ਘਮਸਾਨ ਦੀ ਲੜਾਈ ਹੋਈ, ਜਿਸ ਵਿਚ ਰਾਣਾ ਸੂਰਤ ਸਿੰਘ ਸ਼ਹੀਦ ਹੋ ਗਿਆ । ਜਦ ਇਹ ਸਮਾਚਾਰ ਰਾਜ ਮਹਲ ਵਿਚ ਦਿੱਤਾ ਗਿਆ ਤਾਂ ਰਾਜ ਰਾਣੀ ਸੁਣ ਕੇ ਬੇਹੋਸ਼ ਹੋ ਗਈ । ਤਿੰਨ ਦਿਨ ਉਸਨੂੰ ਕੋਈ ਸੁਧ ਬੁਧ ਨਾ ਰਹੀ । ਚੌਥੇ ਦਿਨ ਉਸ ਦੇ ਹਾਲ ਤੇ ਮਿਹਰ ਹੋਈ ਅਤੇ ਉਹ ਆਪੇ ਹੋਸ਼ ਵਿਚ ਆ ਗਈ ਅਤੇ ਪਰਜਾ ਵਿਚ ਜਾਨ ਆ ਗਈ । ਉਸਨੇ ਆਪਣੇ ਸ਼ਹੀਦ ਪਤੀ ਰਾਜੇ ਦੀ ਸਮਾਧ ਬਣਵਾਈ ਜੋ ਦਰਿਆ ਦੇ ਕੰਢੇ ਤੇ ਪਹਾੜੀ ਦੇ ਉਪਰ ਬਹੁਤ ਸ਼ਾਨਦਾਰ ਲੱਗੀ । ਰਾਜ ਕੌਰ ਦੇ ਮਨ ਨੂੰ ਦੁਖ ਤੇ ਅਸ਼ਾਂਤੀ ਚੰਬੜੀ ਰਹੀ । ਉਸ ਨੂੰ ਸੋਝੀ ਆਈ ਕਿ ਸਮਾਧ ਤੋਂ ਛੁਟ ਆਪਣੇ ਸਵਰਗੀ ਪਤੀ ਦੀ ਇਕ ਹੋਰ ਯਾਦਗੀਰੀ ਲਈ ਉਸ ਦਾ ਬੁੱਤ ਬਣਾਵਾਂ ਜਿਸ ਲਈ ਉਸ ਨੇ ਆਗਰੇ ਤੋਂ (ਆਗਰਾ ਨ ਸੰਗਮਰਮਰ ਲਈ ਨ ਬੁੱਤ ਤਰਾਸ਼ ਲਈ ਮਸਹੂਰ ਸੀ ਪਰ ਇਸ ਦੀ ਥਾਂ ਤੇ ਰਾਜਸਥਾਨ ਸ਼ੁਹਰਤ ਰਖਦਾ ਸੀ) ਸਾਮਾਨ ਅਤੇ ਕਾਰੀਗਰ ਮੰਗਵਾਏ ਅਤੇ ਇਕ ਮੰਦਰ ਵਿਚ ਰਾਣਾ ਸੂਰਤ ਸਿੰਘ ਦਾ ਬੁੱਤ ਉਸਦੇ ਕਦ ਦੇ ਬਰਾਬਰ ਬਣਾਇਆ ਅਤੇ ਉਸ ਦੀ ਸਥਾਪਨਾ ਕੀਤੀ ।

ਪਰ ਰਾਜ ਕੌਰ ਦਾ ਦੁਖ ਤੇ ਉਦਾਸੀ ਨਾ ਮਿਟ ਸਕੀ । ਇਕ ਦਿਨ ਲਾਉਢੇ ਵੇਲੇ ਉਹ ਆਪਣੀ ਦਾਸੀ ਨਾਲ ਦਿਲ-ਪਰਚਾਵੇ ਲਈ ਸੈਰ ਲਈ ਰਾਜ ਮਹਲ ਤੋਂ ਨਿਕਲ ਗਈ, ਪਰ ਸ਼ਾਮ ਤਕ ਵਾਪਸ ਨਾ ਆਈ । ਸਮਾਧ ਤੇ ਉਸ ਦੀ ਸਮਾਧੀ ਜੁੜ ਗਈ ਅਤੇ ਉਸ ਵਿਚ ਉਹ ਖੋਹੀ ਗਈ । ਦਾਸੀ ਹੁਸਿਆਰ ਸੀ ਪਰ ਦੁਖੀ ਰਾਣੀ ਨੂੰ ਜਗਾਉਣ ਦੀ ਉਸ ਨੂੰ ਜੁਰਅਤ ਨਾ ਝੋਈ । ਸ਼ਾਮ ਪੈ ਗਈ । ਅਨ੍ਹੇਰੇ ਵਿਚ ਪਹਾੜੀ ਰਸਤੇ ਜਾਣਾ ਹਾਦਸੇ ਦਾ ਕਾਰਣ ਬਣ ਸਕਦਾ ਹੈ । ਇਸ ਕਾਰਣ ਦੋਵੇਂ ਰਾਣੀ ਤੇ ਦਾਸੀ ਉਥੇ ਹੀ ਰਹਿ ਪਏ । ਪਰ ਇਧਰ ਰਾਜਧਾਨੀ ਦੇ ਲੋਕ ਘਬਰਾ ਗਏ । ਲੋਕ ਇਧਰ ਉਧਰ ਦੌੜੇ, ਫੌਜ ਜੰਗਲ ਵਿਚ ਫੈਲ ਗਈ ਅਤੇ ਉਸ ਦੀ ਤਲਾਸ਼ ਕੀਤੀ । ਪਰ ਕਿਤੇ ਹੋਵੇ ਤਾਂ ਲਭ ਪਵੇ । ਉਨ੍ਹਾਂ ਨੂੰ ਹਿੰਦੂ ਮੰਤਰੀ ਤੇ ਸ਼ਕ ਪੈ ਗਿਆ ਕਿ ਇਸ ਨੇ ਦੁਸ਼ਮਣੀ ਕਰਕੇ ਵੈਰੀਆਂ ਦੇ ਹਵਾਲੇ ਕਰ ਦਿੱਤੀ ਹੋਣੀ ਏ । ਦੂਜੇ ਦਿਨ ਲੋਕਾਂ ਵਿਚ ਪਰੇਸ਼ਾਨੀ ਵਧ ਗਈ ਅਤੇ ਉਸ ਦੇ ਘਰ ਤੇ ਹਮਲਾ ਕਰਨ ਦੀ ਸਾਜ਼ਿਸ਼ ਬਣਾਈ ਗਈ । ਭਾਗਾਂ ਨਾਲ ਹਮਲਾ ਕਰਨ ਤੋਂ ਪਹਿਲਾਂ ਰਾਜ ਰਾਣੀ ਸਹੀ ਸਲਾਮਤ ਆਪੇ ਹੀ ਦਾਸੀ ਨਾਲ ਘਰ ਵਿਚ ਆ ਗਈ ਜਿਸ ਤੇ ਲੋਕਾਂ ਨੂੰ ਸ਼ਾਂਤੀ ਆ ਗਈ । ਪੁਛਣ ਤੇ ਪਤਾ ਲਗਾ ਕਿ ਸਮਾਧ ਤੇ ਇਕ ਰਾਤ ਖੈਰ ਨਾਲ ਗੁਜ਼ਰ ਗਈ ਸੀ । ਸੁਵਖਤੇ ਉਹ ਪਤੀ ਦੇ ਗੁਰਦੁਆਰੇ ਵਿਚ ਕੀਰਤਨ ਸੁਣਨ ਲਈ ਗਈ ਸੀ । ਉਥੋਂ ਹੀ ਵਾਪਸ ਆਪਣੀ ਨਗਰੀ ਵਿਚ ਆ ਗਈ ਸੀ ਜਿਥੇ ਫੇਰ ਖ਼ੁਸ਼ੀਆਂ ਮਨਾਈਆਂ ਗਈਆਂ ।

ਕਈ ਦਿਨਾਂ ਦੇ ਬਾਅਦ ਰਾਜ ਕੌਰ ਦਾਸੀ ਨੂੰ ਲੈ ਕੇ ਫਿਰ ਉਸ ਗੁਰਦੁਆਰੇ ਚਲੀ ਗਈ ਜੋ ਉਸ ਦੇ ਪਤੀ ਨੇ ਬਣਵਾਇਆ ਸੀ ਜੋ ਇਕ ਪਾਸੇ ਚਟਾਨਾਂ ਤੋਂ ਘਿਰਿਆ ਹੋਇਆ ਸੀ ਅਤੇ ਜਿਥੇ ਉਹ ਜਾ ਕੇ ਸ਼ਰਧਾ ਨਾਲ ਕੀਰਤਨ ਸੁਣਦਾ ਹੁੰਦਾ ਸੀ । ਰਾਜ ਕੌਰ ਦੇ ਕੀਰਤਨ ਸੁਣਦੇ ਸੁਣਦੇ ਸੂਰਤ ਅਸਤ ਹੋ ਗਿਆ । ਪਰ ਉਸ ਦੀ ਅੱਖ ਨਾ ਖੁਲੀ । ਸਾਰੀ ਰਾਤ ਉਹ ਉਥੇ ਆਪਣੀ ਥਾਂ ਤੇ ਨੀਂਦਰ ਵਿਚ ਪਈ ਰਹੀ । ਦਾਸੀ ਵੀ ਉਸ ਦੇ ਨਾਲ ਲੇਟ ਗਈ । ਸਵੇਰੇ ਜਦ 'ਆਸਾ ਦੀ ਵਾਰ' ਦਾ ਕੀਰਤਨ ਵਾਜੇ ਤੇ ਢੋਲਕੀ ਨਾਲ ਸ਼ੁਰੂ ਹੋਇਆ ਤਦ ਉਸ ਦੀ ਜਾਗ ਖੁਲ੍ਹ ਗਈ । ਮੱਥਾ ਟੇਕ ਕੇ ਬਾਹਰ ਆ ਗਈ

ਅਤੇ ਆਪਣੀ ਨਗਰੀ ਵਿਚ ਪਹੁੰਚ ਗਿਆ। ਜਿਵੇਂ ਸਵੇਰ ਦੀ ਸੈਰ ਕਰਕੇ ਵਾਪਸ ਆ ਗਿਆ ਹੋਵੇ। ਇਸ ਵਾਰ ਰਾਜ ਮਾਤਾ ਨੇ ਕਿਸੇ ਨੂੰ ਵੀ ਕੁਝ ਨਾ ਦੱਸਿਆ। ਇਸ ਵਾਰ ਕੋਈ ਪਰੇਸ਼ਾਨੀ ਨਾ ਫੈਲੀ। ਰਾਜ ਮਾਤਾ ਨੂੰ ਚਿੰਤਾ ਅਵੱਸ਼ ਹੋਈ ਹੋਣੀ ਏ। ਪਰ ਇਹ ਗੱਲ ਰਾਜ ਮਾਤਾ ਨੂੰ ਸਪੱਸ਼ਟ ਹੋ ਗਈ ਕਿ ਰਾਜ ਕੌਰ ਆਪਣੇ ਪਤੀ ਦੇ ਦੁੱਖ ਵਿਚ ਖੋਹ ਗਈ ਹੈ। ਮੰਤਰੀ ਨੇ ਕਈ ਵਾਰ ਮਿੰਨਤਾਂ ਕੀਤੀਆਂ ਕਿ ਉਹ ਰਾਜ ਦੇ ਕੰਮ ਕਾਰ ਵਿਚ ਹਥ ਵਟਾਵੇ ਪਰ ਰਾਜ ਕੌਰ ਨੇ ਇਕ ਨਾ ਮੰਨੀ। ਖਾਣਾ-ਪੀਣਾ ਵੀ ਬੇਵਕਤਾ ਹੋ ਗਿਆ। ਕਪੜੇ ਬਦਲਣਾ ਤਾਂ ਇਕ ਪਾਸੇ ਰਿਹਾ, ਅਕਸਰ ਆਪਣੇ ਰਾਣੇ ਦੀ ਸਮਾਧ ਤੇ ਜਾ ਕੇ ਉਸ ਦੇ ਬੁੱਤ ਦੇ ਚਰਨਾਂ ਵਿਚ ਲੇਟੀ ਰਹਿਣ ਅਤੇ ਉਸ ਨੂੰ ਵੇਖ ਵੇਖ ਕੇ ਤਰਲਾ ਕਰਦੀ ਜਾਵੇ।

ਫਿਰ ਇਕ ਵਾਰ ਮਹਲ ਦੇ ਪਿਛਲੇ ਦਰਵਾਜ਼ੇ ਤੋਂ ਨਿਕਲ ਕੇ ਉਸ ਗੁਰਦੁਆਰੇ ਵਲ ਚਲੀ ਗਈ ਜਿਥੇ ਇਕ ਸਾਰੀ ਰਾਤ ਧਿਆਨ ਵਿਚ ਬਿਤਾਈ ਸੀ। ਤੀਜਾ ਪਹਿਰ ਸੀ ਜਦ ਦਾਸ਼ੀ ਉਸ ਦੇ ਨਾਲ ਹੀ ਗਈ। ਜਦ ਗ੍ਰੰਥੀ ਨੇ ਰਾਜ ਰਾਣੀ ਨੂੰ ਦੂਜੀ ਵਾਰ ਦੇਖਿਆ ਤਾਂ ਉਸ ਨੂੰ ਇਹ ਖ਼ੁਸ਼ੀ ਹੋਈ ਕਿ ਜਾਜ ਕੌਰ ਕੀਰਤਨ ਦੀ ਪ੍ਰੇਮਣ ਸੀ। ਬਜ਼ੁਰਗ ਗਰੰਥੀ ਨੇ ਰਾਣੀ ਦੀ ਪ੍ਰਸੰਸਾ ਕੀਤੀ ਕਿ ਉਹ ਬਹੁਤ ਦੂਰੋਂ ਕਸ਼ਟ ਕਰਕੇ ਗੁਰੂ ਦਾ ਕੀਰਤਨ ਸੁਣਨ ਆਉਂਦੀ ਹੈ। ਇਸ ਤਰ੍ਹਾਂ ਰਾਣੀ ਦਾ ਦਿਲ ਖੁਲ੍ਹ ਗਿਆ ਅਤੇ ਆਪਣੇ ਦੁਖ ਦਾ ਉਪਾ ਪੁਛਿਆ। ਅਤੇ ਉਸਨੇ ਆਪਣੀ ਅਸ਼ਾਂਤੀ ਦਾ ਕਾਰਨ ਦੱਸਿਆ। ਸੁੱਤੇ ਸੁਭਾ ਬਜ਼ੁਰਗ ਨੇ ਉਸ ਨੂੰ ਆਤਮਿਕ ਪੱਧਰ ਤੇ ਉਨਤ ਹੋ ਜਾਣ ਦੀ ਪ੍ਰੇਰਨਾ ਦਿੱਤੀ ਤੇ ਕਿਹਾ ਕਿ ਜਦ ਉਹਦੇ ਮਹਾਰਾਜਾ ਮਨੁਸ਼ ਰੂਪ ਵਿਚ ਸਨ ਤਦ ਉਹ ਸਚਖੰਡ ਵਿਚ ਨਿਵਾਸ ਕਰਦੇ ਸਨ ਜੋ ਮਨੁੱਖ ਦੇ ਅੰਦਰ ਆਤਮਿਕ ਦ੍ਰਿਸ਼ਟੀ ਨਾਲ ਦੇਖਿਆ ਜਾ ਸਕਦਾ ਹੈ। ਜਦ ਉਹ ਇਸ ਚੋਲੇ ਨੂੰ ਛੱਡ ਗਏ ਤਾਂ ਧਰਮ ਲੋਕ ਦੇ ਸਚਖੰਡ ਵਿਚ ਪ੍ਰਵੇਸ਼ ਕਰ ਗਏ, ਉਸ ਬਜ਼ੁਰਗ ਨੇ ਰਾਜ ਕੌਰ ਨੂੰ ਇਹ ਸਲਾਹ ਦਿੱਤੀ ਕਿ ਸਚਖੰਡ ਨਿਵਾਸੀ ਦਾ ਮਾਰਗ ਆਪਣਾ ਹੈ ਅਤੇ ਆਪਣੀ ਅੰਤਰ-ਆਤਮਾ ਵਿਚ ਨਿਵਾਸ ਕਰਨ ਦਾ ਵਲ ਸਿਖੇ। ਜਦ ਰਾਜਕੌਰ ਨੇ ਇਸ ਦੀ ਵਿਧੀ ਪੁੱਛੀ ਤਦ ਉਸ ਨੇ ਕਿਹਾ, "ਪ੍ਰਮਾਤਮਾ (ਮੌਲਾ) ਦੀ ਮਿਹਰ ਦਾ ਪਾਤਰ ਮਨੁੱਖ ਤਾਂ ਬਣਦਾ ਹੈ ਜਦ ਉਸ ਦੀ ਸ਼ਰਣ ਵਿਚ ਸ਼ਰਧਾ ਪੂਰਵਕ ਬੈਠੇ ਅਤੇ ਉਸ ਦਾ ਭਜਨ ਕਰੇ। ਆਪਣੇ ਆਪ ਨੂੰ ਸੱਚੇ ਰੱਬ ਦਾ ਇਕ ਅੰਸ਼ ਸਮਝ ਕੇ ਉਸ ਦੇ ਨਾਮ ਦਾ ਜਾਪ ਕਰੇ। ਜਾਪ ਤੇ ਧਿਆਨ ਦੀ ਇਕਾਗਰਤਾ ਨੂੰ 'ਆਤਮਪਦ' ਕਹਿੰਦੇ ਹਨ ਅਤੇ ਇਹੋ ਹੀ 'ਸਚਖੰਡ' ਦਾ ਮਾਰਗ ਹੈ। ਹਰ ਇਕ ਪੁਰਸ਼ ਇਕ ਆਤਮਾ ਹੈ, ਪਰ ਉਹ ਪਰਮ-ਆਤਮਾ ਹੈ। ਰਾਣਾ ਜੀ 'ਆਤਮ-ਪਦ' ਤੇ ਪਹੁੰਚ ਗਿਆ ਸੀ। ਤੁਹਾਨੂੰ ਵੀ ਉਸ ਤਕ ਪਹੁੰਚਣ ਲਈ ਆਤਮ-ਪਦ ਤਕ ਉੱਨਤ ਹੋ ਜਾਣਾ ਚਾਹੀਦਾ ਹੈ।"

ਵਿਚਾਰੀ ਰਾਜ ਕੌਰ ਨੂੰ ਇਹ ਬਹੁਤ ਔਖਾ ਲੱਗਾ। ਉਸ ਦੇ ਸਿਰ ਵਿਚ ਚੱਕਰ ਆ ਗਏ। ਉਸ ਨੂੰ ਸੁਚੇਤ ਕਰਕੇ ਬਜ਼ੁਰਗ ਨੇ ਕਿਹਾ, "ਇਹ ਮਾਰਗ ਕ੍ਰਿਆਤਮਕ ਹੈ ਅਤੇ ਉਹ ਸੁਖਾਵੇਂ ਹੀ ਇਸ ਉਤੇ ਚਲ ਸਕਦੀ ਹੈ। ਜਿਵੇਂ ਕਿ ਆਪਣੀ ਪਰਜਾ ਵਲ ਆਪਣੇ ਕਰਤੱਵ ਦਾ ਪਾਲਨ ਕਰਨਾ, ਨਿਆਂ ਕਰਨਾ, ਪਰਮਾਤਮਾ ਦਾ ਭਾਣਾ ਮੰਨਣਾ, ਨਾ ਭੋਗ ਵਿਲਾਸ ਕਰਨਾ ਅਤੇ ਨਾ ਹੀ ਆਪਣੀ ਦੁਨੀਆਂ ਨੂੰ ਤਿਆਗ ਦੇਣਾ; ਉਸ ਦਾ ਨਾਂ ਲੈ ਕੇ ਉਸ ਦੇ ਬੰਦਿਆਂ ਦੀ ਸੇਵਾਂ ਕਰਨੀ, ਸੰਤੋਖੀ ਤੇ ਖੁਸ਼ ਰਹਿਣਾ ਅਤੇ ਉਸ ਦੀ ਮਿਹਰ ਦੀ ਪਿਆਸ ਬੁਝਾਂਦੇ ਰਹਿਣਾ। ਆਤਮਿਕ ਵਿਕਾਸ ਦੀ ਇਹ ਕੁੰਜੀ ਹੈ ਕਿ 'ਨੇਕ ਇੱਛਾ ਕਰੋ, ਨੇਕੀ ਦੀ ਗੱਲ ਕਰੋ ਅਤੇ ਨੇਕ ਕਰਮ ਕਰਨੇ।' ਇਸ ਤਰ੍ਹਾਂ ਲਾਲ ਪਰਮਾਤਮਾ ਨੂੰ, ਸੱਚੇ ਪਾਤਸ਼ਾਹ ਨੂੰ, ਆਪਣੇ ਅੰਤਰਾਤਮਾ ਦੇ 'ਤਖਤ' ਉਤੇ ਬਿਠਾਓ। ਸੱਚਖੰਡ ਦਿਲਾਂ ਵਿਚ ਵਸਦਾ ਹੈ। ਜਿਸ ਦੇ ਦਿਲ ਵਿਚ ਸਚਖੰਡ ਵਸੇ ਉਹੀ ਸਚਖੰਡ ਨੂੰ ਪ੍ਰਾਪਤ ਕਰੇਗਾ।—

ਐਸੇ ਜਨ ਦੇ ਵਿਚ ਸਚਖੰਡ ਵਸਦਾ
ਉਹ ਜਦ ਛਡੇ ਦੇਹ ਸਚਖੰਡ ਜਾਂਵਦਾ।

ਪਹਿਲਾ ਮਾਰਗ ਆਤਮਿਕ ਸੀ ਤੇ ਦੂਜਾ ਸਦਾਚਾਰਕ। ਅਰਥਾਤ ਪਹਿਲਾ ਭਗਤੀ ਮਾਰਗ-ਯੋਗ ਤੇ ਦੂਜਾ ਕਰਮ ਯੋਗ ਸੀ। ਇਸ ਤੇ ਵੀ ਰਾਜ ਰਾਣੀ ਘਬਰਾ ਗਈ। ਪਤੀ ਦੇ ਦੁਖ ਨੇ ਉਸ ਨੂੰ ਦੁਰਬਲ ਬਣਾ ਦਿਤਾ ਸੀ। ਉਸ ਵਿਚ ਰਾਜ ਪਾਟ ਦਾ ਕੰਮ ਕਰਨ ਦੀ ਸਮਰਥਾ ਨਹੀਂ ਰਹਿ ਗਈ ਸੀ। ਇਸ ਕਾਰਨ ਉਹ ਫਿਰ ਮਨ ਦੀ ਦੁਬਿਧਾ ਵਿਚ ਪੈ ਗਈ ਅਤੇ ਕਿਸੇ ਹੋਰ ਸੁਖਾਲੇ ਮਾਰਗ ਲਈ ਚਿੰਤਾ ਪ੍ਰਗਟ ਕੀਤੀ ਜਿਸ ਉਤੇ ਚਲ ਕੇ ਉਹ ਆਪਣੇ ਕੰਤ ਨੂੰ ਮਿਲ ਸਕੇ।

ਜੇ ਕੀਤੀ ਇਹ ਕਾਰ ਨਿਭਸਾਂ ਕੀਕਰਾਂ?
ਜੇ ਕੀਤੀ ਨਾ ਏਹ ਮਿਲਸਾਂ ਕੰਤ ਨਾ।

ਬਜ਼ੁਰਗ ਗੁੰਥੀ ਨੇ ਤੀਜਾ ਮਾਰਗ ਦੱਸਿਆ ਜਿਸ ਵਿਚ—

ਸਚ ਬੋਲਣਾ, ਕਿਸੇ ਨੂੰ ਦੁਖ ਨ ਦੇਣਾ,
ਲਾਲਚ, ਗੁੱਸਾ, ਅਹੰਕਾਰ ਨ ਕਰਨਾ
ਦਾਨ ਦੇਣਾ, ਅਤੇ ਵਾਹਿਗੁਰੂ ਦੇ ਨਾਮ
ਤੇ ਧਿਆਨ ਵਿਚ ਬੈਠਣਾ ਅਵੱਸ਼ਕ ਸਨ,
ਆਪਣੇ ਪਤੀ ਨੂੰ ਮਨ ਵਿਚ
ਧਾਰਨ ਕਰਨਾ, ਸੰਜਮ ਵਿਚ ਰਹਿਣਾ
ਅਤੇ ਮੂਰਤੀ ਪੂਜਾ ਦੇ ਨੇੜੇ ਨ ਜਾਣਾ।
ਹੋਰ ਤੀਜੇ ਮਾਰਗ ਦੀਆਂ ਪਉੜੀਆਂ ਹਨ,
ਇਸ ਮਾਰਗ ਪੁਰ ਚਲਦੀ ਹੋਈ
ਉਹ ਆਪਣੇ ਅੰਦਰ ਸਚ ਖੰਡ ਨੂੰ
ਉਪਲਬਧ ਕਰ ਜਾਵੇਗੀ, ਇਸ ਸਾਰੇ
ਮਾਰਗ ਦੀਆਂ ਲੋੜਾਂ ਨੂੰ ਉਸ ਨੇ
'ਨਾਮ ਦਾਨ ਅਤੇ ਇਸ਼ਨਾਨ' ਦੇ ਸੂਤਰ
ਵਿਚ ਬੰਨ੍ਹ ਦਿਤਾ।

ਇਸ ਤਰ੍ਹਾਂ ਕਰਨ ਨਾਲ ਉਹ ਭੌਤਿਕ ਪੱਧਰ ਤੋਂ ਆਤਮਿਕ ਪੱਧਰ ਤਕ ਪਹੁੰਚ ਜਾਵੇਗੀ। ਉਸ ਨੇ ਇਸ ਸੂਤਰ ਦੀ ਵਿਆਖਿਆ ਕਰਦੇ ਹੋਏ ਕਿਹਾ, "ਦਾਨ ਦਾ ਅਰਥ ਭੋਜਨ ਦੇਣਾ, ਨੇਕੀ ਕਰਨਾ, ਪੜ੍ਹਾਣਾ, ਧਰਮ ਦੀ ਸੋਝੀ ਦੇਣਾ, ਨੇਕੀ ਕਰਨਾ ਪਰ ਫਲ ਦੀ ਇਛਾ ਨ ਕਰ ਕੇ। ਜੇ ਨੇਕੀ ਕਰਦੇ ਹੋਏ ਕੋਈ ਦੁਖ ਵੀ ਆ ਜਾਏ ਤਾਂ ਉਹ ਵੀ ਸਹਿ ਲੈਣਾ ਅਤੇ ਦੁਖ ਦੇਣ ਵਾਲੇ ਨੂੰ ਖਿਮਾ ਕਰਨਾ। ਨਾਮ ਉਤੇ ਇਕਾਗ੍ਰਤਾ ਸੋਚ ਤੇ ਤਰਕ ਨੂੰ ਪਵਿਤਰ ਕਰਦੀ ਹੈ, ਸਿਦਕ ਵਿਚ ਸੰਤੁਲਣ ਪੈਦਾ ਕਰਦੀ ਹੈ; ਅਤੇ ਅੰਤਰ-ਆਤਮਾ ਵਿਚ ਪਰਮਾਤਮਾ ਦਾ ਤੇਜ ਪੈਦਾ ਕਰਦੀ ਹੈ।"

ਰਾਜ ਕੌਰ ਨੇ ਸ਼ੰਕਾ ਪ੍ਰਗਟ ਕਰਦਿਆਂ ਕਿਹਾ, 'ਜੇ ਆਪਾ ਲੀਨ ਹੋ ਗਿਆ ਤਾਂ ਬਚ ਕੀ ਗਿਆ?' ਗੁੰਥੀ ਨੇ ਉਤਰ ਦਿੱਤਾ ਕਿ "ਜਿਵੇਂ ਮੀਂਹ ਦਾ ਕਤਰਾ ਸਮੁੰਦਰ ਵਿਚ ਡਿਗੇ ਤਾਂ ਖੋਇਆ ਨਹੀਂ

ਜਾਂਦਾ ਪਰ ਸਮੁਦਰ ਬਣ ਜਾਂਦਾ ਹੈ। ਇਸੇ ਤਰ੍ਹਾਂ ਆਤਮਤਾ ਖੋਹੀ ਨਹੀਂ ਜਾਂਦੀ ਪਰ ਅਸੀਮ ਬਣ ਜਾਂਦੀ ਹੈ।'' ਇਸ ਗਲ ਦੀ ਪੁਸ਼ਟੀ ਕਰਨ ਲਈ ਉਸ ਨੇ ਰਾਣੇ ਜੀ ਦਾ ਉਹ ਪੱਤਰ ਵਿਖਾਇਆ ਜੋ ਉਸ ਨੇ ਕੁਝ ਸਾਲ ਪਹਿਲਾਂ ਆਪ ਹੀ ਇੰਜ ਲਿਖਿਆ ਸੀ ਕਿ ''ਜਦ ਭਗਤ ਮਨ, ਬੁਧੀ ਅਤੇ ਵਿਗਿਆਨ ਤੋਂ ਉਪਰ ਉਠ ਜਾਂਦਾ ਹੈ ਅਤੇ ਆਨੰਦ ਨੂੰ ਪ੍ਰਾਪਤ ਕਰ ਲੈਂਦਾ ਹੈ, ਉਹ ਲੋਹੇ ਤੋਂ ਚੁੰਬਕ ਬਣ ਜਾਂਦਾ ਹੈ, ਜਿਵੇਂ ਚੀਨੀ ਦੁਧ ਵਿਚ ਘੁਲ ਮਿਲ ਜਾਂਦੀ ਹੈ ਜਾਂ ਊਸ਼ਾ ਸੂਰਜ ਦੀ ਰੌਸ਼ਨੀ ਵਿਚ ਬਦਲ ਜਾਂਦੀ ਹੈ।

ਇਸ ਦੇ ਉਪਰੰਤ, ਬਜ਼ੁਰਗ ਨੇ ਕਿਹਾ ਕਿ 'ਹਰੀ ਰਸ' ਜਾਂ 'ਰਾਮ ਰਸ' ਅਤੇ 'ਇੰਦਰੀ ਰਸ ਵਿਚ' ਬਹੁਤ ਬੜਾ ਅੰਤਰ ਹੈ। ਇੰਦਰੀ ਰਸ ਭੌਤਿਕ ਹੈ ਜਦ ਕਿ 'ਰਾਮ ਰਸ' ਆਤਮਿਕ ਹੈ। ਭੌਤਿਕ ਰਸ ਤੋਂ 'ਰਾਮ-ਰਸ' ਤਕ ਪੁਰਸ਼ ਤਾਂ ਅੱਪੜ ਸਕਦਾ ਹੈ, ਜਦ ਹਉਮੈ, ਅਨੁਰਾਗ ਨੂੰ ਛੱਡ ਪਰਮਾਤਮਾ ਦਾ ਭਾਣਾ ਸਵੀਕਾਰ ਕਰ ਲੈਂਦਾ ਹੈ ਅਤੇ ਜਾਪ ਨੂੰ ਸਦਾ ਕਰਦਾ ਰਹਿੰਦਾ ਹੈ। ਰਾਜ ਕੌਰ ਨੇ ਸ਼ੌਕ ਨਾਲ ਕਿਹਾ ਕਿ ਇਹ ਸਿਆਣਪ ਆਪ ਜੀ ਤੋਂ ਪਹਿਲਾਂ ਸਿਖ ਲੈਣੀ ਚਾਹੀਦੀ ਸੀ।

ਬਜ਼ੁਰਗ ਗ੍ਰੰਥੀ ਨੇ ਕਿਹਾ, 'ਹਉਮੈ ਦੇ ਮਿਟ ਜਾਣ ਦੇ ਬਾਅਦ ਦੁਬਿਧਾ ਆਪ ਹੀ ਮਿਟ ਜਾਂਦੀ ਹੈ। ਅਜਿਹੀ ਸਥਿਤੀ ਵਿਚ ਆਇਆ ਪੁਰਸ਼ ਸੰਪੂਰਨ ਸਿੱਖ ਅਖਵਾਂਦਾ ਹੈ। ਉਹ ਆਦਿ ਗ੍ਰੰਥ ਦਾ ਪਾਠ ਕਰਦਾ ਹੈ ਜਿਵੇਂ ਉਹ ਗੁਰੂਆਂ ਦਾ ਗੁਰੂ ਹੋਵੇ। ਜਾਂ ਉਸ ਨੂੰ ਇਸ ਤਰ੍ਹਾਂ ਸ਼ਰਧਾ ਨਾਲ ਸੁਣਦਾ ਹੈ। ਜੋ ਕੁਝ ਪੜ੍ਹਦਾ ਹੈ ਜਾਂ ਸੁਣਦਾ ਹੈ ਉਸ ਬਾਰੇ ਦੂਜਿਆਂ ਨਾਲ ਚਰਚਾ ਵੀ ਕਰਦਾ ਹੈ। ਉਹ ਸਤਸੰਗੀ ਵੀ ਹੈ ਅਤੇ ਕੀਰਤਨ ਦਾ ਆਨੰਦ ਵੀ ਮਾਣਦਾ ਹੈ। ਅਰਦਾਸ ਕਰਨ ਵਿਚ ਪਰਮਾਤਮਾ ਦੀ ਮਿਹਰ ਲਈ ਅਤੇ ਪਾਪ ਤੋਂ ਬਚਣ ਲਈ ਉਸ ਦੀ ਰਖਿਆ ਲਈ ਧੰਨਵਾਦ ਕਰਦਾ ਹੈ।''

ਇਹ ਸਾਰਾ ਸੁਣ ਕੇ ਰਾਜ ਕੌਰ ਖੜੀ ਹੋ ਗਈ ਅਤੇ ਉਪਰ ਵਲ ਦੇਖ ਕੇ ਜਿਵੇਂ ਕਿ ਰਾਣਾ ਸੂਰਤ ਸਿੰਘ ਨਿਰਾਕਾਰ ਹੋ ਕੇ ਉਥੇ ਹਾਜ਼ਰ ਹੋ ਗਿਆ ਹੋਵੇ, ਉਸ ਨੂੰ ਹੱਥ ਜੋੜ ਕੇ ਕਿਹਾ, ' ਲਖ ਵਾਰ ਆਪ ਦਾ ਸ਼ੁਕਰ ਹੈ ਧੰਨਵਾਦ ਹੈ ਕਿ ਆਪ ਨੇ 'ਸਚਖੰਡ' ਜਾ ਕੇ ਵੀ ਮੈਨੂੰ ਭੁਲਾ ਨਹੀਂ ਦਿੱਤਾ ਅਤੇ ਸੱਚੇ ਪ੍ਰੇਮ ਦੀ ਗੰਢ ਖੋਲ੍ਹ ਨਹੀਂ ਛੱਡੀ। ਕਿਰਪਾ ਕਰਕੇ ਇਸ ਗੰਢ ਨੂੰ ਖੁਲ੍ਹਣ ਨਾ ਦਿਓ ਭਾਵੇਂ ਮੈਂ ਕੋਈ ਭੁਲ ਕਰ ਵੀ ਬੈਠਾਂ। ਸਤਿਸੰਗ ਨੇ ਮੇਰੀ ਆਸ ਤੇ ਫੁਲ ਚੜ੍ਹਾਏ ਹਨ ਕਿ ਮੈਂ ਤੁਹਾਨੂੰ ਸਚਖੰਡ ਵਿਚ ਮਿਲ ਸਕਾਂਗੀ।'' ਬਜ਼ੁਰਗ ਨੇ ਅਰਦਾਸ ਵਿਚ ਸਤਿਗੁਰ ਦਾ ਧੰਨਵਾਦ ਅਤੇ ਉਸ ਲਈ ਅਸ਼ੀਰਵਾਦ ਮੰਗੀ। ਫਿਰ ਅਰਦਾਸ ਦੇ ਬਾਅਦ ਬਜ਼ੁਰਗ ਦੇ ਮੂੰਹ ਵਿਚੋਂ ਨਿਕਲ ਗਿਆ ਕਿ ਰਾਣੇ ਜੀ ਨੂੰ ਯਾਦ ਨਾ ਕਰਨਾ ਸੀ। ਜਦ 'ਸਚਖੰਡ' ਗਏ ਨੂੰ ਯਾਦ ਕੀਤਾ ਜਾਂਦਾ ਹੈ ਤਾਂ ਇਸ ਦਾ ਪ੍ਰਣਿਾਮ 'ਸੁਖਾਵੇਂ' ਦੀ ਥਾਂ 'ਖਤਰੇ ਵਾਲੜਾ' ਵੀ ਹੋ ਸਕਦਾ ਹੈ।

ਰਾਣੀ ਨੇ ਖਿਮਾਂ ਮੰਗੀ ਅਤੇ ਆਪਣੀ ਆਂਤ੍ਰਿਕ ਮਜਬੂਰੀ ਦੱਸੀ ਕਿ ਉਸ ਨੂੰ ਯਾਦ ਕੀਤਾ ਅਤੇ ਉਸ ਦੇ ਦਰਸ਼ਨਾਂ ਲਈ ਇੱਛਾ ਪਰਗਟ ਕੀਤੀ। ਫਿਰ ਉਸ ਨੇ ਰਾਣੀ ਨੂੰ ਉਪਦੇਸ਼ ਯਾਦ ਕਰਾਏ ਅਤੇ 'ਪ੍ਰੇਮ ਯੋਗ' ਦੇ ਮਾਰਗ ਤੇ ਸਥਿਰ ਰਹਿਣ ਤੇ ਜ਼ੋਰ ਦਿੱਤਾ ਤਾਂ ਜੋ ਗੁਰ ਕਿਰਪਾ ਉਸ ਉਤੇ ਹੋ ਜਾਵੇ।

ਇਹ ਸੁਣ ਕੇ ਰਾਣੀ ਭੁਬਾਂ ਮਾਰ ਕੇ ਰੋਈ ਅਤੇ ਕੰਬਣ ਲਗ ਪਈ। ਰੋ ਰੋ ਕੇ ਬੋਲੀ, 'ਕਿੰਨਾ ਚੰਗਾ ਹੁੰਦਾ ਕਿ ਮੈਂ ਉਸ ਨਾਲ ਹੀ ਸਤੀ ਹੋ ਜਾਂਦੀ, ਜਾਂ ਉਸ ਦੇ ਦਰ ਦੀ ਕੂਕਰ ਬਣ ਜਾਂਦੀ। ਹੁਣ ਵੀ ਮੈਂ ਪੱਥਰ ਬਣ ਜਾਵਾਂ। ਮੇਰੀ ਜਾਨ ਛੁਟ ਜਾਵੇ।' ਇਹ ਕਹਿੰਦੀ ਹੋਈ ਉਹ ਡਿਗਣ ਹੀ ਲਗੀ ਸੀ ਕਿ ਇਕ ਸਤਿਸੰਗਣ ਨੇ ਜੋ ਬੁਢੀ ਸੀ, ਝਟ ਉਠ ਕੇ ਉਸ ਨੂੰ ਆਪਣੀਆਂ ਬਾਹਵਾਂ ਵਿਚ ਲੈ ਲਿਆ

ਅਤੇ ਡਿਗਣ ਨਾ ਦਿੱਤਾ । ਉਸ ਦੀਆਂ ਬਾਹਵਾਂ ਨੇ ਰਾਣੀ ਦੇ ਦਿਲ ਨੂੰ ਠੰਡ ਪਾ ਦਿੱਤੀ ਅਤੇ ਉਸ ਨੂੰ ਹੋਸ਼ ਵਿਚ ਲਿਆ ਦਿੱਤਾ । ਉਸ ਸਤਿਸੰਗਣ ਨੇ ਬਜ਼ੁਰਗ ਦੀ ਵੀ ਪ੍ਰਸੰਸਾ ਕੀਤੀ ਜਿਸ ਨੇ ਗੁਰ ਮਾਰਗ ਤੇ ਸਾਰਿਆਂ ਨੂੰ ਚਲਣ ਦੀ ਪ੍ਰੇਰਨਾ ਦਿੱਤੀ ਸੀ, ਨਾਮ ਦਾ ਦਾਨ ਬਖਸ਼ਿਆ ਸੀ । ਇਸ ਤੇ ਰਾਣੀ ਨੂੰ ਕੁਝ ਧੀਰਜ ਹੋਇਆ ਅਤੇ ਸ਼ਾਂਤ ਹੋ ਗਈ । ਅੰਤਿਮ ਅਰਦਾਸ ਦੇ ਬਾਅਦ ਰਾਜ ਕੌਰ ਰਾਧਾ ਦੇ ਨਾਲ ਫਿਰ ਵਾਪਸ ਚਲੀ ਗਈ, ਸਤਿਸੰਗੀ ਵੀ ਚਲੇ ਗਏ । ਠੰਡੀ ਹਵਾ ਨੇ ਸਾਰਿਆਂ ਦਾ ਹਿਰਦਾ ਸ਼ਾਂਤ ਕਰ ਦਿੱਤਾ ।

'ਰਾਣਾ ਸੂਰਤ ਸਿੰਘ' ਦੇ ਸਾਰ ਤੋਂ ਇਹ ਸਪਸ਼ਟ ਹੈ ਕਿ ਇਹ ਮਹਾਂ-ਕਾਵਿ ਨਿਰੋਲ ਧਾਰਮਿਕ ਅਤੇ ਉਸ ਕਾਲ ਦੀ ਰਚਨਾ ਹੈ, ਜਿਸ ਦੀ ਸਥਿਤੀ ਵਿਚ ਸਿਖ ਧਰਮ ਦੀ ਪੁਨਰ-ਜਾਗ੍ਰਤੀ ਹੋਈ । ਇਸ ਕਾਵਿ ਵਿਚ 35 ਅਧਿਆਏ ਹਨ ਜਿਨ੍ਹਾਂ ਵਿਚ 'ਪਰੀ ਮਹਲ' ਉਤੇ ਛੇ ਹਨ । ਸਿੱਖ ਧਰਮ ਦੀ ਵਿਆਖਿਆ ਤੇ ਤੇਰਾਂ (23-35) ਹਨ । ਆਦਿ ਗ੍ਰੰਥ' ਵਿਚੋਂ 170 ਟੂਕਾਂ ਹਨ ਜੋ 16 ਰਾਗਾਂ ਤੋਂ ਲਈਆਂ ਹੋਈਆਂ ਹਨ, ਜਿਵੇਂ ਕਿ ਰਾਗ ਸ੍ਰੀ, ਬਿਹਾਗੜਾ, ਸਾਰੰਗ, ਆਸਾ, ਧਨਾਸਰੀ, ਵਡਹੰਸ, ਕਾਨੜਾ, ਸੂਹੀ, ਮਲਾਰ, ਗਉੜੀ, ਰਾਮਕਲੀ, ਪਰਭਾਤੀ, ਜੈਤਸਰੀ, ਮਾਝ, ਭੈਰਵੀ ਤੇ ਮਾਰੂ । ਗੁਰਬਾਣੀ ਦੇ ਅਤ੍ਰਿਕਤ ਬਾਬਾ ਫਰੀਦ, ਭਗਤ ਕਬੀਰ, ਸਿਧ-ਗੋਸ਼ਟ, ਸੰਤ ਰਵਿਦਾਸ, ਭਗਤ ਨਾਮਦੇਵ, 'ਜਾਪ ਸਾਹਿਬ' ਤੋਂ ਵੀ ਟੂਕਾਂ ਹਨ । ਪੰਜਵੇਂ ਗੁਰੂ ਤੋਂ ਟੂਕਾਂ ਬਾਕੀਆਂ ਤੋਂ ਬਹੁਤ ਅਧਿਕ ਹਨ ।

ਰਸਾਂ ਵਿਚੋਂ ਸ਼ਿੰਗਾਰ ਰਸ ਦੀ ਮਾਤਰਾ ਬਹੁਤ ਵਧੇਰੇ ਹੈ । ਵਿਸ਼ੇਸ਼ ਕਰਕੇ ਬਿਰਹਾ ਰੂਪ ਵਿਚ ਅਤੇ ਪਹਿਲੇ ਛੇ ਅਧਿਆਇਆਂ ਵਿਚ । ਸ਼ਾਂਤ ਰਸ ਵੀ ਛੇਵੇਂ ਅਧਿਆਇ ਵਿਚ 'ਪਰੀ ਮਹਲ' ਦੇ ਵਰਨਣ ਵਿਚ ਪ੍ਰਗਟ ਹੁੰਦਾ ਹੈ । ਰਾਣਾ ਸੂਰਤ ਸਿੰਘ ਦੀ ਸ਼ਹੀਦੀ ਵਿਚ ਵੀਰ ਰਸ ਅੰਤਰਗਤ ਹੈ ਭਾਵੇਂ ਉਸ ਦਾ ਵਰਨਣ ਨਹੀਂ ਦਿੱਤਾ ਗਿਆ । ਕਰੁਣਾ ਰਸ ਵੀ ਆਪਣੀ ਥਾਂ ਤੇ ਪ੍ਰਧਾਨ ਹੈ ਜਿਥੇ ਜਿਥੇ ਰਾਜ ਕੌਰ ਆਪਣੀ ਪਤੀ ਦੀ ਅਕਾਲ ਮ੍ਰਿਤੂ ਤੇ ਵਿਰਲਾਪ ਕਰਦੀ ਅਤੇ ਬੇਹੋਸ਼ ਹੋ ਜਾਂਦੀ ਹੈ ।

ਦੋ ਦ੍ਰਿਸ਼ਾਂ ਵਿਚ ਕਵੀ ਵਰਨਣ ਦੀ ਸ਼ੈਲੀ ਵੀ ਅਪਣਾਉਂਦਾ ਹੈ । ਜਿਵੇਂ ਕਿ ਪਰੀ ਮਹਲ ਦੇ ਚਰਣਾਂ ਵਿਚ ਜਮਨਾ ਵਗਦੀ ਜਾਂਦੀ ਹੈ । ਦੂਜਾ ਦ੍ਰਿਸ਼ ਪਹਾੜੀ ਦਾ ਹੈ ਜਿਸ ਵਿਚ ਸ਼ਾਂਤੀ ਅਤੇ ਕੁਦਰਤੀ ਸੁੰਦਰਤਾ ਦੀ ਬਹੁਲਤਾ ਹੈ । ਗੁਰਦੁਆਰੇ ਦਾ ਵੀ ਵਰਨਣ ਹੈ, ਜੋ ਪਹਾੜੀ ਦੇ ਖੋਹ ਵਿਚ ਦੇਸੀ ਸ਼ਿਲਪ-ਕਾਰਾਂ ਨੇ ਪੱਥਰ ਕਟ ਕਟ ਕੇ ਉਸ ਨੂੰ ਆਤਮਿਕ ਰੂਪ ਦੇ ਦਿੱਤਾ ਹੈ ।

ਪਹਿਲੀ ਵਾਰ ਜਦ ਰਾਜ ਕੌਰ ਸ਼ਾਮ ਤਕ ਵਾਪਿਸ ਘਰ ਨਹੀਂ ਸੀ ਪਹੁੰਚੀ ਤਾਂ ਲੋਕਾਂ ਦੇ ਪਿਆਰ ਦੀ ਪਰੇਸ਼ਾਨੀ ਅਤੇ ਬੇਚੈਨੀ ਨੂੰ ਕਵੀ ਨੇ ਵਿਸਥਾਰ ਨਾਲ ਵਰਣਿਤ ਕੀਤਾ ਹੈ, ਜਿਸ ਵਿਚ ਡਰ, ਸ਼ਕ ਅਤੇ ਇਨ੍ਹਾਂ ਤੋਂ ਪੈਦਾ ਹੋਈ ਘਬਰਾਹਟ ਹਿੰਸਾ ਤਕ ਪਹੁਚਣ ਲਗਦੀ ਹੈ । ਜਦ ਰਾਜ ਕੌਰ ਆਪਣੀ ਦਾਸੀ ਨਾਲ ਸਹੀ ਸਲਾਮਤ ਆ ਪ੍ਰਗਟ ਹੁੰਦੀ ਹੈ ਤਦ ਲੋਕਾਂ ਦੀ ਖੁਸ਼ੀ ਦੀ ਹੱਦ ਨੂੰ ਭਾਈ ਵੀਰ ਸਿੰਘ ਨੇ ਨਾਟਕੀ ਰੂਪ ਵਿਚ ਪੇਸ਼ ਕੀਤਾ ਹੈ । ਲੋਕਾਂ ਦੀ ਸਮੁੱਚੀ ਮਨੋ ਦਸ਼ਾ ਨੂੰ ਕਵੀ ਨੇ ਭਲੀ ਭਾਂਤ ਸਮਝ ਕੇ ਦਿਖਾਇਆ ਹੈ । ਇਹ ਵਰਨਣ ਕਲਾ ਦਾ ਬਹੁਤ ਅੱਛਾ ਨਮੂਨਾ ਹੈ ।

ਬਜ਼ੁਰਗ ਗ੍ਰੰਥੀ ਦੇ ਉਪਦੇਸ਼, ਆਤਮਿਕ, ਸਦਾਚਾਰਕ ਅਤੇ ਧਰਮ ਦੇ ਹੋਰ ਪੱਖਾਂ ਦੇ ਪ੍ਰਕਰਣਾਂ ਉਤੇ ਦਿਤੇ ਗਏ ਹਨ । ਬਾਕੀ ਧਰਮਾਂ ਦੇ ਉਪਦੇਸ਼ ਥੋੜੇ ਬਹੁਤ ਇਸ ਤਰ੍ਹਾਂ ਦੇ ਹਨ । ਇਤਨਾ ਅੰਤਰ ਸਿਖ ਧਰਮ ਵਿਚ ਜ਼ਰੂਰ ਹੈ ਕਿ ਸੰਨਿਆਸ ਆਸ਼੍ਰਮ ਵਿਚ ਵਿਸ਼ਵਾਸ ਨਹੀਂ ਰਖਣਾ ਅਤੇ ਨ ਹੀ ਇਸ ਦਾ ਉਪਦੇਸ਼ ਕਰਦਾ ਹੈ । ਉਸ ਦੇ ਉਪਦੇਸ਼ ਰਾਜ ਕੌਰ ਦੀ ਮਾਨਸਿਕ ਅਵਸਥਾ ਲਈ ਅਵਸ਼ਕ ਸਨ ਤਾਂ ਜੋ

ਉਸ ਦੇ ਬਿਰਹਾ ਦੇ ਸੰਤਾਪ ਨੂੰ ਦੂਰ ਕੀਤਾ ਜਾਵੇ। ਪਰ ਉਸ ਦਾ ਰਾਜ ਕੌਰ ਦਾ ਆਪਣੇ ਪਤੀ ਨੂੰ ਯਾਦ ਕਰਨ ਦੀ ਮਨਾਹੀ ਕਰਨਾ ਉਸ ਦੇ ਸੰਤਾਪ ਨੂੰ ਤਾਜ਼ਾ ਕਰਨਾ ਮਨੋ ਵਿਗਿਆਨਕ ਭੁੱਲ ਹੈ।

'ਰਾਣਾ ਸੂਰਤ ਸਿੰਘ' ਨੂੰ 'ਮਹਾਂ-ਕਾਵਿ' ਕਹਿਣਾ ਤਾਂ ਠੀਕ ਲਗਦਾ ਹੈ ਪਰ ਉਸ ਨੂੰ 'Epic' ਜਾਂ 'Epic of Art' ਕਹਿਣਾ ਵਿਆਖਿਆ ਦੀ ਮੰਗ ਕਰਦਾ ਹੈ। ਅੰਗਰੇਜ਼ ਕਵੀ ਮਿਲਟਨ ਦੀ ਐਪਿਕ Paradise Lost ਜਾਂ ਇਟਲੀ ਦੇ ਕਵੀ ਡਾਂਟੇ ਦੀ ਐਪਿਕ "The Divine Comedy" ਨਾਲ ਇਸ ਪੰਜਾਬੀ ਕਾਵਿ ਦੀ ਤੁਲਨਾ ਕੀਤੀ ਜਾ ਸਕਦੀ ਹੈ। ਇਸ ਤੁਲਨਾ ਤੋਂ ਸਪਸ਼ਟ ਹੋ ਸਕਦਾ ਹੈ ਕਿ 'ਪੈਰੇਡਾਈਸ ਲਾਸਟ' ਦਾ ਵਿਸ਼ਾ ਵੀ ਧਾਰਮਿਕ ਹੈ, ਸਵਰਗ ਨਰਕ ਅਤੇ 'ਸਚ ਖੰਡ' ਧਾਰਮਿਕ ਸੰਕਲਪ ਹਨ ਜੋ ਧਾਰਮਿਕ ਆਗੂਆਂ ਨੇ ਆਪਣੇ ਸਤਿ-ਸੰਗੀਆਂ ਨੂੰ ਨੇਕ ਮਾਰਗ ਉਤੇ ਚਲਣ ਦੀ ਪ੍ਰੇਰਨਾ ਲਈ ਮਿਥੇ ਹਨ। ਈਸਾਈ ਯਹੂਦੀ ਅਤੇ ਮੁਸਲਮਾਨ ਇਸ ਸੰਕਲਪ ਨੂੰ ਮੰਨਦੇ ਹਨ। ਗਾਡ (ਪਰਮਾਤਮਾ) ਨੇ ਆਦਮ ਨੂੰ ਮਿੱਟੀ ਤੋਂ ਘੜਿਆ ਅਤੇ ਫਰਿਸ਼ਤਿਆਂ ਨੂੰ ਹੁਕਮ ਦਿੱਤਾ ਕਿ ਆਦਮ ਦੇ ਅੱਗੇ ਸੀਸ ਝੁਕਾਉਣਾ। ਪਰ ਇਬਲੀਸ ਫਰਿਸ਼ਤਾ ਤੇ ਹੋਰ ਸਾਥੀ ਫਰਿਸ਼ਤੇ ਇਸ ਆਗਿਆ ਤੋਂ ਇਨਕਾਰੀ ਹੋ ਗਏ ਕਿਉਂ ਜੋ ਓਹ ਸਾਰੇ ਅੱਗੋਂ ਤੋਂ ਬਣਾਏ ਗਏ ਸਨ ਪਰ ਆਦਮ ਮਿੱਟੀ ਦਾ ਪੁਤਲਾ ਸੀ। ਇਸ ਕਾਰਣ ਸ਼ੈਤਾਨ (ਇਬਲੀਸ) ਨੂੰ ਦੋਜ਼ਖ ਵਿਚੋਂ ਧੱਕਾ ਦੇ ਦਿੱਤਾ ਗਿਆ। ਸ਼ੈਤਾਨ ਨੇ ਸੱਪ ਦਾ ਰੂਪ ਧਾਰ ਲਿਆ ਅਤੇ ਅਦਨ ਦੇ ਬਾਗ਼ ਵਿਚ ਚਲਾ ਗਿਆ ਜਿਥੇ ਆਦਮ ਤੇ ਉਸ ਦੀ ਵਹੁਟੀ ਹੱਵਾ ਰਹਿਣ ਲੱਗੇ। ਉਥੇ ਇਕ ਗਿਆਨ ਦਾ ਰੁਖ (Tree of knowledge) ਸੀ ਜਿਸ ਦਾ ਫਲ ਸੇਬ ਲਗਾ ਹੋਇਆ ਸੀ। ਸੱਪ ਨੇ ਹੱਵਾ ਨੂੰ ਲਾਲਚ ਦਿੱਤਾ ਕਿ ਉਹ ਸੇਬ ਖਾਵੇ ਜੋ ਬਹੁਤ ਮਿੱਠਾ ਮਿਸ਼ਰੀ ਸੀ ਤੇ ਇਕ ਪ੍ਰਕਾਰ ਅੰਮ੍ਰਿਤ ਫਲ ਸੀ, ਪਰ ਜਿਸ ਨੂੰ ਤੋੜਨਾਂ ਤੇ ਖਾਣਾ ਵਰਜਿਤ ਸੀ। ਹੱਵਾ ਨੇ ਆਦਮ ਨੂੰ ਖੁਆਇਆ ਤੇ ਆਪ ਵੀ ਖਾਧਾ, ਇਸ ਲਈ ਸਜ਼ਾ ਵਜੋਂ ਉਹ ਧਰਤੀ ਤੇ ਉਤਾਰੇ ਗਏ।

ਜਦ ਧਰਤੀ ਤੋਂ ਨਿਆਸਰੇ ਤੇ ਪ੍ਰੇਸ਼ਾਨ ਫਿਰਨ ਲਗੇ, ਤਦ ਅੱਲਾਹ ਨੂੰ ਤਰਸ ਆਇਆ ਅਤੇ ਉਸ ਨੇ ਆਪਣੇ ਦਰਬਾਰ ਵਿਚ ਪੁਛਿਆ ਕਿ ਕੋਈ ਉਸ ਲਈ ਕੁਰਬਾਨੀ ਦੇਵੇਗਾ ਤੇ ਆਦਮੀ ਬਣਕੇ ਧਰਤੀ ਤੇ ਪੈਦਾ ਹੋਵੇਗਾ ਅਤੇ ਆਦਮੀ ਨੂੰ ਬਚਾ ਕੇ ਫਿਰ ਸਤਵੇਂ ਅਸਮਾਨ ਤੇ ਲੈ ਆਏਗਾ। ਇਸ ਤੇ ਖ਼ੁਦਾ ਦੇ ਪੁਤਰ ਈਸਾ ਨੇ ਆਪਣੇ ਆਪ ਨੂੰ ਪੇਸ਼ ਕੀਤਾ ਅਤੇ ਮਰੀਅਮ ਦਾ ਪੁੱਤਰ ਬਣ ਕੇ ਈਸਾਈ ਧਰਮ ਨੂੰ ਚਲਾਇਆ। ਮਿਲਟਨ ਨੇ ਦੋ ਐਪਿਕ ਲਿਖੇ ਹਨ, ਇਕ ਸਵਰਗ ਕਿਵੇਂ ਗੁਆਚਾ ਅਤੇ ਦੂਜਾ ਸਵਰਗ ਕਿਵੇਂ ਫਿਰ ਪ੍ਰਾਪਤ ਹੋਇਆ। ਭਾਈ ਵੀਰ ਸਿੰਘ ਦਾ ਵਿਸ਼ੇ ਹੈ ਕਿ 'ਸਚ ਖੰਡ' ਕਿਵੇਂ ਪ੍ਰਾਪਤ ਹੋ ਸਕਦਾ ਹੈ। ਮਿਲਟਨ ਦੀਆਂ ਦੋਵੇਂ ਐਪਿਕਾਂ ਕਲਾ ਮਈ ਨਮੂਨਿਆਂ ਦੇ ਆਧਾਰ ਤੇ ਰਚੀਆਂ ਗਈਆਂ ਹਨ। ਇਨ੍ਹਾਂ ਦੇ ਭਾਗ ਮੰਗਲਾਚਾਰ, ਫਰਿਸ਼ਤਿਆਂ ਦੇ ਨਾਂ, ਸਵਰਗ ਨਰਕ, ਸੁਨਤਾ, ਅਦਨ ਦਾ ਬਾਗ਼, ਆਦਿ ਦੇ ਵਰਣਨ ਨਾਟਕੀ ਸਥਿਤੀ, ਪਿਛਲੀ ਕਹਾਣੀ, ਆਦਿ ਐਪਿਕ ਦੇ ਬ੍ਰਿਤਾਂਤ ਵਿਚ ਲੰਮੇ ਰੂਪਕ, ਇਤਿਹਾਸਕ, ਮਿਥਿਹਾਸਕ ਧਾਰਮਿਕ ਸੰਕੇਤ ਸ਼ੈਕਸਪੀਅਰ ਤੋਂ ਪ੍ਰਚਲਿਤ ਬਲੈਂਕ ਵਰਸ ਅਥਵਾ ਨਿਰਛੰਦ ਪਦ ਅਤੇ ਲਾਤੀਨੀ ਵਿਸ਼ੇਸ਼ਣ ਹਨ।

ਪਰ ਭਾਈ ਵੀਰ ਸਿੰਘ ਦੇ ਮਹਾਂ ਕਾਵਿ ਵਿਚ 12 ਅਧਿਆਇਆਂ ਦੀ ਥਾਂ ਤੇ 35 ਅਧਿਆਇ ਹਨ। ਇਸ ਵਿਚ ਮੰਗਲਾਚਾਰ ਵੀ ਹੈ, ਅਤੇ ਸਾਰਾ ਵਾਯੂ ਮੰਡਲ ਧਾਰਮਿਕ ਹੈ ਜਿਸ ਵਿਚ ਸਮਾਧ, ਗੁਰਦੁਆਰਾ, ਕੀਰਤਨ ਅਤੇ ਉਪਦੇਸ਼ਾਂ ਭਰੀ ਸਿਖਿਆ ਹੈ, ਪਰ ਕਹਾਣੀ ਜਾਂ ਕਹਾਣੀ ਦਾ ਮੰਤਵ ਸਪੇਸ਼ਟ ਨਹੀਂ ਹੈ।

'ਰਾਣਾ ਸੂਰਤ ਸਿੰਘ' ਦਾ ਮਧਿਅਮ ਵੀ ਨਿਰਛੰਦ ਪਦ ਹੈ, ਜੋ ਗੁਰੂ ਗੋਬਿੰਦ ਸਿੰਘ ਨੇ ਲੜਾਈ ਦੇ ਵਰਣਨ ਵਿਚ ਵਰਤਿਆ ਹੈ, ਪਰ ਇਸ ਵਿਚ ਕੋਈ ਸੰਗਰਾਮ ਨਹੀਂ ਹੈ। ਇਸ ਕਾਵਿ ਦੀ ਸ਼ਬਦਾਵਲੀ ਵਿਚ ਸੰਸਕ੍ਰਿਤ ਦਾ ਅੰਸ਼ ਅਤੇ ਫ਼ਾਰਸੀ ਦਾ ਅੰਸ਼ ਉਸ ਤੋਂ ਵੀ ਵਧੇਰੇ ਹੈ। 'ਰਾਣਾ ਸੂਰਤ ਸਿੰਘ' ਵਿਚ ਕਿਤੇ ਪ੍ਰਸੰਗਵਸ਼ ਅਵਤਾਰ ਵਾਦ ਲਈ ਵੀ ਇਸ਼ਾਰੇ ਹਨ। ਜਦ ਕਿਸੇ ਗੁਣ ਨੂੰ ਪਰਮ ਮਨੁਖ ਦੇ ਲੱਛਣ ਦੇ ਤੁੱਲ ਕਿਹਾ ਜਾਂਦਾ ਹੈ ਜਿਵੇਂ ਰੂਹਾਨੀ ਪ੍ਰੇਮ ਨੂੰ 'ਪੈਗ਼ੰਬਰ ਅਵਤਾਰ' ਦੱਸਿਆ ਗਿਆ ਹੈ। (ਪ੍ਰੇਮ ਦਰਸ਼ਨ 1013-1032), ਗੁਰਦੁਆਰੇ ਦੇ ਰਾਗੀ ਨੂੰ 'ਰਾਗ ਦਾ ਅਵਤਾਰ' ਦੱਸਿਆ ਗਿਆ ਹੈ, 'ਏਹ ਹੈਵਨ ਅਵਤਾਰ ਕੋਈ ਰਾਗ ਦੇ ਕੀਰਤਨ'। ਤੀਜੀ ਗਵਾਹੀ ਉਸ ਪੱਤਰ ਤੋਂ ਮਿਲਦੀ ਹੈ ਜੋ 'ਸਚ ਖੰਡ' ਵਾਪਸ ਹੋਣ ਤੋਂ ਪਹਿਲਾਂ ਰਾਣਾ ਨੇ ਲਿਖਿਆ ਸੀ ਅਤੇ ਜਿਸ ਨੂੰ ਗੁਰਮੁਖ ਨੇ ਰਾਜ ਕੌਰ ਨੂੰ ਉਸ ਦੇ ਦਿਲ ਨੂੰ ਹੌਂਸਲਾ ਦੇਣ ਲਈ ਪੜ੍ਹਕੇ ਸੁਣਾਇਆ ਸੀ :—

'ਕਰਦੇ ਹਨ ਉਪਕਾਰ ਫਿਰ ਚਲਿ ਜਾਂਵਦੇ।
ਕਾਰਨ ਕੋਈ ਨ ਹੋਰ ਆਣੇ ਦਾ ਉਨ੍ਹਾਂ।
ਹੋ ਉਪਕਾਰ ਸਰੂਪ ਹਨ ਓਹ ਆਂਵਦੇ।
ਕਰ ਕੇ ਅਤਿ ਉਪਕਾਰ ਫਿਰ ਟੁਰ ਜਾਂਵਦੇ।'

ਇਸ ਟੂਕ ਦਾ ਭਾਵ ਇਹ ਹੈ ਕਿ ਰਾਣਾ ਸੂਰਤ ਸਿੰਘ ਨੇ ਉਪਕਾਰ ਕਰਨ ਲਈ ਜਨਮ ਲਿਆ ਸੀ। ਫਿਰ ਉਪਕਾਰ ਕਰਨ ਦੇ ਬਾਅਦ ਉਹ 'ਸਚ ਖੰਡ' ਨੂੰ ਵਾਪਸ ਚਲਾ ਗਿਆ। ਇਸ ਟੂਕ ਨੂੰ ਪੜ੍ਹਨ ਦਾ ਮੰਤਵ ਰਾਜ ਕੌਰ ਨੂੰ ਹੌਂਸਲਾ ਦੇਣਾ ਸੀ ਤਾਂ ਜੋ ਉਸ ਦੇ ਮਨ ਵਿਚ ਰਾਣੇ ਲਈ ਸ਼ਰਧਾ ਵਧੇ ਅਤੇ ਉਸ ਦੀ ਵਡਿਆਈ ਰਾਜ ਕੌਰ ਦੇ ਦਿਲ ਵਿਚ ਉਸ ਲਈ ਗੌਰਵ ਪੈਦਾ ਕਰੇ। ਪਰ ਉਸ ਉਤੇ ਪ੍ਰਭਾਵ ਸਗੋਂ ਉਲਟਾ ਪਿਆ।

ਕਵੀ ਬ੍ਰਿਤਾਂਤ ਨੂੰ ਛੱਡ ਕੇ ਜਾਂ ਉਸ ਵਿਚ ਰੁਕ ਕੇ ਉਪਦੇਸ਼ਕ ਕਵਿਤਾ ਕਰਦਾ ਹੈ ਜਿਸ ਵਿਚ 'ਪ੍ਰੇਮ ਦੀ ਪੁਕਾਰ', 'ਪਤੀ ਪੂਜਾ' ਅਤੇ 'ਹਮਦਰਦੀ' ਦੇ ਪ੍ਰਕਰਣਾਂ (Sub topics) ਉਤੇ ਕੁਝ ਕਹਿਣਾ ਠੀਕ ਸਮਝਦਾ ਹੈ (10, 26)। ਪਰ ਇਹ ਪ੍ਰਗੀਤ ਵੀ ਕਹੇ ਜਾ ਸਕਦੇ ਹਨ।

ਤੈਂ ਬਾਝੋਂ ਹੇ ਲਾਲ ਜਗ ਇਕੱਲੀਆਂ।
ਮੈਥੋਂ ਚੰਗੇ ਫੁਲ ਜਦ ਅਖ ਖੋਲ੍ਹਦੇ।
ਇਕ ਦੂਜੇ ਨੂੰ ਵੇਖ ਖਿੜਦੇ ਜਾਂਵਦੇ।
ਮੈਂ ਇਸ ਵੇਲੇ ਜਾਗ ਕਿਸ ਨੂੰ ਵੇਖ ਕੇ
ਖਿੜਾਂ; ਦਸ ਮੈਂ ਲਾਲ ਮੈਂ ਇਕਲਾਪੀਆਂ।

ਇਸ ਕਾਵਿ ਵਿਚ ਬੀਰ ਰਸ ਪਿੱਠ—ਭੂਮੀ ਵਿਚ ਹੀ ਹੈ ਕਿਉਂ ਜੋ ਨਾਇਕ ਦ੍ਰਿਸ਼ ਤੋਂ ਲੋਪ ਰਹਿੰਦਾ ਹੈ। ਲੜਾਈ ਵਿਚ ਵੀਰਤਾ ਦਖਾਏ ਬਿਨ ਸ਼ਹੀਦ ਹੋ ਜਾਂਦਾ ਹੈ। ਜੀਉਂਦਾ ਤਾਂ ਉਹ ਦੇਖਣ ਵਿਚ ਨਹੀਂ ਆਉਂਦਾ, ਨ ਅਮਨ ਵਿਚ ਨ ਸੰਗ੍ਰਾਮ ਲਈ। ਜਿਸ ਪੱਖ ਲਈ ਉਹ ਸ਼ਹੀਦ ਹੋ ਜਾਂਦਾ ਹੈ ਉਹ ਦੱਸਿਆ ਨਹੀਂ ਗਿਆ। ਰਾਜ ਕੌਰ ਜੋ ਨਾਇਕਾ ਹੈ ਉਹ ਪਾਠ ਦੇ ਹਰ ਪਦ ਤੇ ਸਾਨੂੰ ਯਾਦ ਦਿਲਾਂਦੀ ਹੈ। ਫਿਰ ਬਿਰਹਾ ਰਸ ਪੈਦਾ ਹੋ ਜਾਂਦਾ ਹੈ। ਵੀਰ ਰਸ ਦਾ ਅਤੇ ਉਸ ਦੇ ਵਿਕਾਸ ਦਾ ਕੋਈ ਵਰਨਣ ਨਹੀਂ ਲਭਦਾ।

ਡਾਂਟੇ ਦੀ 'ਡੀਵਾਈਨ ਕਾਮੇਡੀ' ਨਿਰੋਲ ਧਾਰਮਿਕ ਹੈ ਜਿਵੇਂ ਕਿ ਭਾਈ ਵੀਰ ਸਿੰਘ ਦਾ 'ਰਾਣਾ ਸੂਰਤ ਸਿੰਘ', ਪਰ ਉਸ ਵਿਚ ਨਾਇਕਾ ਪਹਿਲਾਂ ਕਾਲ ਵਸ ਹੋ ਜਾਂਦੀ ਹੈ। 'ਰਾਣਾ ਸੂਰਤ ਸਿੰਘ' ਵਿਚ ਨਾਇਕ ਪਹਿਲਾਂ ਕਾਲ ਵਸ ਹੋ ਜਾਂਦਾ ਹੈ ਅਤੇ ਨਾਇਕਾ ਉਸ ਦੇ ਮੇਲ ਲਈ ਚਿੰਤਾ ਗ੍ਰਸਤ ਹੋ ਜਾਂਦੀ ਹੈ। ਇਸ ਤਰ੍ਹਾਂ ਨਾਇਕ ਤੇ ਨਾਇਕ ਦਾ ਭਾਗ ਉਲਟ ਜਾਂਦਾ ਹੈ। ਧਾਰਮਿਕ ਵਿਸ਼ਲੇਸ਼ਨ ਤੇ ਵਿਚਾਰ ਸ਼ੈਲੀ ਵਿਚ ਕਈ ਸ਼ਬਦ ਅਜਿਹੇ ਹਨ ਜਿਨ੍ਹਾਂ ਵਿਚ ਅੰਤਰ ਸੂਖਮ ਹੁੰਦੇ ਹਨ ਜਿਵੇਂ ਕਿ 'ਦ੍ਰਿਸ਼ਟੀ' ਵਿਚ ਜਿਸ ਦੇ ਦੋ ਭਾਵ ਹਨ : ਇਕ ਅੱਖਾਂ ਨਾਲ ਦੇਖਣਾ; ਦੂਜਾ ਮਨ ਦੀਆਂ ਅੱਖਾਂ ਨਾਲ ਦੇਖਣਾ ਅਤੇ ਤੀਜਾ ਅਰਥ ਹੈ ਆਤਮਾ ਜਾਂ ਵਿਸ਼ਵਾਸ ਦੀ ਸ਼ਰਧਾ ਨਾਲ ਦੇਖਣਾ। ਡਾਂਟੇ ਨੇ ਤੀਜਾ ਅਰਥ Vision ਸ਼ਬਦ ਤੋਂ ਲਿਆ ਹੈ ਜੋ ਰਹਿਸਵਾਦੀ ਕਿਹਾ ਜਾਂਦਾ ਹੈ। ਸਵਰਗ, ਸੱਚ ਖੰਡ ਜਾਂ Paradise ਲਈ 'ਵਿਯਨ' ਜਾਂ ਆਤਮਿਕ ਦ੍ਰਿਸ਼ਟੀ ਸ਼ਬਦ ਵਰਤਣਾ ਪੈਂਦਾ ਹੈ। ਜਦ ਨਾਇਕ ਦੀ ਆਤਮਾ 'Purgatory' ਖੇਤਰ ਵਿਚੋਂ ਲੰਘਦੀ ਹੈ ਤਾਂ ਖਰਾ ਸੋਨਾ ਬਣ ਕੇ ਸਵਰਗ ਵਲ ਜਾਂਦੀ ਹੈ ਜਿਸ ਦਾ 'ਵਿਯਨ' ਉਸ ਨੂੰ ਤਦ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਰਾਜ ਕੌਰ ਬਿਰਹਾ ਦੀ ਭੱਠੀ ਤੋਂ ਨਿਕਲਕੇ ਜਦ ਗੁਰਦੁਆਰੇ ਵਿਚ ਕੀਰਤਨ ਦੇ ਬਾਅਦ ਉਪਦੇਸ਼ ਸੁਣਦੀ ਹੈ ਤਾਂ ਉਸ ਦੇ ਮਾਨਸਿਕ ਵਟ ਨਿਕਲਦੇ ਹਨ। ਉਸ ਦਾ ਅੰਤਿਮ ਕੁੜਵਲ ਇਕ ਬਜ਼ੁਰਗ ਸਤਿਸੰਗਣ ਕਢਦੀ ਹੈ ਜੋ ਉਸ ਨੂੰ ਡਿਗਣ ਤੋਂ ਜੱਫੀ ਦੁਆਰਾ ਬਚਾਂਦੀ ਹੈ ਅਤੇ ਬਿਰਹਾ ਦੀਆਂ ਆਖਰੀ ਚਿੰਗਾਰੀਆਂ ਨੂੰ ਮਾਂ ਦੇ ਪਿਆਰ ਨਾਲ ਬੁਝਾਂਦੀ ਹੈ। ਊਸ਼ਾ ਦਾ ਜਮਾਲ (ਪਿਆਰੀ ਕੁਦਰਤੀ ਸੁੰਦਰਤਾ) 'ਵਿਯਨ' ਦਾ ਪ੍ਰਤੀਕ ਹੈ ਅਤੇ ਸਵੇਰ ਦੀ ਸੀਤਲ ਪਵਨ ਰਾਜ ਕੌਰ ਦੇ ਪਵਿਤਰ ਭਾਵਾਂ ਦੇ ਜਾਗ੍ਰਣਾ ਦਾ ਪ੍ਰਤੀਕ ਹੈ। ਕੁਦਰਤ ਪਰਮਾਤਮਾ ਦਾ ਮੰਦਰ ਹੈ ਜਿਸ ਵਿਚ ਮਨੁਸ਼ ਦਾ ਮਨ ਤੇ ਦਿਲ ਸ਼ਾਂਤ ਹੋ ਜਾਂਦਾ ਹੈ ਜੋ 'ਪਰਮ ਪਦ' ਦਾ ਪ੍ਰਤੀਕ ਹੈ। ਭਾਈ ਵੀਰ ਸਿੰਘ ਦਾ ਮਹਾਂ ਕਾਵਿ ਸੁੰਦਰ ਤੇ ਸ਼ਾਂਤ ਪ੍ਰਤੀਕਾਂ ਨਾਲ ਸਮਾਪਤ ਹੁੰਦਾ ਹੈ ਜੋ ਧਰਮ ਦੇ ਆਤਮਿਕ ਰੂਪ ਦਾ ਜਲਾਅ ਹੈ।

# ਉਡਾਰੀ ਅਥਵਾ ਪੰਜ ਖੰਡ

**ਡਾ. ਮਹਿੰਦਰ ਕੌਰ ਗਿੱਲ***

ਰਾਣਾ ਸੂਰਤ ਸਿੰਘ ਨੂੰ ਪੰਜਾਬੀ ਦਾ ਪਹਿਲਾ ਮਹਾਂਕਾਵਿ ਆਖਿਆ ਗਿਆ ਹੈ। ਹਾਲ ਦੀ ਘੜੀ ਮੈਂ ਇਸ ਸਥਾਪਨਾ ਦੇ ਮੁਲੰਕਣ ਵਿਚ ਨਾ ਉਲਝਕੇ ਆਪਣੇ ਆਪ ਨੂੰ ਇਸ ਕਾਵਿ-ਕਿਰਤ ਦੀ ਪੰਜਵੀਂ ਟੁਕੜੀ ਜਿਸਦਾ ਨਾਮ "ਉਡਾਰੀ" ਹੈ ਤਕ ਹੀ ਸੀਮਤ ਰੱਖਣਾ ਉਚਿਤ ਸਮਝਿਆ ਹੈ।

ਇਸ ਪੁਸਤਕ ਦੇ ਆਰੰਭ ਵਿਚ ਹੀ ਇਕ ਕੈਪਸ਼ਨ ਦਰਜ ਹੈ : "ਰਾਣੀ ਰਾਜ ਕੌਰ ਦਾ ਆਪਣੇ ਪ੍ਰਾਣ ਪ੍ਰਿਯ ਰਾਣਾ ਸੂਰਤ ਸਿੰਘ ਦੇ ਵਿਛੋੜੇ ਵਿਚ ਬਿਰਹਾ ਅਤੇ ਸਤਿਸੰਗ ਪ੍ਰਾਪਤੀ।" ਇਸ ਕੈਪਸ਼ਨ ਦਾ ਸੰਬੰਧ 'ਉਡਾਰੀ' ਕਾਵਿ-ਟੁਕੜੀ ਨਾਲ ਵੀ ਹੈ। ਇਸੇ ਕਰਕੇ ਇਸ ਨੂੰ ਅਣਗੌਲਿਆ ਨਹੀਂ ਛੱਡਿਆ ਜਾ ਸਕਦਾ। ਇਸ ਕੈਪਸ਼ਨ ਤੋਂ ਸਹਿਜੇ ਹੀ ਦੋ ਨੁਕਤੇ ਉਭਰਦੇ ਹਨ। ਰਾਣੀ ਰਾਜ ਕੌਰ ਦੀ ਬਿਰਹਾ ਦਾ ਸੰਬੰਧ ਭਾਵੁਕਤਾ ਨਾਲ ਹੈ ਤੇ ਸਤਿਸੰਗ ਪ੍ਰਾਪਤੀ ਦਾ ਅਧਿਆਤਮਿਕਤਾ ਨਾਲ। ਇਸ ਕਾਵਿ-ਕਿਰਤ ਵਿਚ ਭਾਵ ਅਤੇ ਅਧਿਆਤਮਿਕਤਾ ਇਕ ਦੂਜੇ ਦੇ ਹਾਣੀ ਬਣਕੇ ਤੁਰਦੇ ਹਨ। ਇਕ ਪਾਸੇ, ਬ੍ਰਿਤਾਂਤ ਹੈ ਦੂਜੇ ਪਾਸੇ, ਵਰਨਣ। ਬ੍ਰਿਤਾਂਤ ਰਾਣੀ ਰਾਜ ਕੌਰ ਦੀ ਭਾਵੁਕਤਾ ਨੂੰ ਰੂਪਮਾਨ ਕਰਦਾ ਹੈ। ਵਰਨਣ ਕਦੀ ਕੁਦਰਤੀ ਪਾਸਾਰ ਤੇ ਕਦੀ ਸੰਕਲਪ ਵਿਸ਼ੇਸ਼ ਵਲ ਰੁਚਿਤ ਹੋ ਜਾਂਦਾ ਹੈ। ਇਸ ਕਾਵਿ-ਕਿਰਤ ਦੀਆਂ ਦੋ ਪਧਰਾਂ ਹਨ। ਪਹਿਲੀ ਪੱਧਰ ਬ੍ਰਿਤਾਂਤਕ ਹੈ ਜੋ ਰਾਣੀ ਰਾਜ ਕੌਰ ਦੇ ਜੀਵਨ-ਬ੍ਰਿਤਾਂਤ ਦੇ ਕੁਝ ਅੰਸ਼ ਪੇਸ਼ ਕਰਦੀ ਹੈ। ਦੂਜੀ ਪੱਧਰ ਦਾਰਸ਼ਨਿਕ ਹੈ ਜੋ ਗੁਰਮਤਿ ਦੇ ਮੂਲ ਸੰਕਲਪਾਂ ਦੀ ਕਾਵਿ-ਵਿਆਖਿਆ ਨੂੰ ਸਮਰਪਿਤ ਹੈ। ਵਰਨਣ ਇਸ ਦਾ ਲਾਜ਼ਮੀ ਜੁਜ਼ ਹੈ।

ਇਸ ਕਾਵਿ-ਟੁਕੜੀ ਦਾ ਆਰੰਭਕ ਵਾਕ ਹੈ :—

ਮਾਤਾ ਦਾ ਇਹ ਵਾਕ ਸੁਣਕੇ ਆਖਦੀ :—
ਅੰਮੀ, ਨਹੀਓਂ ਵੱਸ ਮੇਰੇ ਕੁਝ ਬੀ।
'ਸੁਣਕੇ ਸਭ ਵਿਰਤਾਂਤ ਬੀਤਯਾ ਅਜ ਜੋ,
ਆਪ ਤੁਸੀਂ ਲੌ ਵੇਖ ਮੇਰੀ ਬੇਵਸੀ।

ਇਸ ਕਾਵਿ-ਟੁਕੜੀ ਤੋਂ ਸਪਸ਼ਟ ਹੁੰਦਾ ਹੈ ਕਿ ਇਸ ਕਾਵਿ-ਕਿਰਤ ਦੀ ਬਿਰਤੀ ਸੰਬਾਦਾਤ-ਮਕ ਹੈ। ਇਸ ਵਿਚ ਦੋ ਧਿਰਾਂ ਮਾਲੂਮ ਹੁੰਦੀਆਂ ਹਨ। ਪਹਿਲੀ, ਧੀ-ਧਿਰ ਹੈ ਤੇ ਦੂਸਰੀ ਮਾਂ-ਧਿਰ। ਧੀ ਮਾਂ ਨੂੰ ਹਾਲ ਸੁਣਾ ਰਹੀ ਹੈ। ਹਾਲ ਸੁਣਾਉਂਦਿਆਂ ਸੁਣਾਉਂਦਿਆਂ ਉਹ ਇਕ ਹੋਰ ਧਿਰ ਦਾ ਜ਼ਿਕਰ ਕਰਦੀ ਹੈ :—

ਏਹਨਾਂ ਵਿਚੋਂ ਇਕ ਸੁੰਦਰ ਸੋਹਿਣੀ
ਨੱਠੀ ਦੂਰੋਂ ਆਇ, ਮੈਂ ਵਲ ਧਾਉਂਦੀ,
ਆਕੇ ਲੀਤਯੁਸ ਪਾਇ, ਘੁੱਟ ਗਲਵੱਕੜੀ

*ਡਾ: ਮਹਿੰਦਰ ਕੌਰ ਗਿੱਲ, ਪ੍ਰਿੰਸੀਪਲ, ਮਾਤਾ ਸੁੰਦਰੀ ਕਾਲਿਜ ਫਾਰ ਵਿਮਨ, ਨਵੀਂ ਦਿੱਲੀ।

ਇਥੋਂ ਸਪਸ਼ਟ ਹੁੰਦਾ ਹੈ, ਇਸ ਕਾਵਿ-ਟੁਕੜੀ ਵਿਚਲਾ ਸੰਬਾਦ ਤਿੰਨ ਧਿਰਾਂ ਨਾਲ ਸੰਬੰਧਿਤ ਹੈ। ਇਸ ਟੁਕੜੀ ਦਾ ਕਾਵਿ-ਪਾਠ ਇਕ ਪਾਸੇ, ਰਾਣੀ ਰਾਜਕੌਰ ਦੀ ਬਿਹਬਲਤਾ ਨੂੰ ਰੂਪਮਾਨ ਕਰਦਾ ਹੈ। ਦੂਜੇ ਪਾਸੇ, ਇਹ ਵੀ ਬਹੁ ਦੇਂਦਾ ਹੈ ਕਿ ਇਹ ਤੀਜੀ ਧਿਰ ਕੋਈ ਕਾਲਪਨਿਕ ਹੋਂਦ ਹੈ :—

ਕਰਦੀ ਐਦਾਂ ਪਯਾਰ, ਭੇਟਾਂ ਕਰਦੀਆਂ।
ਭੇਣੋਂ ਥੀ ਉਹ ਵੱਧ, ਆਪਨੇ ਆਪ ਦਾ
ਦੂਜਾ ਅੱਧਾ ਭਾਗ ਮੈਨੂੰ ਜਾਪਦੀ

ਇਹ ਪੰਕਤੀਆਂ ਇਸ ਰਹੱਸਮਈ ਸਥਿਤੀ ਵਲ ਸੰਕੇਤ ਕਰਦੀਆਂ ਹਨ ਤੇ ਨਾਲ ਹੀ ਸ਼ੰਕੇ ਦਾ ਸਮਾਧਾਨ ਵੀ। ਇਹ ਤਾਂ ਕੋਈ ਅਨੁਭਵ ਸਿਧ ਵਰਗੀ ਸਥਿਤੀ ਹੈ। ਇਹ ਹੋਂਦ ਉਸਨੂੰ ਆਪਣੇ ਆਪ ਦਾ ਦੂਜਾ ਭਾਗ ਜਾਪਦੀ ਹੈ। ਇਸ ਤੀਜੀ ਧਿਰ ਨੂੰ ਲੇਖਕ ਨੇ ਕੋਈ ਨਾਮ ਨਹੀਂ ਦਿਤਾ ਕੇਵਲ ਇਤਨਾ ਹੀ ਲਿਖਿਆ ਹੈ ਏਹਨਾਂ ਵਿਚੋਂ ਇਕ 'ਸੁੰਦਰ ਸੋਹਣੀ'। ਹਥਲੇ ਅਧਿਐਨ ਕਾਰਜ ਵਿਚ ਮੈਂ ਇਸ ਨੂੰ ਤੀਜੀ ਧਿਰ ਕਹਿਣਾ ਹੀ ਮੁਨਾਸਿਬ ਸਮਝਿਆ ਹੈ। ਇਸ ਕਾਵਿ ਕਿਰਤ ਵਿਚ ਇਹ ਤੀਜੀ ਧਿਰ ਬੜੀ ਮਹੱਤਵਪੂਣ ਹੋਂਦ ਹੈ। ਸਾਰੀ ਦੀ ਸਾਰੀ ਸੰਕਲਪ-ਵਿਆਖਿਆ ਅਤੇ ਬ੍ਰਹਿਮੰਡ-ਵਰਨਣ ਇਸ ਤੀਜੀ ਧਿਰ ਦੇ ਮੂੰਹੋਂ ਕਰਵਾਇਆ ਗਿਆ ਹੈ। ਇਸ ਦਾ ਲਾਭ ਇਹ ਹੋਇਆ ਹੈ ਕਿ ਬ੍ਰਿਤਾਂਤ ਵਿਚ ਕਥਾ ਅੰਸ਼ ਦੇ ਨਾਲ ਕਥਾ-ਰਸ ਬੱਝਦਾ ਗਿਆ ਹੈ। ਗੰਭੀਰ ਦਾਰਸ਼ਨਿਕ ਸੰਕਲਪ ਸਰਲ ਸੁਗਮ ਵਿਆਖਿਆ ਰਾਹੀਂ ਰੂਪਮਾਨ ਹੁੰਦੇ ਹੋਏ ਮਾਨਵੀ ਰੂਪ ਧਾਰ ਗਏ ਹਨ :—

ਆਖਾਂ ਦੋ ਹੱਥ ਜੋੜ :— "ਸਜਨੀ ਪਯਾਰੀਏ !
"ਤੈਨੂੰ ਪਤਾ ਤੇ ਹੋਗ ਮੇਰੇ ਸੰਤ ਦਾ,
ਵਸਦੇ ਕਿਹੜੇ ਲੋਕ—ਕਿਥੇ ਆ ਟਿਕੇ ?
ਸੁਣਕੇ ਬੋਲੀ ਓਹ : "ਕਹਿੰਦੀ ਭੇਣ ਜੀ,
"ਓ ਵਸਣ ਸਚਖੰਡ—ਵਿਚ ਸਰੂਪ ਦੇ
ਕਹਿੰਦੇ ਜਿਸ ਨਿਰਬਾਣ ਪਦ ਨਿਰੰਕਾਰ ਦਾ,
ਸਾਰੇ ਜਿਸਦਾ ਥਾਉਂ—ਕੇਂਦਰ ਜਗਤ ਜੋ
ਹੈ ਉਹ ਥਾਉਂ ਅਥਾਉਂ ਪਰ ਸਭ ਥਾਉਂ ਹੈ।

ਇਹ ਕਾਵਿ-ਕਿਰਤ ਆਪਣੇ ਮਨੋਰਥ ਵਿਚ ਵੀ ਗਹਿਰੀ ਹੈ। ਇਸ ਦਾ ਪਰਮ ਮਨੋਰਥ ਤਾਂ ਸਿੱਖੀ ਜੀਵਨ ਦੀ ਵਿਆਖਿਆ ਹੈ। ਸਿੱਖੀ ਦੇ ਪਰਮ ਆਦਰਸ਼ ਨੂੰ ਪ੍ਰਾਪਤ ਕਰਨ ਲਈ ਗੁਰੂ ਘਰ ਦੇ ਸ਼ਰਧਾਲੂਆਂ ਨੂੰ ਕਿਹੜੇ ਕਿਹੜੇ ਮਾਰਗ ਲੰਘਣੇ ਹਨ ਉਹਨਾਂ ਦੀ ਵਿਆਖਿਆ ਕਰਨ ਲਈ ਰਾਣੀ ਰਾਜ ਕੌਰ ਦੀ ਬਿਰਹਾ ਇਕ ਮਾਧਿਅਮ-ਜੁਗਤ ਵਾਂਗ ਵਰਤੀ ਗਈ ਹੈ। ਗੁਰਮਤਿ ਦਾ ਕਾਵਿ-ਅਨੁਵਾਦ ਜਾਂ ਕਾਵਿ-ਵਿਆਖਿਆ ਇਸ ਕਾਵਿ-ਕਿਰਤ ਦੇ ਮਨੋਰਥਾਂ ਵਿਚੋਂ ਇਕ ਹੈ। ਉਂਞ ਤਾਂ ਪਹਿਲੀ ਧਿਰ ਦੀ ਪੁੱਛਣਾ ਦਾ ਉੱਤਰ ਤੀਜੀ ਧਿਰ ਦੇ ਚੁੱਕੀ ਹੈ ਕਿ ਉਸਦੇ ਪਤੀ ਸਚਖੰਡ ਵਿਚ ਵਸਦੇ ਹਨ। ਪਰ ਸਚਖੰਡ ਦਾ ਸੰਕਲਪਾਤਮਕ ਵਰਣਨ ਦਾ ਸੁਖੇਨ-ਰੂਪ ਇਸ ਕਾਵਿ-ਟੁਕੜੀ ਦਾ ਖਾਸਾ ਹੈ।

ਇਹ ਗੱਲ ਧਿਆਨਯੋਗ ਹੈ, ਕਿ ਇਸ ਕਾਵਿ-ਕਿਰਤ ਦੀ ਸ਼ੁਰੂਆਤ ਸਚਖੰਡ ਨਾਲ ਹੋਈ ਹੈ। ਇਸ ਰਚਨਾ-ਕਿਰਤ ਦੇ ਸਾਧਾਰਣ ਪਾਠ ਤੋਂ ਹੀ ਇਹ ਅੰਦਾਜ਼ਾ ਲਗ ਜਾਂਦਾ ਹੈ ਕਿ 'ਉਡਾਰੀ' ਭਾਗ ਵਿਚ ਖੰਡ-ਯਾਤਰਾ ਦੀ ਵਿਆਖਿਆ ਕੀਤੀ ਗਈ ਹੈ। ਇਸ ਖੰਡ ਯਾਤਰਾ ਦਾ ਮੂਲ ਸਰੋਤ ਜਪੁਜੀ ਸਾਹਿਬ ਹੈ। ਜਪੁਜੀ ਸਾਹਿਬ ਦੇ ਅੰਤਿਮ ਭਾਗ ਵਿਚ ਪੰਜ ਖੰਡਾਂ ਦਾ ਵਰਣਨ ਹੋਇਆ ਹੈ ਜਿਸਨੂੰ ਵਿਦਵਾਨਾਂ ਨੇ ਅਧਿਆਤਮ ਪ੍ਰਾਪਤੀ ਲਈ ਪੰਜ ਪੜਾਅ ਮੰਨੇ ਹਨ। ਜਪੁਜੀ ਸਾਹਿਬ ਵਿਚ ਇਨ੍ਹਾਂ ਦਾ ਕ੍ਰਮ ਇਸ ਪ੍ਰਕਾਰ ਹੈ :—

1. ਧਰਮ ਖੰਡ
2. ਗਿਆਨ ਖਡ
3. ਸਰਮ ਖੰਡ
4. ਕਰਮ ਖੰਡ
5. ਸਚ ਖੰਡ

ਇਸ ਖੰਡ-ਯਾਤਰਾ ਦਾ ਅਨੁਸਰਣ ਭਾਈ ਵੀਰ ਸਿੰਘ ਨੇ 'ਉਡਾਰੀ' ਵਿਚ ਕੀਤਾ ਹੈ। ਭਾਈ ਸਾਹਿਬ ਨੇ ਇਸ ਵਿਚ ਦੋ ਤਬਦੀਲੀਆਂ ਵੀ ਕੀਤੀਆਂ ਹਨ। ਪਹਿਲੀ, 'ਉਡਾਰੀ' ਕਾਵਿ ਟੁਕੜੀ ਵਿਚ ਧਰਮ ਖੰਡ ਦੀ ਵਿਆਖਿਆ ਨਹੀਂ ਹੋਈ। ਦੂਜਾ ਜਪੁਜੀ ਸਾਬਿਬ ਵਿਚ ਸਚ ਖੰਡ ਅੰਤਮ ਪੜਾਅ ਹੈ। 'ਉਡਾਰੀ' ਵਿਚ ਸੰਬਾਦ ਦਾ ਆਰੰਭ ਹੀ ਸਚਖੰਡ ਨਾਲ ਹੋਇਆ ਹੈ। 'ਉਡਾਰੀ' ਵਿਚ ਵਿਆਖਿਆ-ਤਮਕ ਕ੍ਰਮ ਇਸ ਪ੍ਰਕਾਰ ਹੈ :—

1. ਸਚ ਖੰਡ
2. ਗਿਆਨ ਖੰਡ
3. ਸਰਮ ਖੰਡ
4. ਕਰਮ ਖੰਡ

ਜਪੁਜੀ ਸਾਹਿਬ ਵਿਚ ਪੰਜ ਖੰਡ ਪੰਜ ਪਉੜੀਆ ਹਨ। ਇਹ ਯਾਤਰਾ ਧਰਮ ਖੰਡ ਤੋਂ ਆਰੰਭ ਹੋ ਕੇ ਸਚਖੰਡ ਉਪਰ ਸਮਾਪਤ ਹੁੰਦੀ ਹੈ। 'ਉਡਾਰੀ' ਵਿਚ ਅੰਤਮ ਪੜਾਓ ਸਚਖੰਡ ਤੋਂ ਗੱਲ ਆਰੰਭ ਹੋਈ ਹੈ ਤੇ ਕਰਮ ਖੰਡ ਉਪਰ ਸਮਾਪਤ। ਇਹ ਇਸੇ ਤਰ੍ਹਾਂ ਹੈ ਜਿਸ ਤਰ੍ਹਾਂ ਕੋਈ ਕਿਸੇ ਪਉੜੀ ਦੇ ਪਹਿਲੇ ਡੰਡੇ ਸ਼ੁਰੂ ਹੋ ਕੇ ਅਖੀਰਲੇ ਡੰਡੇ ਤਕ ਪੁੱਜੇ ਤੇ ਦੂਸਰਾ ਅੰਤਿਮ ਡੰਡੇ ਤੇ ਖਲੋ ਕੇ ਪਿਛਲ ਝਾਤ ਪਾਵੇ ਤੇ ਪਹਿਲੇ ਡੰਡੇ ਤੋਂ ਵਲ ਆਵੇ।

ਸੁਆਲ ਹੋ ਸਕਦਾ ਹੈ, 'ਉਡਾਰੀ' ਵਿਚ ਅਜੇਹੀ ਤਬਦੀਲੀ ਕਿਉਂ ਕੀਤੀ ਗਈ ਹੈ। ਜਪੁਜੀ ਸਾਹਿਬ ਵਿਚ ਦਰਸ਼ਨ ਦਾ ਸਿਧਾਂਤਕ ਵਰਣਨ ਹੈ। 'ਉਡਾਰੀ' ਵਿਚ ਵਿਆਖਿਆਤਮਕ ਵਰਣਨ। ਜਪੁਜੀ ਸਾਹਿਬ ਵਿਚ ਗੁਰਮਤਿ ਦਰਸ਼ਨ ਦੀ ਉਸਾਰੀ ਹੋਈ ਹੈ। 'ਉਡਾਰੀ' ਵਿਚ ਸੰਕਲਪ ਵਿਸ਼ੇਸ਼ ਦਾ ਸੁਗਮ ਸੰਚਾਰ। ਗੁਰਮਤਿ ਦਰਸ਼ਨ ਦੀ ਨਿਆਇਬੱਧ ਉਸਾਰੀ ਗੁਰੂ ਨਾਨਕ ਦੇਵ ਜੀ ਦੀ ਬੁਨਿਆਦੀ ਲੋੜ ਹੈ। ਗੁਰਮਤਿ ਦਰਸ਼ਨ ਦੀ ਵਿਆਖਿਆ ਭਾਈ ਸਾਹਿਬ ਲਈ ਵਚਨਬੱਧਤਾ ਵਰਗਾ ਕਾਰਜ ਹੈ। (Commitment) ਭਾਈ ਸਾਹਿਬ ਦਾ ਮੁੱਖ ਮਨੋਰਥ ਗੁਰੂ ਘਰ ਦਾ ਪ੍ਰਚਾਰ ਸੀ। ਸ਼ਾਇਦ ਇਹੀ ਕਾਰਣ

ਹੈ ਉਹ ਗੁਰਮਤਿ ਦਰਸ਼ਨ ਦੀ ਵਿਆਖਿਆ ਲੋੜ ਅਨੁਸਾਰ ਕਰ ਸਕਦੇ ਸਨ। ਇਸ ਕਾਵਿ-ਕਿਰਤ ਵਿਚ ਰਾਣੀ ਰਾਜ ਕੌਰ ਪਤੀ ਦੇ ਸੁਰਗਵਾਸ ਹੋਣ ਤੋਂ ਬਾਅਦ ਬੈਰਾਗੀ ਹੋ ਗਈ ਹੈ। ਉਸਦੇ ਜਗਿਆਸੂ ਮਨ ਵਿਚ ਅਨੇਕਾਂ ਪ੍ਰਸ਼ਨ ਗੂੰਜਦੇ ਹਨ ਪਰ ਸਭ ਤੋਂ ਅਹਿਮ ਪ੍ਰਸ਼ਨ ਹੈ—ਉਸਦਾ ਰਾਣਾ ਕਿਥੇ ਗਿਆ ਹੈ ? ਮਰਨ ਤੋਂ ਬਾਅਦ ਜੀਵ ਕਿਥੇ ਜਾਂਦਾ ਹੈ ? ਨੂੰ ਜਾਨਣਾ ਹਰ ਇਕ ਦੀ ਜਗਿਆਸਾ ਹੈ। ਇਸ ਦਾ ਸਾਧਾਰਣ ਉਤਰ ਨਾ ਦੇ ਕੇ 'ਉਡਾਰੀ' ਵਿਚ ਦਾਰਸ਼ਨਿਕ ਉਤਰ ਦਿਤਾ ਗਿਆ ਹੈ। ਜਿਸਦਾ ਮੂਲਾਧਾਰ ਜਪੁਜੀ ਸਾਹਿਬ ਦੀਆਂ ਪਉੜੀਆਂ ਹਨ। ਇਸ ਪ੍ਰਸ਼ਨ ਦੇ ਉਤਰ ਲਈ ਹੀ 'ਉਡਾਰੀ' ਕਾਵਿ-ਟੁਕੜੀ ਵਿਚ ਤਿੰਨ ਪਾਤਰਾਂ ਦੀ ਸਿਰਜਣਾ ਹੋਈ ਹੈ। ਰਾਣੀ ਰਾਜ ਕੌਰ ਜੋ ਇਸ ਰਚਨਾ ਵਿਚ ਧੀ-ਧਿਰ ਹੈ। ਮਾਂ ਧਿਰ ਜੋ ਰਾਣੀ ਰਾਜ ਕੌਰ ਦੀ ਮਾਤਾ ਹੈ ਤੇ ਇਸ ਕਾਵਿ-ਕਿਰਤ ਵਿਚ ਮੂਕ ਸਰੋਤਾ ਹੈ। ਉਹ ਧੀ ਦੇ ਕਹਿਣ ਅਨੁਸਾਰ ਕਦੀ ਕੋਈ ਕਾਰਜ ਕਰਦੀ ਹੈ ਤੇ ਕਦੀ ਕੋਈ ਜੇਹਾ ਕਿ ਚੌਕੜੀ ਮਾਰ ਕੇ ਅਦਬ ਨਾਲ ਧੀ ਦੇ ਬਚਨ ਸੁਣਨਾ ਆਦਿ। ਤੀਜੀ-ਧਿਰ ਸੁੰਦਰ ਸੋਹਣੀ ਹੈ ਜੋ ਧੀ-ਧਿਰ ਦੇ ਸੁਆਲਾਂ ਦੇ ਉਤਰ ਦੇਂਦੀ ਹੈ ਉਸਦੇ ਸ਼ੰਕੇ ਸਮਾਧਾਨ ਕਰਦੀ ਹੈ ਤੇ ਕਦੀ ਕਦੀ ਬਿਨ ਪੁੱਛੀ ਪੁੱਛਣਾ ਦੇ ਉਤਰ ਵੀ ਦੇ ਦੇਂਦੀ ਹੈ।

ਜਪੁਜੀ ਸਾਹਿਬ ਅਤੇ 'ਉਡਾਰੀ' ਵਿਚ ਪੇਸ਼ ਹੋਈ ਸਚਖੰਡ-ਸੰਕਲਪ-ਵਿਆਖਿਆ ਵਿਚਲੇ ਅੰਤਰ ਨੂੰ ਪਹਿਚਾਨਣ ਤੋਂ ਪਹਿਲਾਂ ਦੋਹਾਂ ਦੀ ਵੰਨਗੀ ਜਾਣ ਲੈਣੀ ਉਚਿਤ ਹੈ :

ਸਚਖੰਡਿ ਵਸੈ ਨਿਰੰਕਾਰੁ ਕਰਿ ਕਰਿ ਵੇਖੈ ਨਦਰਿ ਨਿਹਾਲ ॥
ਤਿਥੈ ਖੰਡ ਮੰਡਲ ਵਰਭੰਡ। ਜੇ ਕੋ ਕਥੈ ਤ ਅੰਤ ਨ ਅੰਤ ॥
ਤਿਥੈ ਲੋਅ ਲੋਅ ਆਕਾਰ। ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
ਵੇਖੈ ਵਿਗਸੈ ਕਰ ਵੀਚਾਰੁ। ਨਾਨਕ ਕਥਨਾ ਕਰੜਾ ਸਾਰੁ।
(ਜਪੁਜੀ ਸਾਹਿਬ-੩੭)

ਦੇਖ ਗੁਰੂ ਜੀ ਵਾਕ ਕੀ ਹਨ ਆਖਦੇ :
ਕਰੜਾ ਜਿੱਕੁਰ ਸਾਰ ਕਥਨਾ ਓਸਦਾ,
ਆਖ ਨ ਸਕਦਾ ਕੋਇ ਸਮਝ ਨ ਆਂਵਦੀ
ਜੇ ਕੋ ਦੇਹ ਸੁਣਾਇ, ਕਿਰਪਾ ਧਾਰ ਕੇ;
ਦੇਖਣ ਹੀ ਪਰਵਾਨ, ਉਸ ਦਾ ਪਯਾਰੀਏ!
ਸੁਣਿਆਂ ਸਮਝ ਨ ਆਇ ਕਹਿਣਾ ਸੌਖ ਨਾ।
ਦੋਵੇਂ ਹਥ ਮੈਂ ਜੋੜ ਕੀਤੀ ਬੇਨਤੀ :
ਗੁਰੂ ਦੁਹਾਈ ਘੱਤ ਪਾਵਾਂ ਵਾਸਤਾ,
ਦਰਸ਼ਨ ਦੇਹ ਕਰਾਇ ਸੁੰਦਰ ਦੇਸ ਦਾ
ਜਿਥੇ ਦੇਖਾਂ ਕੰਤ ਸਿਰ ਦਾ ਤਾਜ ਮੈਂ।
ਸੁਣਕੇ ਮੇਰਾ ਵਾਕ ਚਿਹਰਾ ਵੱਟਿਆ,
ਸ਼ਰਮ ਖਾਇ, ਚੁਪ ਧਾਰ ਤੱਕੀ ਹੇਠ ਨੂੰ,
ਫਿਰ ਉਪਰ ਹੈ ਵੇਖ ਆਖੇ, "ਭੈਣ ਜੀ!
ਉਥੇ ਪਹੁੰਚ ਨ ਸੌਖ, ਨਾ ਹੀ ਖੇੜ ਹੈ

ਪਰ ਆ ਮੇਰੇ ਨਾਲ ਤਾਂਘਾਂ ਵਾਲੀਏ !
ਜਿਥੋਂ ਤਾਈਂ ਪਹੁਚ ਮੇਰੀ ਹੋ ਸਕੂ,
ਲੈ ਚਲਦੀ ਹਾਂ ਨਾਲ ਓਥੋਂ ਤੀਕ ਮੈਂ ।

ਜਪੁਜੀ ਸਾਹਿਬ ਦੀ ਪਉੜੀ ਨਿਰੋਲ ਦਰਸ਼ਨ ਹੈ । 'ਉਡਾਰੀ, ਵਿਚ ਕਵੀ ਨੇ ਬ੍ਰਿਤਾਂਤ ਨੂੰ ਵਰਣਨ ਦੀ ਪੁੱਠ ਦੇ ਕੇ ਦਰਸ਼ਨ-ਸੰਕਲਪ ਦੀ ਵਿਆਖਿਆ ਨੂੰ ਵਿਸਤਾਰ ਦਿੱਤਾ ਹੈ। "ਸਚ ਖੰਡ ਵਸੈ ਨਿਰੰਕਾਰ" ਖੰਡ-ਯਾਤਰਾ ਦੀ ਅੰਤਿਮ ਪਉੜੀ ਹੈ । 'ਨਾਨਕ ਕਥਨਾ ਕਰੜਾ ਸਾਰ' ਇਸ ਪਉੜੀ ਦੀ ਅਖੀਰਲੀ ਪੰਕਤੀ ਵੀ ਹੈ ਤੇ ਪੰਜ-ਖੰਡਾਂ ਦੀ ਵੀ । 'ਉਡਾਰੀ' ਵਿਚ ਖੰਡ-ਵਿਆਖਿਆ ਪਹਿਲੀ ਪੰਕਤੀ ਦੀ ਬਜਾਏ ਅੰਤਿਮ ਪੰਕਤੀ ਨਾਲ ਸ਼ੁਰੂ ਹੋਈ ਹੈ । ਇਹ ਤਥ ਉਪਰ ਅੰਕਿਤ ਪੰਕਤੀਆਂ ਤੋਂ ਵੀ ਸਪਸ਼ਟ ਹੋ ਜਾਂਦਾ ਹੈ ।

ਉਪਰ ਅੰਕਿਤ ਪੰਕਤੀਆਂ ਤੋਂ ਕੁਝ ਹੋਰ ਮਹੱਤਵਪੂਰਣ ਤੱਥ ਵੀ ਗ੍ਰਹਿਣ ਕੀਤੇ ਜਾ ਸਕਦੇ ਹਨ । ਬ੍ਰਿਤਾਂਤ, ਵਰਣਨ ਅਤੇ ਸੰਕਲਪ ਵਿਆਖਿਆ ਇਕ ਦੂਜੇ ਵਿਚ ਓਤਪੋਤ ਹਨ । ਦਾਰਸ਼ਨਿਕ ਸੰਕਲਪ ਦਾ ਸਰਲੀਕਰਣ ਕਰਨਾ ਇਸ ਕਾਵਿ-ਕਿਰਤ ਦਾ ਪ੍ਰਮੁੱਖ ਗੁਣ-ਲੱਛਣ ਹੈ । ਧਿਆਨ ਜੋਗ ਨੁਕਤਾ ਤਾਂ ਇਹ ਹੈ, ਸਚਖੰਡ ਦੀ ਇਸ ਕਾਵਿ-ਵਿਆਖਿਆ ਨੂੰ 'ਵਿਰਚਨਾ' ਦਾ ਨਾਮ ਦਿੱਤਾ ਜਾ ਸਕਦਾ ਹੈ । ਵਿਰਚਨਾ ਕਿਸੇ ਰਚਨਾ ਨੂੰ ਬਦਲਦੀ ਨਹੀਂ ਉਸ ਦੀ ਪਹਿਲ-ਦੂਜ ਨੂੰ ਬਦਲ ਦੇਂਦੀ ਹੈ । ਜਪੁਜੀ ਸਾਹਿਬ ਵਿਚ ਖੰਡ ਵਰਣਨ ਵਿਚ ਪਹਿਲ ਧਰਮ ਖੰਡ ਨੂੰ ਦਿੱਤੀ ਗਈ ਹੈ ਪਰ 'ਉਡਾਰੀ' ਕਾਵਿ-ਕਿਰਤ ਵਿਚ ਧਰਮ ਖੰਡ ਦਾ ਵਰਣਨ ਹੀ ਨਹੀਂ ਕੀਤਾ ਗਿਆ ਸਗੋਂ ਇਸ ਦੀ ਸ਼ੁਰੂਆਤ ਸੱਚਖੰਡ ਨਾਲ ਕੀਤੀ ਗਈ ਹੈ । 'ਸਚਖੰਡ' ਪਉੜੀ ਦੀ ਵਿਆਖਿਆ ਵੀ ਪਹਿਲੀ ਪੰਕਤੀ ਨਾਲ ਆਰੰਭ ਨਹੀਂ ਕੀਤੀ ਗਈ । ਇਸ ਪਉੜੀ ਦਾ ਆਰੰਭ 'ਸਚਖੰਡ ਵਸੈ ਨਿਰੰਕਾਰ' ਨਾਲ ਹੁੰਦਾ ਹੈ ਤੇ ਸਮਾਪਤੀ 'ਨਾਨਕ ਕਥਨਾ ਕਰੜਾ ਸਾਰ' ਉਪਰ ਸੰਕੇਤਕ ਪੰਕਤੀਆਂ ਤੋਂ ਇਹ ਸਾਫ਼ ਹੈ, ਇਸ ਪਉੜੀ ਦੀ ਕਾਵਿ-ਵਿਆਖਿਆ ਪਹਿਲੀ ਪੰਕਤੀ ਦੀ ਬਜਾਇ ਅੰਤਮ ਪੰਕਤੀ ਨਾਲ ਆਰੰਭ ਹੋਈ ਹੈ ।

ਇਸ ਤੋਂ ਇਲਾਵਾ ਇਕ ਹੋਰ ਨੁਕਤਾ ਵੀ ਧਿਆਨ ਜੋਗ ਹੈ । ਪਉੜੀ ਵਿਸ਼ੇਸ਼ (ਜਪੁਜੀ ਸਾਹਿਬ) ਵਿਚ ਇਕ ਤੋਂ ਵਧੀਕ ਸੰਕਲਪ ਰੂਪਮਾਨ ਹੋਏ ਹਨ । 'ਉਡਾਰੀ' ਵਿਚ ਕਾਵਿ-ਵਿਆਖਿਆ ਕਰਦੇ ਸਮੇਂ ਇਹਨਾਂ ਦਾ ਕੰਮ ਭਾਈ ਸਾਹਿਬ ਨੇ ਆਪਣੀ ਲੋੜ ਅਨੁਸਾਰ ਬਦਲ ਲਿਆ ਹੈ । ਕੁਲ ਮਿਲਾ ਕੇ, ਖੰਡ-ਵਰਣਨ 'ਉਡਾਰੀ' ਕਾਵਿ-ਟੁਕੜੀ ਵਿਚ ਨਾ ਤਾਂ ਜਪੁਜੀ ਸਾਹਿਬ ਵਾਲਾ ਕ੍ਰਮ ਹੀ ਨਿਬਾਹਿਆ ਗਿਆ ਹੈ ਤੇ ਨਾ ਹੀ ਪਉੜੀ ਵਿਸ਼ੇਸ਼ ਵਿਚ ਰੂਪਮਾਨ ਹੋਏ ਸੰਕਲਪਾਂ ਦੇ ਕ੍ਰਮ ਨੂੰ ਨਿਯਮਿਤ ਰੂਪ ਵਿਚ ਪੇਸ਼ ਕੀਤਾ ਗਿਆ ਹੈ । ਇਸੇ ਕਰ ਕੇ ਇਹ ਧਾਰਣਾ ਹੋਰ ਵੀ ਪੱਕੀ ਹੋ ਜਾਂਦੀ ਹੈ ਕਿ ਇਸ ਕਾਵਿ-ਰਚਨਾ ਵਿਚ ਵਿਰਚਨਾ-ਜੁਗਤ (Deconstruction) ਦੀ ਭਰਵੀਂ ਵਰਤੋਂ ਹੋਈ ਹੈ ।

ਵਿਰਚਨਾ ਆਪਣੇ ਆਪ ਵਿਚ ਨਾ ਚੰਗੀ ਹੈ ਨਾ ਮਾੜੀ ਇਹ ਤਾਂ ਲੇਖਕ-ਮਨੋਰਥ ਦੀ ਅਨੁਸਾਰੀ ਹੁੰਦੀ ਹੈ । ਅਜੇਹੇ ਕਾਰਜ ਵਿਆਪਾਰ ਰਾਹੀਂ ਮੌਲਿਕ ਲੇਖਕ ਤੇ ਦੂਜੈਲੇ ਲੇਖਕ ਦੀ ਤਰਕ-ਸ਼ੀਲਤਾ ਜਾਂ ਨਿਆਇਬੱਧਤਾ ਵਿਚਲੇ ਭੇਦ ਨੂੰ ਪਛਾਣਿਆ ਜਾ ਸਕਦਾ ਹੈ ।

'ਉਡਾਰੀ' ਵਿਚ ਖੰਡ-ਵਰਣਨ ਸਿੰਹ ਅਵਲੋਕਨ ਦੀ ਵਿਧੀ ਰਾਹੀਂ ਰੂਪਮਾਨ ਹੋਇਆ ਹੈ । 'ਨਾਨਕ ਕਥਨਾ ਕਰੜਾ ਸਾਰ' ਦੀ ਤਰਕ ਦਾ ਆਧਾਰ ਬਣਾ ਕੇ ਲੇਖਕ ਨੇ ਪੰਜਾਂ-ਖੰਡਾਂ ਵਿਚ ਪੇਸ਼ ਹੋਏ

ਅਨੇਕਮੁੱਖ ਸੰਕਲਪਾਂ ਦੀ ਵਿਆਖਿਆ ਕੀਤੀ ਹੈ। ਇਸ ਕਾਵਿ-ਕਿਰਤ ਦੀ ਡੂੰਘ ਸੰਰਚਨਾ ਗੁਰਮਤਿ-ਸੰਕਲਪ ਹਨ। ਕਾਵਿ ਬ੍ਰਿਤਾਂਤ ਇਹਨਾਂ ਵੰਨਸੁਵੰਨ ਸੰਕਲਪਾਂ ਨੂੰ ਇਕ ਸੂਤ ਪਰੋਣ ਵਾਲੀ ਬੁਨਿਆਦੀ ਜੁਗਤ ਹੈ। ਸੰਕਲਪ-ਵਿਆਖਿਆ ਇਸ ਰਚਨਾ ਦਾ ਮੁੱਖ ਉਦੇਸ਼ ਹੈ। ਕਾਵਿ-ਕਰਮ ਦਾ ਦਰਜਾ ਇਸ ਰਚਨਾ ਵਿਚ ਦੁਜੈਲਾ ਹੈ। ਦਿਲਚਸਪ ਨੁਕਤਾ ਤਾਂ ਇਹ ਹੈ: ਸੰਕਲਪ ਵਿਆਖਿਆ ਦਾ ਸੰਬੰਧ ਬ੍ਰਿਤਾਂਤ ਨਾਲ ਜੋੜ ਦਿੱਤਾ ਗਿਆ ਹੈ। ਫਲਸਰੂਪ, ਵਿਆਖਿਆ ਵਿਚ ਕਥਾ-ਰਸ ਸ਼ਾਮਲ ਹੁੰਦਾ ਗਿਆ ਹੈ। ਵਿਚਾਰਾਧੀਨ ਕਾਵਿ-ਟੁਕੜੀ ਵਿਚ ਇਕ ਹੋਰ ਨੁਕਤਾ ਵੀ ਧਿਆਨ ਜੋਗ ਹੈ। ਬ੍ਰਿਤਾਂਤ ਅਤੇ ਸੰਕਲਪ ਵਿਆਖਿਆ ਦੇ ਨਾਲ ਨਾਲ ਮਨੁੱਖੀ ਹਾਵ ਭਾਵ ਨੂੰ ਵੀ ਸੁਰ ਉਚਾਰਣ ਦਾ ਮੌਕਾ 'ਉਡਾਰੀ' ਵਿਚ ਮਿਲਿਆ ਹੈ। ਮਿਸਾਲ ਵਜੋਂ ਧੀ-ਧਿਰ ਤੀਜੀ-ਧਿਰ ਨੂੰ ਵਾਸਤਾ ਪਾ ਕੇ ਕਹਿੰਦੀ ਹੈ ਕਿ ਮੈਨੂੰ ਉਸ ਸੁੰਦਰ ਦੇਸ ਦਾ ਦਰਸ਼ਨ ਕਰਾਓ ਜਿਥੇ ਮੇਰੇ ਸਿਰ ਦਾ ਤਾਜ ਅਥਵਾ ਪਤੀ ਰਹਿੰਦਾ ਹੈ। ਤੀਜੀ-ਧਿਰ ਉਸ ਦੀ ਏਨੀ ਨਿਸ਼ੰਗ ਗੱਲ ਸੁਣ ਕੇ ਹਲਕਾ ਜਿਹਾ ਗੁੱਸਾ ਖਾ ਜਾਂਦੀ ਹੈ ਤੇ ਉਸ ਦਾ ਚਿਹਰਾ ਵਟ ਜਾਂਦਾ ਹੈ। ਉਸ ਨੂੰ ਧੀ-ਧਿਰ ਦੀ ਇਸ ਗੱਲ ਉਤੇ ਸ਼ਰਮ ਆਉਂਦੀ ਹੈ (ਜਿਵੇਂ ਉਸ ਨੂੰ ਇਸ ਅੰਦਾਜ਼ ਵਿਚ ਗੱਲ ਨਹੀਂ ਸੀ ਕਰਨੀ ਚਾਹਦੀ)। ਜ਼ਾਹਿਰ ਹੈ, ਦੋਹਾਂ ਧਿਰਾਂ ਦੇ ਗੱਲਬਾਤੀ ਅੰਦਾਜ਼ ਤੇ ਉਹਨਾਂ ਦੀ ਪ੍ਰਤੀਕਿਰਿਆ ਨੂੰ ਸਭਿਆਚਾਰਕ ਪ੍ਰਤੀਮਾਨਾਂ (Norms) ਵਿਚ ਢਾਲ ਕੇ ਪੇਸ਼ ਕੀਤਾ ਹੈ। ਅਜੇਹਾ ਕਰਨ ਨਾਲ ਇਸ਼ ਵਿਚ ਵਾਸਤਵਿਕਤਾ ਦੀ ਰੰਗਤ ਭਾਅਂ ਮਾਰਨ ਲਗ ਪਈ ਹੈ। ਪੰਜਾਬੀ ਸਭਿਆਚਾਰ ਵਿਚ ਮੁਹੱਬਤ ਦੀ ਗੱਲ ਨੂੰ ਰਤਾ ਕੁ ਓਹਲਾ ਚਾਹੀਦਾ ਹੈ, ਹਲਕਾ ਜਿਹਾ ਸੰਗਾਪੁਣਾ ਇਸ ਲਈ ਜ਼ਰੂਰੀ ਹੈ। ਬਿਹਬਲ ਹੋਈ ਰਾਣੀ ਰਾਜ ਕੌਰ ਜਦੋਂ ਬਿਨਾਂ ਸੰਗ-ਸੰਗਾ ਆਪਣੇ ਪਤੀ ਬਾਰੇ ਪੱਛਦੀ ਹੈ ਤਾਂ ਸੁਣਨ ਵਾਲੀ ਧਿਰ ਨੂੰ ਲੱਜਿਆ ਆਉਂਦੀ ਹੈ। ਉਹ ਪਹਿਲਾਂ ਹੇਠਾਂ ਵਲ ਵੇਖਦੀ ਹੈ ਤੇ ਫਿਰ ਉਤੇ ਵਲ ਪਰ ਆਪਣੇ ਆਪ ਵਿਚ ਲਜਿਆਈ ਹੋਈ ਰਾਣੀ ਨਾਲ ਅੱਖ ਨਹੀਂ ਮਿਲਾਉਂਦੀ। ਅਜੇਹੇ ਚਿੱਤਰਣ ਨਾਲ ਪੰਜਾਬੀ ਸਭਿਆਚਾਰ ਦੇ ਲੱਜਿਆ ਮੂਲਕ ਮਾਡਲ, ਜਾਂ ਅਚੇਤ ਵਤੀਰੇ ਅਤੇ ਸਲੀਕੇ ਨੂੰ ਜ਼ਬਾਨ ਮਿਲੀ ਹੈ। ਸੰਖੇਪ ਵਿਚ, ਰਾਣਾ ਸੂਰਤ ਸਿੰਘ ਬ੍ਰਿਤਾਂਤ, ਗੁਰਮਤਿ ਅਤੇ ਮਨੁੱਖੀ ਹਾਵਾਂ ਭਾਵਾਂ ਦੀ ਸੰਜੁਗਤ ਕਾਵਿ-ਕਿਰਤ ਹੈ।

'ਉਡਾਰੀ' ਕਾਵਿ-ਟੁਕੜੀ ਸਚਖੰਡ ਤੋਂ ਬਾਅਦ ਗਿਆਨ ਖੰਡ ਵਲ ਵਧਦੀ ਹੈ। ਜਦ ਕਿ ਗਿਆਨ ਖੰਡ ਤੋਂ ਪਹਿਲਾਂ ਧਰਮ ਖੰਡ ਦਾ ਜ਼ਿਕਰ ਆਉਂਦਾ ਹੈ। ਪਰ ਸ਼ਾਇਦ ਲੇਖਕ ਦੇ ਬ੍ਰਿਤਾਂਤ ਨੂੰ ਇਸ ਦੀ ਲੋੜ ਨਹੀਂ ਉਹ ਸਚਖੰਡ ਦੀ ਸੰਕਲਪਕ ਵਿਆਖਿਆ ਕਰਨ ਤੋਂ ਬਾਅਦ ਗਿਆਨ ਖੰਡ ਕਾਵਿ-ਵਿਆਖਿਆ ਵਲ ਰੁਚਿਤ ਹੁੰਦਾ ਹੈ।

ਇਸ ਖੰਡ ਦੀ ਵਿਆਖਿਆ ਵੀ ਵਿਆਸ-ਸ਼ੈਲੀ ਰਾਹੀਂ ਪ੍ਰਵਾਨ ਚੜ੍ਹੀ ਹੈ। ਇਸ ਖੰਡ ਵਿਚ ਧੀ-ਧਿਰ ਗਿਆਨ-ਅਨੁਭਵ ਨਾਲ ਇਕ ਰੂਪ ਹੋ ਜਾਂਦੀ ਹੈ :—

ਏਸ ਉਚਾਰਣ ਨਾਲ—ਇਸ ਵਿਚ ਜੋ ਕਿਹਾ
ਸਾਰਾ ਰੂਪ ਅਰੂਪ ਦੋਹਾਂ ਭਾਂਤ ਦਾ—
ਦਿੱਸ ਪਿਆ ਤੇ ਨਾਲ ਮੈਂ ਬੀ ਹੋ ਗਈ
ਓਨ੍ਹਾਂ ਵਰਗੀ ਇਕ ਸੂਖਮ ਰੂਪ ਦੀ,
ਕੀਕਰ ਕਹਾਂ ਬਨਾਇ ਜਾਚ ਨਾ ਆਂਵਦੀ।

ਸਾਰੇ ਸਨਗੇ ਆਪ ਜਾਣਨਹਾਰ ਏ,
ਗਜ਼ਾਨ ਇਨ੍ਹਾਂ ਵਿਚਕਾਰ ਸੀ ਬਹੁ ਮੁੱਲਵਾਂ।
ਟਿਕੇ ਰੂਪ ਮਨ ਮਾਉਂ ਸਾਰੇ ਜਾਪਦੇ!
ਰਹਿਤ ਕਾਮਨਾ ਓਹ, ਪਾਵਨ ਰੂਪ ਸੇ,
ਬਲ ਬੁਧਿ ਨਾਲ ਸੁਹਾਉ, ਵਿਚ ਆਨੰਦ ਦੇ
ਖੰਡ ਕਾਲ ਦੀ ਏਹ ਮੇਲਣ ਜਾਣਦੇ
'ਵਿੱਥ' ਕਿ ਆਖੋ ਦੇਸ ਜਾਣਨ ਭੇਤ ਏ।

ਭਗਤੀ ਦੀ ਅਗਲੀ ਮੰਜ਼ਲ ਗਿਆਨ ਹੈ, ਗਿਆਨ-ਪ੍ਰਾਪਤੀ ਦੇ ਨਾਲ ਮਨ ਦੀ ਭਟਕਣਾ ਮੁਕ ਜਾਂਦੀ ਹੈ ਤੇ ਮਨ-ਟਿਕਾਉ ਵਿਚ ਆ ਜਾਂਦਾ ਹੈ। ਉਦੋਂ ਸਭ ਹੱਦਾਂ-ਬੰਨੇ ਗਿਆਨ ਦੇ ਇਕ ਨੁਕਤੇ ਤੇ ਸਿਮਟ ਜਾਂਦੇ ਹਨ। ਇਹ ਅਨੁਭਵ-ਪਲ ਅਤੀ ਸੁਹਾਵਣਾ ਅਤੇ ਅਨੰਦਮਈ ਹੈ। ਗਿਆਨਖੰਡ ਦੀ ਕਾਵਿ-ਵਿਆਖਿਆ ਦਾ ਪੈਟਰਨ ਵੀ ਪਹਿਲਾਂ ਵਾਲਾ ਹੀ ਹੈ। ਫਰਕ ਕੇਵਲ ਇਤਨਾ ਹੈ, ਇਸ ਵਿਚ ਤੀਜੀ ਧਿਰ ਗ਼ਾਇਬ ਹੈ। ਧੀ-ਧਿਰ ਮਾਂ-ਧਿਰ ਨੂੰ ਆਪਣੀ ਯਾਤਰਾ ਦੇ ਅਗਲੇ ਪੜਾਉ ਜਿਸ ਨੂੰ ਗਿਆਨ-ਖੰਡ ਕਿਹਾ ਗਿਆ ਹੈ, ਉਸ ਦਾ ਹਾਲ ਸੁਣਾ ਰਹੀ ਹੈ। ਇਸ ਵਰਣਨ ਵਿਚ ਵੀ ਰੂਪ-ਅਰੂਪ, ਟਿਕਾਉ-ਸਹਿਜ, ਰਹਿਤ-ਕਾਮਨਾ, ਬਲ-ਬੁਧਿ-ਸੁਹਾਉ, ਖੰਡ-ਕਾਲ ਆਦਿ ਸੰਕਲਪਾਂ ਦੀ ਕਾਵਿ-ਵਿਆਖਿਆ ਹੋਈ ਹੈ। ਧਿਆਨ ਰਖਣ ਵਾਲਾ ਨੁਕਤਾ ਤਾਂ ਇਹ ਹੈ ਕਿ ਇਸ ਕਾਵਿ-ਵਿਆਖਿਆ ਵਿਚ ਜਪੁਜੀ ਸਾਰਿਬ ਵਿਚਲੀ ਗਿਆਨ ਖੰਡ ਦੀ ਪਉੜੀ ਦੀ ਹੂ-ਬਹੂ ਵਿਆਖਿਆ ਨਹੀਂ ਹੋਈ ਸਗੋਂ ਰਲਦੀ-ਮਿਲਦੀ ਹੈ। ਜਪੁਜੀ ਸਾਹਿਬ ਵਿਚਲਾ ਗਿਆਨ ਖੰਡ ਭੌਤਿਕ ਪਦਾਰਥਾਂ ਦੀ ਵੰਨਸਵੰਨਤਾ ਦਾ ਸੰਕੇਤਕ ਹੈ ਜਿਸ ਵਿਚ ਕਿਤਨੇ ਹੀ ਤਰ੍ਹਾਂ ਦੇ ਪੌਣ, ਪਾਣੀ, ਅੱਗ, ਕਾਹਨ, ਸ਼ਿਵਜੀ, ਬ੍ਰਹਮਾ, ਅਨੇਕ ਘਾੜਤਾਂ; ਰੂਪ, ਵੇਸ (ਪਹਿਰਾਵਾ) ਇੰਦਰ, ਚੰਦਰ, ਸੂਰਜ, ਦੇਵ, ਦਾਨਵ, ਮੁਨੀ, ਹੀਰੇ ਜਵਾਹਰਾਤ, ਸਮੁੰਦਰ ਖਨਿਜ ਪਦਾਰਥਾਂ, ਬੋਲੀਆ ਆਦਿ ਹਨ। ਬ੍ਰਹਿਮੰਡ ਦੀ ਇਸ ਵੰਨਸਵੰਨਤਾ ਨੂੰ 'ਉਡਾਰੀ' ਕਾਵਿ-ਵਿਆਖਿਆ ਦਾ ਹਿੱਸਾ ਨਹੀਂ ਬਣਾਇਆ ਗਿਆ। ਹਾਂ ਇਤਨਾ ਕੁ ਸੰਕੇਤ ਜ਼ਰੂਰ ਪ੍ਰਾਪਤ ਹੁੰਦਾ ਹੈ ਕਿ ਸੰਸਾਰ ਦੀ ਇਸ ਅਪਾਰ ਵੰਨਸਵੰਨਤਾ ਦੀ ਆਪੋ ਆਪਣੀ ਵੰਨਗੀ ਹੈ ਅਤੇ ਉਸ ਦਾ ਵਖੋ ਵਖਰਾ ਗਿਆਨ ਹੈ। ਇਤਨਾ ਜਾਣ ਲੈਣਾ ਹੀ ਆਪਣੇ ਆਪ ਵਿਚ ਅਨੰਦ-ਸਿਰਜਣ ਦਾ ਕਾਰਣ ਬਣ ਸਕਦਾ ਹੈ।

ਸਰਮ ਖੰਡ ਦਾ ਵਰਣਨ ਕੁਦਰਤ ਦੇ ਅਪਾਰ ਸੁਹਜ ਨਾਲ ਜੋੜ ਕੇ ਕੀਤਾ ਗਿਆ ਹੈ। ਸੁੰਦਰਤਾ ਦਾ ਸਰੂਪ-ਅਕਾਰ ਰੂਪ ਹੈ। ਇਹ ਅਨੇਕ ਘਾੜਤਾਂ ਨਾਲ ਸੰਬੰਧਿਤ ਹੈ। ਇਸ ਖੰਡ ਵਿਚ 'ਸੁੰਦਰਤਾ ਅਤਿ ਤੀਕ ਪਹੁੰਚੀ ਏਸ ਥਾਂ, ਰੂਪ ਅਕੱਥ ਅਪਾਰ ਲਗਦਾ ਦਿਸਦਾ' ਸੁਹਜ ਹੀ ਸੁਹਜ ਹਰ ਥਾਂ ਵਿਆਪਕ ਹੈ। ਇਸ ਖੰਡ ਦੀ ਵਿਸ਼ੇਸ਼ਤਾ ਇਹ ਹੈ :—

ਬਾਣੀ ਸੂਖਮ ਅੱਤਿ ਸੂਖਮ ਫੁਰਨਿਓਂ
ਏਥੇ ਧਾਰ ਰੂਪ ਬਹੁਤ ਅਨੂਪਮੰ
ਘੜੀਆਂ ਜਾਣ ਕਿਸਥਾਉਂ ਉਹ ਉਹ ਘਾੜਤਾਂ
ਉਪਕਾਰੀ, ਸੁਖਦਾਇ, ਗਜ਼ਾਨ ਸਰੂਪ ਜੋ।

ਸੁਰਤ, ਮੱਤ ਮਨ, ਬੁੱਧ, ਸੁਧਿ ਸਭ ਏਸ ਥਾਂ
ਘੜੀਆਂ, ਅੰਮੀ ! ਜਾਣ, ਆਖ ਨ ਮੈਂ ਸਕਾਂ ।

ਜਪੁਜੀ ਸਾਹਿਬ ਦੀ ਸਰਮ ਖੰਡ ਨਾਲ ਸੰਬੰਧਿਤ ਪਉੜੀ ਵੀ ਅਨੂਪ ਘਾੜਤਾਂ ਬਾਰ ਸੰਕੇਤ ਕਰਦੀ ਹੈ । ਗਿਆਨ ਖੰਡ ਦੀਆਂ ਘਾੜਤਾਂ ਦਾ ਸੰਬੰਧ ਸਥੂਲ ਅਤੇ ਸੂਖਮ ਦੋਹਾਂ ਨਾਲ ਹੈ । ਪਰ ਸਰਮ ਖੰਡ ਸੂਖਮਤਮ ਘਾੜਤਾਂ ਵਲ ਸੰਕੇਤ ਕਰਦਾ ਹੈ । ਇਹ ਅਜੇਹੀਆਂ ਘਾੜਤਾਂ ਹਨ ਜਿਨ੍ਹਾਂ ਦਾ ਸੰਬੰਧ ਮਾਨਸਿਕਤਾ ਨਾਲ ਹੈ । ਇਹ ਵਖੋ ਵਖ ਕੋਟੀ ਦੇ ਪ੍ਰਾਣੀਆਂ ਤੇ ਉਹਨਾਂ ਦੇ ਆਤਮ-ਵਿਹਾਰ ਵਲ ਸੰਕੇਤ ਕਰਦੀ ਹੈ । ਗਿਆਨ ਖੰਡ ਦਾ ਸੰਬੰਧ ਸਥੂਲ ਰੂਪ ਨਾਲ ਹੈ ਤੇ ਸਰਮ ਖੰਡ ਸੂਖਮ ਰੂਪ ਪ੍ਰਤੀ ਚੇਤੰਨ ਕਰਾਉਂਦਾ ਹੈ । ਕਰਮ ਖੰਡ ਦਾ ਸੰਬੰਧ ਬਖਸ਼ਿਸ਼ ਜਾਂ ਮੇਹਰ ਨਾਲ ਹੈ । ਇਹ ਉਹ ਖੰਡ ਹੈ ਜਿਥੇ ਰੱਬੀ ਰਹਿਮਤ ਬਰਸਦੀ ਹੈ । ਰੱਬੀ ਰਹਿਮਤ-ਸੰਪੰਨ ਪੁਰਖ ਦੀ ਪਹਿਲੀ ਨਿਸ਼ਾਨੀ ਇਹ ਹੈ ਕਿ ਉਸ ਦੇ ਬੋਲ ਵਿਚ ਸ਼ਕਤੀ ਹੁੰਦੀ ਹੈ । ਉਸ ਦੇ ਬਲਵਾਨ ਬੋਲ ਅਗੇ ਕੋਈ ਹੋਰ ਟਿਕ ਨਹੀਂ ਸਕਦਾ । ਬਖਸ਼ੇ ਬੰਦੇ ਦੀ ਦੂਜੀ ਨਿਸ਼ਾਨੀ ਇਹ ਹੈ ਕਿ ਉਸ ਪਾਸ ਅੰਤਾਂ ਦੀ ਸੀਤ ਅਥਵਾ ਸੀਤਲਤਾ ਹੁੰਦੀ ਹੈ । ਰੱਬੀ ਰਹਿਮਤ ਅਤੇ ਸੀਤਲਤਾ ਦੇ ਸੰਮਿਲਤ ਰੂਪ ਕਰਕੇ ਅਜੇਹੇ ਬੰਦੇ ਦੇ ਚੇਹਰੇ 'ਤੇ ਜਲਾਲ ਆ ਜਾਂਦਾ ਹੈ । ਜਲਾਲਵੰਤ ਰੂਪ ਸਦਾ ਅਨੰਤ ਅਤੇ ਖੇੜੇ ਵਿਚ ਮਖਮੂਰ ਰਹਿੰਦੀ ਹੈ । ਅਜੇਹੇ ਜੀਵ ਪ੍ਰਭੂ-ਪ੍ਰੇਮ-ਰੂਪ ਹੀ ਹੋ ਜਾਂਦੇ ਹਨ—

'ਕਰਮ ਖੰਡ' ਇਸ ਨਾਉਂ, ਦਸਿਆ ਭੈਣ ਨੇ ।
ਬਖਸ਼ਿਸ਼ ਫਜ਼ਲ ਅਪਾਰ, ਬਰਖਾ ਵਾਕੁਰੇ
ਵਸਦਾ ਸੀ ਇਸ ਥਾਉਂ, ਨਿੱਝਰ ਧਾਰ ਹੋ ।
ਭਗਤੀ ਦੇ ਸਿਰਮੌਰ, ਰੱਤੇ ਪ੍ਰੇਮ ਜੋ
ਵਸਦੇ ਸਨ ਇਸ ਲੋਕ, ਸੁੰਦਰ ਅੱਤ ਦੇ :
ਕਰਦੇ ਪ੍ਰਭੂ ਨੂੰ ਪਜਾਰ, ਲੇਖਯੋਂ ਪਾਰ ਹੋ ।
ਮਿਟੇ ਜਿਨ੍ਹਾਂ ਸਿਰ ਲੇਖ, ਹੁਏ ਅਲੇਖਵੇਂ
ਵਸਦੇ ਸੇ ਇਸ ਥਾਉ, ਸੁੰਦਰ ਸੋਹਿਣੇ ।

'ਉਡਾਰੀ' ਵਿਚਲੇ ਕਰਮ ਖੰਡ ਵਿਚ ਬਖਸ਼ੇ ਹੋਏ ਲੋਕਾਂ ਦਾ ਵਿਹਾਰ-ਵਿਵਰਣ ਹੋਇਆ ਹੈ ਪਰ ਜਪੁਜੀ ਸਾਹਿਬ ਵਿਚਲੇ ਕਰਮ ਖੰਡ ਵਿਚ ਬਖਸ਼ੇ ਹੋਏ ਜੀਵ ਦੀ ਬੋਲ-ਸ਼ਕਤੀ ਉਪਰ ਬਲ ਹੈ ।

ਕੁਲ ਮਿਲਾ ਕੇ, ਜਪੁਜੀ ਸਾਹਿਬ ਅਤੇ 'ਉਡਾਰੀ' ਵਿਚਲੇ ਖੰਡ-ਵਰਣਨ ਵਿਚ ਅੰਤਰ ਹੈ । ਜਪੁਜੀ ਸਾਹਿਬ ਖੰਡ-ਵਰਣਨ ਦੀ ਸ਼ੈਲੀ ਸੂਤ੍ਰਿਕ ਹੈ, ਉਡਾਰੀ ਵਿਚ ਵਿਆਸ । ਜਪੁਜੀ ਸਾਹਿਬ ਵਿਚ ਨਿਰੋਲ ਦਰਸ਼ਨ ਹੈ, ਉਡਾਰੀ ਵਿਚ ਬ੍ਰਿਤਾਂਤ ਦੀ ਪੁੱਠ ਦੇ ਕੇ ਸੰਕਲਪ-ਵਿਆਖਿਆ ਪੇਸ਼ ਹੋਈ ਹੈ : ਜਪੁਜੀ ਸਾਹਿਬ ਵਿਚਲਾ ਖੰਡ-ਵਰਣਨ ਚੌਪਈ ਛੰਦ ਵਿਚ ਹੈ ਤੇ ਉਡਾਰੀ ਵਿਚਲਾ ਸਿਰਖੰਡੀ ਛੰਦ ਵਿਚ ਜਿਸ ਦਾ ਤੋਲ ੨੦, ਮਾਤਰਾ ਯਤੀ ੧੧,੯, ਉਤੇ ਤੁਕਾਂਤ ਦਾ ਮੇਲ ਜ਼ਰੂਰੀ ਨਹੀਂ । ਇਹ ਛੰਦ-ਜੁਗਤ 'ਉਡਾਰੀ' ਦੇ ਨਾਲ ਨਾਲ ਪੂਰੀ ਕਾਵਿ-ਕਿਰਤ ਵਿਚ ਨਿਬਾਹੀ ਗਈ ਹੈ । ਸੂਤ੍ਰ-ਰੂਪ ਖੰਡ-ਵਰਣਨ ਦੀ

ਇਤਨੀ ਰਸਿਕ ਵਿਆਖਿਆ ਭਾਈ ਸਾਹਿਬ ਦੀ ਵਿਲੱਖਣ ਦੇਣ ਹੈ। ਕਥਾ-ਰਸ ਇਸ ਰਚਨਾ ਦੇ ਆਰਪਾਰ ਫੈਲਿਆ ਹੈ। ਸੁਹਜਾਤਮਕ ਨਿਭਾਉ ਇਸ ਰਚਨਾ ਨੂੰ ਸਮਝਣ ਅਤੇ ਮਾਨਣਯੋਗ ਬਣਾਉਂਦਾ ਹੈ।

ਇਸ ਕਾਵਿ-ਕਿਰਤ ਦੀ ਨਾਇਕਾ ਰਾਣੀ ਰਾਜ ਕੌਰ ਆਪਣੇ ਦੁੱਖ ਵਿਚ ਉਲਾਰ ਹੋ ਗਈ ਹੈ। ਇਸ ਪੁਸਤਕ ਦੀ ਭੂਮਿਕਾ ਵਿਚ ਜ਼ਿਕਰ ਹੈ, ਰਾਣੀ ਨੇ ਆਪਣੇ 'ਦਾਹ ਹੋਏ ਪਤੀ ਦੀ ਬਿਭੂਤ ਮਗਵਾ ਕੇ ਨਿੱਕੀ ਜੇਹੀ ਪਹਾੜੀ ਉਤੇ ਛੋਟੀ ਜੇਹੀ ਨਦੀ ਦੇ ਕਿਨਾਰੇ ਸੁੰਦਰ ਚਿੱਟੇ ਪੱਥਰ ਨਾਲ ਸਮਾਧ ਬਣਵਾਈ। ਫੇਰ ਆਗਰੇ ਤੋਂ ਚਿਤੇਰੇ ਅਰ ਪੱਥਰ ਘਾੜੇ ਮੰਗਵਾ ਕੇ ਰਾਣੇ ਦੇ ਕੱਦ ਦਾ ਇਕ ਚਿੱਟਾ ਬੁੱਤ ਬਣਵਾਇਆ ਤੇ ਇਕ ਸੁੰਦਰ ਮੰਦਰ ਬਣਾ ਕੇ ਉਥੇ ਖੜਾ ਕੀਤਾ। ਇਸ ਪ੍ਰਕਾਰ ਦੇ ਕਰਤਬ ਆਪਣੇ ਅਟੁੱਟ ਪ੍ਰੇਮ ਦੇ ਅਧੀਨ ਹੋ ਕੇ ਕਰਦੀ ਰਾਣੀ ਉਤੇ ਰਾਜ-ਕਾਜ ਸੰਭਾਲਣ ਦੀ ਜ਼ਿੰਮੇਵਾਰੀ ਵੀ ਸੀ ਪਰ ਉਹ ਬਿਰਹੋਂ ਕੁਠੀ ਸਦਾ ਪਤੀ ਨੂੰ ਹੀ ਸਿਮਰਦੀ ਰਹੀ।

ਭਾਈ ਵੀਰ ਸਿੰਘ ਦੀ ਦਾਨਾਈ ਇਹ ਹੈ ਕਿ ਉਹਨਾਂ ਨੇ ਇਸ ਤਰ੍ਹਾਂ ਦੀ ਨਾਇਕਾ ਨੂੰ ਆਪਣੇ ਪ੍ਰਚਾਰ-ਮਨੋਰਥ ਹਿਤ ਚੁਣਿਆ ਹੈ। ਇਸ ਨਾਇਕਾ ਦੀ ਬਿਰਹੋਂ ਦਾ ਮੂੰਹ ਸਾਤਵਿਕ ਭਗਤੀ ਵਲ ਕਰ ਦਿੱਤਾ ਹੈ। 'ਉਡਾਰੀ' ਵਿਚ ਇਹ ਨਾਇਕਾ ਜਗਿਆਸੂ ਦਾ ਰੂਪ ਧਾਰ ਕੇ ਅਨੇਕਾਂ ਪ੍ਰਸ਼ਨ ਪੁਛਦੀ ਹੈ ਪਰ ਆਪਣਾ ਸੰਤ-ਪਤੀ ਭੁੱਲਦੀ ਨਹੀਂ। ਰਾਣੀ ਦੇ ਪ੍ਰਸ਼ਨ ਇਕ ਜੁਗਤ ਦਾ ਰੂਪ ਧਾਰ ਲੈਂਦੇ ਹਨ ਤੇ ਤੀਸਰੀ ਧਿਰ ਹਰ ਵਾਰ ਉਸ ਦਾ ਉਤਰ ਦੇਂਦੀ ਹੈ। ਇਸ ਨੂੰ ਪ੍ਰਸ਼ਨੋਤਰੀ ਸ਼ੈਲੀ ਦਾ ਨਾਮ ਦਿੱਤਾ ਜਾ ਸਕਦਾ ਹੈ। ਆਪਣੀ ਗੱਲ ਨੂੰ ਸਪਸ਼ਟ ਕਰਨ ਲਈ ਕੁਝ ਉਦਾਹਰਣ ਪੇਸ਼ ਹਨ :—

ਪ੍ਰਸ਼ਨ : ਆਖਾਂ ਦੋ ਹੱਥ ਜੋੜ : ਸਜਨੀ ਪਜਾਰੀਏ !
ਤੈਨੂੰ ਪਤਾ ਤਾਂ ਹੋਗ ਮੇਰੇ ਸੰਤ ਦਾ,
ਵਸਦੇ ਕਿਹੜੇ ਲੋਕ ਕਿੱਥੇ ਆ ਟਿਕੇ ?
ਉਤਰ : ਸੁਣ ਕੇ, ਬੋਲੀ ਉਹ ਕਹਿੰਦੀ : ਭੈਣ ਜੀ,
ਓ ਵੱਸਣ ਸਚਖੰਡ—ਵਿਚ ਸਰੂਪ ਦੇ —ਸਚਖੰਡ
ਕਹਿੰਦੇ ਜਿਸ ਨਿਰਬਾਣ ਪਦ ਨਿਰੰਕਾਰ ਦਾ ]

ਪ੍ਰਸ਼ਨ : ਕਿੱਥੇ ਹੈ ਉਹ ਦੇਸ਼ ? ਕਿੰਨੀ ਦੂਰ ਹੈ ?
ਐਸ ਥਾਉਂ ਤੋਂ ਹੋਰ ? ਕਿਹੜੀ ਲਾਂਭ ਹੈ।
ਉਤਰ : ਖਿੜ ਖਿੜ ਹੱਸੀ ਓਹ ਕਹਿੰਦੀ : ਭੈਣ ਜੀ।
ਦੁਨੀਆਂ ਦੇ ਵਿਚ ਵਸ ਤੂੰ ਤਾਂ ਹੈਂ ਪੜ੍ਹੀ। —ਹਰ ਥਾਂ ਵਿਆਪਕ

ਪ੍ਰਸ਼ਨ : ਏਥੇ ਪਤੀ ਸੁਜਾਨ, ਮੈਨੂੰ ਮਿਲ ਪਊ
(ਫੁਰਨਾ ਮਨ ਵਿਚ ਉਠਦੇ)
ਫੁਰਨਾ ਮੇਰਾ ਦੇਖ, ਬੋਲੀ ਭੈਣ ਓ :—
ਉਤਰ : ਤੇਰਾ ਮੀਤ ਸੁਜਾਨ ਐਥੋਂ ਦੂਰ ਹੈ
ਏ ਹੈ ਗਜਾਨ ਸੁ ਖੰਡ, ਮਨ ਦਾ ਥਾਉਂ ਹੈ :
ਸਮਝ ਨਾ ਹੈ ਇਕ ਠੌਰ,—ਵਯਾਪਯਾ ਸਾਰੜੇ—ਗਿਆਨ ਖੰਡ
ਪ੍ਰਸ਼ਨ : ਏਥੇ ਕਹਿੰਦੀ ਭੈਣ—ਕੈਸਾ ਲੋਕ ਹੈ ?

ਉਤਰ : ਨਾਹੀਂ ਜਾਣੀ ਲੋਕ, ਖੂੰਜੇ ਹੈ ਕਿਸੇ
ਗਤੀ ਅਚਰਜ ਅਨੂਪ ਸਰਬ ਵਿਆਪ ਹੈ—ਸਰਬ ਵਿਆਪਕ

ਜ਼ਾਹਿਰ ਹੈ, ਰਾਣੀ ਦਾ ਬਿਰਹਾ ਅਧਿਆਤਮ ਮਾਰਗ ਵਿਚ ਇਕ ਵਸੀਲਾ ਬਣ ਗਿਆ ਹੈ। ਉਹ ਦੀਦਾਰ ਤਾਂ ਪਤੀ ਦਾ ਹੀ ਚਾਹੁੰਦੀ ਹੈ ਪਰ ਤੀਜੀ ਧਿਰ ਉਸ ਨੂੰ ਦਾਰਸ਼ਨਿਕ ਨੁਕਤੇ ਵੀ ਨਾਲ ਨਾਲ ਸਮਝਾਈ ਜਾਂਦੀ ਹੈ। ਜਿਵੇਂ ਜਿਵੇਂ ਰਾਣੀ ਰਮਜ਼ਾਂ ਜਾਣਨੀਆਂ ਚਾਹੁੰਦੀ ਹੈ ਤਿਵੇਂ ਤਿਵੇਂ ਸੰਕਲਪ ਵਿਆਖਿਆ ਗੰਭੀਰ ਹੁੰਦੀ ਜਾਂਦੀ ਹੈ। 'ਉਡਾਰੀ' ਕਾਵਿ-ਟੁਕੜੀ ਇਕ ਪਾਸੇ, ਨਾਇਕਾ ਦੀ ਉਲਾਰ ਹਾਲਤ ਨੂੰ ਦਰਸਾਉਂਦੀ ਹੈ। ਦੂਜੇ ਪਾਸੇ, ਅਧਿਆਤਮ ਮਾਰਗ-ਦਰਸ਼ਨ ਸਰਲ ਸੁਖੈਨਤਾ ਰਾਹੀਂ ਸੰਚਰਿਤ ਹੁੰਦਾ ਜਾਂਦਾ ਹੈ। ਲੇਖਕ ਇਸ ਤੱਥ ਪ੍ਰਤੀ ਅਚੇਤ ਹੀ ਆਗਾਹ ਕਰ ਦੇਂਦਾ ਹੈ ਕਿ ਉਡਾਰੀ ਲਾਉਣਾ ਦੇਹ ਦਾ ਕੰਮ ਨਹੀਂ। ਅਧਿਆਤਮ ਮਾਰਗ ਵਿਚ ਤਾਂ ਆਤਮਕ ਉਡਾਰੀ ਹੀ ਲੱਗ ਸਕਦੀ ਹੈ। ਇਸੇ ਕਰਕੇ ਉਡਾਰੀ ਜਾਂ ਉਡਣ ਦਾ ਸੰਕੇਤ ਵੀ ਅਨੇਕ ਵਾਰ ਇਸ ਕਾਵਿ ਟੁਕੜੀ ਵਿਚ ਮਿਲਦਾ ਹੈ :—

(ੳ) ਮੈਂ ਜਾਤਾ ਛਡ ਦੇਹ ਨਿਕਲੀ ਬਾਰ ਹਾਂ,
ਨਿਕਲ ਚਲੀ ਹਾਂ ਉੱਡ ਉੱਪਰ ਵਾਰ ਨੂੰ
ਜਿੱਕੁਰ ਉਡਦੀ ਜਾਇ ਗੁੱਡੀ ਅੰਬਰੀਂ।

(ਅ) ਸਾਰੇ ਦੇਖਾਂ ਸਾਫ਼, ਪੰਛੀ ਵਾਕਰੇ
ਜੋ ਉਡਦਾ ਅਸਮਾਨ ਹੇਠਾਂ ਤੱਕਦਾ।
ਅਤਿ ਅਚਰਜ ਮੈਂ ਹੋਇ ਦੇਖਾਂ ਆਪ ਨੂੰ :—
ਦੇਹੀ ਪਈ ਬਿਹੋਸ਼! ਮੈਂ ਹਾਂ ਜਾਗਦੀ!

(ੲ) ਜਦ ਮੈਂ ਉੱਚੀ ਉਡ ਬਹੁਤੀ ਜਾ ਚੜ੍ਹੀ
ਦਿੱਸਣ ਵਿੱਚ ਪ੍ਰਕਾਸ਼ ਏਸ ਅਕਾਸ਼ ਦੇ
ਲੱਖਾਂ ਕ੍ਰੋੜਾਂ ਜੰਤ ਮੈਨੂੰ ਲੱਗ ਪੈ,
ਤਾਰੀਆਂ ਮੇਰੇ ਵਾਂਙ ਲੈ ਰਹੇ ਅੰਬਰੀਂ।

(ਸ) ਇਉਂ ਕਹਿੰਦੀ ਓ ਹੋਰ ਉੱਡੀ ਉੱਪਰੇ
ਮੈਨੂੰ ਲੈਕੇ ਨਾਲ ਅਪਣੇ ਆਸਰੇ
ਤ੍ਰਿਖੇ ਉੱਡਣ ਬਾਅਦ ਥਾਂ ਇਕ ਆ ਗਿਆ
ਸੁੰਦਰ ਤੇ ਰਮਣੀਕ ਸ਼ੋਭਾ ਕੀ ਕਹਾਂ?

(ਹ) ਜਿਥੋਂ ਪਹਿਲੇ ਉੱਡ ਮੈਂ ਓ ਸਾਂ ਗਏ
ਉਸ ਤੋਂ ਏਥੇ ਵਧ ਪ੍ਰਕਾਸ਼ ਸੁਹਾਉ ਸੀ।

(ਕ) ਮਾਰ ਉਡਾਰੀ ਫੇਰ ਏਥੋਂ ਉਡੀਆਂ।
ਸੂਖਮ ਤਰਲ ਜੁ ਦੇਹ ਮੇਰੀ, ਮਾਉਂ ਸੀ।
ਹੁਣ ਪਲਟੀ ਓਹ ਹੋਰ ਸੂਖਮ ਹੋ ਗਈ।

(ਖ) ਉਹ ਬਦੱਲੀ ਹੁਣ ਹੋਰ ਹੋਈ ਸੂਖਮੰ,
ਅਤਿ ਸੂਖਮ ਉਹ ਹੋਇ ਲਗੋ ਵਿਦੇਹ ਸੀ

ਭਾਸੇ ਰੂਪ ਨ ਰੰਗ ਪਰ ਅਤਿ ਤੇਜਮੇ।
ਏਸ ਰੂਪ ਵਿਚ ਆਇ ਪਹੁੰਚੇ ਹੋਰ ਥਾਂ।

ਉਪਰ ਅੰਕਿਤ ਇਹਨਾਂ ਉਦਾਹਰਣਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਸ ਕਾਵਿ–ਟੁਕੜੀ ਵਿਚ 'ਉਡਾਰੀ' ਨੂੰ ਇਕ ਜੁਗਤ ਵਾਂਗ ਵਰਤਿਆ ਗਿਆ ਹੈ। ਵਿਗਿਆਨਕ ਤੌਰ ਤੇ ਉਚੇ ਤੋਂ ਉਚੇ ਜਾਣ ਲਈ ਹਲਕੇ ਤੋਂ ਹਲਕਾ ਵਜ਼ਨ ਚਾਹੀਦਾ ਹੈ। ਇਸ ਕਾਵਿ-ਕਿਰਤ ਵਿਚ ਰਾਣੀ ਦਾ ਦੇਹ ਤੋਂ ਨਿਕਲਣਾ ਪੰਛੀ ਵਾਂਗ ਉਡਣਾ, ਸੂਖਮ ਹੋ ਕੇ ਉਤਾਂਹ ਚੜ੍ਹਨਾ, ਸੂਖਮਤਰ ਹੋ ਕੇ ਉਡਣਾ ਤੇ ਅੰਤ ਸੂਖਮਤਮ ਹੋ ਕੇ ਹੋਰ ਉੱਚਾ ਜਾਣਾ ਇਕ ਪਾਸੇ, ਵਿਗਿਆਨਕ ਦ੍ਰਿਸ਼ਟੀ ਦੀ ਥਹੁ ਦੇਂਦਾ ਹੈ ਤੇ ਦੂਜੇ ਪਾਸੇ ਇਸ ਲੋਕ ਤੋਂ ਅਗੋ ਹੋਰ ਲੋਕਾਂ ਦੀ ਕਾਲਪਨਿਕ ਜਾਣਕਾਰੀ ਦੇਂਦਾ ਹੈ। ਮਾਲੂਮ ਹੁੰਦਾ ਹੈ, ਭਾਈ ਸਾਹਿਬ ਦੇ ਅਨੁਸਾਰ ਇਸ ਬ੍ਰਹਿਮੰਡ ਵਿਚ ਸਚਖੰਡ ਸਰਬੋਚ ਹੈ। ਭਾਈ ਸਾਹਿਬ ਦੀ ਨਵੇਲੀ ਨੀਝ ਖੰਡ-ਵਰਣਨ ਦਾ ਸੰਬੰਧ ਅਚੇਤ ਹੀ ਉਚਾਈ ਨਾਲ ਜੋੜਦੀ ਜਾਂਦੀ ਹੈ। ਜਿਗਿਆਸੂ ਰਾਣੀ ਜਿਸ ਤਰ੍ਹਾਂ ਉੱਚੀ ਸੁਰਤ ਵਾਲੀ ਹੁੰਦਾ ਜਾਂਦੀ ਹੈ ਉਸ ਤਰ੍ਹਾਂ ਇਕ ਨਵਾਂ ਪੜਾ ਜਾਂ ਨਵਾਂ ਖੰਡ ਆ ਜਾਂਦਾ ਹੈ। ਦਰਅਸਲ, 'ਉਡਾਰੀ' ਇਸ ਕਾਵਿ–ਰਚਨਾ ਵਿਚ ਅਧਿਆਤਮਕ ਉਚਾਈ ਦਾ ਪ੍ਰਤੀਕ ਹੈ। ਜਿਵੇਂ ਜਿਵੇਂ ਸਾਧਕ ਸਾਧਨਾ ਰਾਹੀਂ ਤਰੱਕੀ ਕਰਦਾ ਜਾਂਦਾ ਹੈ ਤਿਵੇਂ ਤਿਵੇਂ ਉਹ ਭਗਤੀ ਮਾਰਗ ਦੇ ਪੜਾਅ ਪਾਰ ਕਰਦਾ ਜਾਂਦਾ ਹੈ। ਅੰਤ ਵਿਚ, ਜਿਵੇਂ ਰਾਣੀ ਰਾਜ ਕੌਰ ਦੀ ਉਡਾਰੀ ਉਸਨੂੰ ਸਚਖੰਡ ਤਕ ਪਹੁੰਚਾ ਦੇਂਦੀ ਹੈ ਇਸੇ ਤਰ੍ਹਾਂ ਸਾਧਕ ਪ੍ਰੇਮ-ਜੋਗ ਨੂੰ ਪ੍ਰਾਪਤ ਹੋ ਕੇ ਅਕਾਲ ਪੁਰਖ ਨੂੰ ਪ੍ਰਾਪਤ ਹੋ ਜਾਂਦਾ ਹੈ। ਇਸ ਕਾਵਿ–ਰਚਨਾ ਵਿਚ ਆਤਮਕ ਉਚਾਈ ਅਤੇ ਉਡਾਰੀ ਸਮਵਿਥ ਹੋ ਕੇ ਤੁਰਦੀਆਂ ਹਨ ਤੇ ਗਿਆਨਵਾਨ ਇਸ ਅਵਸਥਾ ਦਾ ਨਾਮਕਰਣ ਕਰ ਦੇਂਦੇ ਹਨ। ਭਗਤੀ ਆਚਾਰੀਆਂ ਇਹਨਾਂ ਦੀ ਪਰਿਭਾਸ਼ਾ ਕਰਦੇ ਹਨ। ਗੁਰੂ ਸਾਹਿਬਾਨ ਖੰਡ-ਸਿਰਜਣਾ ਕਰਦੇ ਹਨ ਤੇ ਭਾਈ ਵੀਰ ਸਿੰਘ ਇਹਨਾਂ ਦੀ ਵਿਰਚਨਾ।

ਗੁਰਮਤਿ ਵਿਚ ਖੰਡ–ਵਰਣਨ ਅਧਿਆਤਮਕ ਬੁਲੰਦੀ ਦੇ ਪੜਾਵਾਂ ਦੇ ਸੂਚਕ ਹਨ। ਪੰਜ ਖੰਡ ਦਰਅਸਲ, ਇਕ ਪਉੜੀ ਦੇ ਪੰਜ ਡੰਡੇ ਹਨ ਜੋ ਕਿ ਇਕ ਦੂਜੇ ਤੋਂ ਵੱਖ ਨਹੀਂ ਹੁੰਦੇ ਸਗੋਂ ਇਕ ਤੋਂ ਬਾਅਦ ਦੂਜਾ ਆਉਂਦਾ ਹੈ। ਧਰਮ ਖੰਡ ਸਥੂਲ ਭੌਤਿਕ ਪਦਾਰਥਾਂ ਦੀ ਪ੍ਰਕ੍ਰਿਤੀ ਨੂੰ ਭੋਗਣ ਤੋਂ ਬਾਅਦ ਉਚੇਰਾ ਉੱਠਣ ਲਈ ਸੁਚੇਤ ਕਰਦਾ ਹੈ। ਮਨੁੱਖ ਦੀ ਪ੍ਰਕ੍ਰਿਤੀ ਜਾਂ ਧਰਮ ਕਰਮ ਕਰਨਾ ਹੈ। ਕਰਮ ਅਨੇਕ ਪ੍ਰਕਾਰ ਹੋ ਸਕਦੇ ਹਨ। ਇਹਨਾਂ ਦਾ ਵਿਸ਼ਲੇਸ਼ਣ ਗਿਆਨ ਖੰਡ ਨਾਲ ਜੋੜਦਾ ਹੈ। ਗਿਆਨੀ ਪੁਰਖ ਚੰਗੇ ਮਾੜੇ ਦਾ ਅੰਤਰ ਜਾਣਦਾ ਹੈ। ਵਸਤਾਂ ਦੀਆਂ ਵੰਨਗੀਆਂ ਪਹਿਚਾਣਦਾ ਹੈ। ਗਿਆਨਮਈ ਸੋਝੀ ਉਸ ਦੇ ਅੰਦਰ ਕੋਈ ਇਲਾਹੀ ਸੁੰਦਰਤਾ ਜਗਾ ਦੇਂਦੀ ਹੈ। ਇਸ ਸੁਹਜ ਭਰਪੂਰ ਅਵਸਥਾ ਦਾ ਸੰਬੰਧ ਸਰਮਖੰਡ ਨਾਲ ਜੋੜਿਆ ਗਿਆ ਹੈ ਜਿਥੇ ਸੁਰਤ, ਮਤਿ, ਮਨਿ, ਬੁਧਿ ਅਤੇ ਸੁਧਿ ਘੜੇ ਜਾਂਦੇ ਹਨ। ਇਹ ਸਥੂਲ ਤੋਂ ਸੂਖਮ ਨਿਖੇੜਿਆਂ ਦਾ ਖੰਡ ਹੈ। ਇਹਨਾਂ ਦਾ ਸੂਖਮ ਅਨੁਭਵ ਆਪਣੇ ਆਪ ਵਿਚ ਇਕ ਸੁਹਜ ਹੈ। ਸਥੂਲ ਤੋਂ ਸੂਖਮ, ਸੂਖਮ ਤੋਂ ਸੂਖਮਤਰ ਬਰੀਕੀਆਂ ਨੂੰ ਘੋਖਣਾ ਇਕ ਆਤਮਕ ਹੁਸਨ ਪੈਦਾ ਕਰਦਾ ਹੈ। ਇਸ ਅਵਸਥਾ ਵਿਚ ਪਦਾਰਥ, ਵਿਚਾਰ, ਸੰਕਲਪ ਆਪੋ ਆਪਣੇ ਸੁਧ ਸਰੂਪ ਦੇ ਧਾਰਣੀ ਹੁੰਦੇ ਹਨ ਇਹਨਾਂ ਨਾਲ ਮੰਦਾ ਚੰਗਾ ਵਿਸ਼ੇਸ਼ਣ ਨਹੀਂ ਜੋੜਿਆ ਜਾ ਸਕਦਾ! ਇਹੀ ਉਹ ਅਵਸਥਾ ਹੈ ਜਿਥੇ ਹਰ ਨਿਕੀ ਨੰਨ੍ਹੀ ਵਸਤ ਦੀ ਆਪਣੀ ਪਹਿਚਾਨ ਵਿਸ਼ੇਸ਼ ਹੁੰਦੀ ਹੈ। ਇਸ ਨੂੰ ਕਰਮ ਖੰਡ ਦਾ ਨਾਮ ਦਿੱਤਾ ਗਿਆ ਹੈ। ਇਥੇ ਜਿਗਿਆਸੂ ਸਮਦਰਸ਼ੀ ਹੋ ਜਾਂਦਾ ਹੈ। ਸਭ ਭੇਦ ਭਾਵ ਮਿਟ ਜਾਂਦੇ ਹਨ। ਇਥੇ ਹੀ ਕਰਮ ਜਾਂ ਬਖ਼ਸ਼ਿਸ਼ ਦਾ ਦਰ ਖੁਲ੍ਹਦਾ ਹੈ। ਦੁਨੀਆਂ ਦੀ ਹਰ ਵਸਤ ਸਾਫ਼ ਸਵੱਛ ਬਿਲੌਰ

ਵਰਗਾ ਰੂਪ ਧਾਰਨ ਕਰ ਲੈਂਦੀ ਹੈ। ਸਮਦ੍ਰਿਸ਼ਟੀ ਵਾਲੇ ਉਤੇ ਅਪਾਰ ਰੱਬੀ ਮੇਹਰ ਹੁੰਦੀ ਹੈ। ਰੱਬੀ ਮੇਹਰ ਨੂੰ ਪ੍ਰਾਪਤ ਕਰਨ ਵਾਲਾ ਹੀ ਨਿਰੰਕਾਰ ਧਾਮ ਅਥਵਾ ਸਚਖੰਡਿ ਨੂੰ ਪ੍ਰਾਪਤ ਹੁੰਦਾ ਹੈ। ਇਹੀ ਉਹੀ ਥਾਂ ਹੈ ਜਿਸ ਨੂੰ ਨਿਰੰਕਾਰ ਦਾ ਲੋਕ ਕਿਹਾ ਜਾਂਦਾ ਹੈ। ਇਸ ਥਾਂ ਅਰਸ਼ੀ ਸੰਗੀਤ ਦਾ ਅਸਚਰਜ ਲਹਿਰਾਉ ਹੈ। ਇਸ ਥਾਂ ਕੁਲ ਬ੍ਰਹਿਮੰਡ ਪ੍ਰਭੂ ਜਸ ਗਾਇਨ ਵਿਚ ਮਗਨ ਨਦਰੀ ਆਉਂਦਾ ਹੈ। ਇਹ ਥਾਂ ਰਬੀ ਜਲਾਲ ਅਤੇ ਜਮਾਲ ਨਾਲ ਭਰਪੂਰ ਹੈ। ਇਸ ਥਾਂ ਸੁੰਦਰਤਾ ਅਨੰਦ ਅਤੇ ਸੰਗੀਤ ਦਾ ਇਕ–ਰਸ ਇਕ-ਸੁਰ ਬੱਝਵਾਂ ਪ੍ਰਭਾਵ ਹੈ।

ਗੁਰਮਤਿ ਦੀ ਇਸ ਖੰਡ–ਫਿਲਾਸਫੀ ਦੀ ਵਰਤੋਂ ਭਾਈ ਸਾਹਿਬ ਨੇ ਵਸਤੂ-ਸਾਮਗ੍ਰੀ ਵਾਂਗ ਕੀਤੀ ਹੈ। ਉਹਨਾਂ ਦਾ ਮੂਲ ਆਸ਼ਾ ਅਧਿਆਤਮਕ ਪੜਾਵਾਂ ਦੀ ਪੇਸ਼ਕਾਰੀ ਜਾਪਦਾ ਹੈ। ਅਧਿਆਤਮਕ ਪੜਾਵਾਂ ਦੀ ਉਸਾਰੀ ਨਹੀਂ। ਅਸਲ ਵਿਚ ਅਧਿਆਤਮਕ-ਪੜਾ-ਉਸਾਰੀ ਦਾ ਕਾਰਜ ਗੁਰੂ ਨਾਨਕ ਦੇਵ ਜੀ ਨੇ ਨਿਭਾਹਿਆ ਹੈ। ਭਾਈ ਵੀਰ ਸਿੰਘ ਤਾਂ ਇਸ ਦਾ ਸੁਖੈਨ-ਸੰਚਾਰ ਕਰਨਾ ਹੀ ਲੋੜਦੇ ਸਨ। ਕੁਲ ਮਿਲਾ ਕੇ, ਪੰਜ ਖੰਡ–ਫਿਲਾਸਫੀ ਬ੍ਰਿਤਾਂਤ ਜੁਗਤ ਰਾਹੀਂ ਕਾਵਿ–ਵਿਆਖਿਆ ਨੂੰ ਪ੍ਰਵਾਨ ਚੜ੍ਹੀ ਹੈ। ਪੰਜ-ਖੰਡ ਫਿਲਾਸਫੀ ਦੀ ਵਰਤੋਂ ਭਾਈ ਸਾਹਿਬ ਨੇ ਆਪਣੇ ਉਦੇਸ਼ ਅਨੁਸਾਰ ਕੀਤੀ ਹੈ ਤੇ ਇਸੇ ਕਰਕੇ ਉਹਨਾਂ ਨੂੰ ਪੰਜ-ਖੰਡ ਦਾ ਕ੍ਰਮ ਤੋੜਨਾ ਪਿਆ ਹੈ ਤੇ ਕਈ ਵਾਰ ਇਕੋ ਖੰਡ ਵਿਚ ਪੇਸ਼ ਹੋਏ ਸੰਕਲਪਾਂ ਦਾ ਕ੍ਰਮ ਵੀ। ਇਸ ਤਰ੍ਹਾਂ ਦਾ ਤੋੜ-ਜੋੜ ਆਪਣੇ ਆਪ ਵਿਚ ਨਾ ਚੰਗਾ ਹੈ ਨਾ ਮਾੜਾ। ਇਥੇ ਤਾਂ ਬਸ ਇਤਨਾ ਹੀ ਸਮਝਣਾ ਹੈ ਕਿ 'ਉਡਾਰੀ' ਵਿਚ ਇਸ ਤਰ੍ਹਾਂ ਦਾ ਜੋੜ ਤੋੜ ਕੀਤਾ ਹੈ।

ਉਪਰੋਕਤ ਅਧਿਐਨ–ਕਾਰਜ ਤੋਂ ਨਿਮਨ ਅੰਕਿਤ ਸਿੱਟੇ ਕੱਢੇ ਜਾ ਸਕਦੇ ਹਨ :—

1. 'ਉਡਾਰੀ' ਕਾਵਿ-ਰਚਨਾ ਆਪਣੀ ਪ੍ਰਕਿਰਤੀ ਵਿਚ ਮਿਸ਼ਰਿਤ ਹੈ। ਇਕ ਪਾਸੇ, ਰਾਣੀ ਰਾਜ ਕੌਰ ਦਾ ਕੁਝ ਜੀਵਨ–ਬ੍ਰਿਤਾਂਤ ਹੈ, ਦੂਜੇ ਪਾਸੇ ਦਾਰਸ਼ਨਿਕ ਸੰਕਲਪ ਫਲਸਰੂਪ ਇਹ ਭਾਵੁਕਤਾ ਅਤੇ ਦਾਰਸ਼ਨਿਕਤਾ ਦਾ ਗੁੰਦਵਾਂ ਰੂਪ ਹੈ।

2. ਇਸ ਕਾਵਿ–ਟੁਕੜੀ ਦੀ ਬਿਰਤੀ ਸੰਬਾਦਾਤਮਕ ਹੈ। ਤਿਪਾਸੜ ਸੰਬਾਦ ਰਾਹੀਂ ਬ੍ਰਿਤਾਂਤ ਅਤੇ ਵਿਆਖਿਆ ਰੂਪ ਧਾਰਦੀ ਹੈ। ਗੁਰਮਤਿ ਦੇ ਸੰਕਲਪਾਂ ਦਾ ਸਰਲੀਕਰਣ ਇਕ-ਕਾਵਿ ਕਿਰਤ ਦੀ ਨਵੇਕਲੀ ਪ੍ਰਾਪਤੀ ਹੈ।

3. ਸਿੱਖੀ ਆਦਰਸ਼ ਅਤੇ ਅਧਿਆਤਮਕ ਯਾਤਰਾ ਦੇ ਅੱਡੋ ਅਡਰੇ ਪੜਾਵਾਂ ਦਾ ਵਰਣਨ ਇਸ ਰਚਨਾ-ਕਿਰਤ ਦਾ ਮੁਖ ਮਨੋਰਥ ਹੈ।

4. ਜਪੁਜੀ ਸਾਹਿਬ ਵਿਚ ਰੂਪਮਾਨ ਹੋਏ ਪੰਜ ਖੰਡਾਂ ਵਿਚੋਂ ਚਾਰ ਖੰਡਾਂ ਦਾ ਕ੍ਰਮ–ਰਹਿਤ ਕਾਵਿ-ਅਨੁਵਾਦ 'ਉਡਾਰੀ' 'ਚ ਪੇਸ਼ ਹੋਇਆ ਹੈ।

5. ਬ੍ਰਿਤਾਂਤ ਦੀ ਲੋੜ ਅਨੁਸਾਰ ਪੰਜ ਖੰਡਾਂ ਦਾ ਵਰਣਨ ਕਰਕੇ ਲੇਖਕ ਨੇ ਵਿਰਚਨਾ ਸਿਧਾਂਤ ਦੀ ਵਰਤੋਂ ਕੀਤੀ ਹੈ। ਵਿਰਚਨਾ ਮੂਲ ਰਚਨਾ ਦੇ ਕ੍ਰਮ ਨੂੰ ਪਹਿਲ ਦੂਜ ਵਿਚ ਬਦਲ ਲੈਂਦੀ ਹੈ। ਇਸਦੀ ਉਪ-ਜੁਗਤ ਸਿੰਹ ਅਵਲੋਕਨ ਹੈ।

6. 'ਉਡਾਰੀ' ਕਾਵਿ ਟੁਕੜੀ ਦੀ ਡੂੰਘ ਸੰਰਚਨਾ ਗੁਰਮਤਿ-ਸੰਕਲਪ ਹਨ। ਬ੍ਰਿਤਾਂਤ ਵਰਣਨ ਨੇ ਇਸ ਨੂੰ ਮਨੁੱਖੀ ਨੁਹਾਰ ਪ੍ਰਦਾਨ ਕੀਤੀ ਹੈ।

7. 'ਉਡਾਰੀ' ਵਿਚ ਖੰਡ-ਸੰਕਲਪ ਵਿਆਸ ਸ਼ੈਲੀ ਰਾਹੀਂ ਰੂਪਮਾਨ ਹੋਏ ਹਨ। ਤੇ, ਸਿਰਖੰਡੀ ਕਾਵਿ-ਛੰਦ ਨਿਯਮਤ ਰੂਪ ਵਿਚ ਨਿਬਾਹਿਆ ਗਿਆ ਹੈ।

8. ਰਾਣੀ ਰਾਜ ਕੌਰ ਦੇ ਉਲਾਰਪੁਣੇ ਨੇ ਜਿਗਿਆਸੂ ਦਾ ਰੂਪ ਧਾਰਣ ਕਰ ਲਿਆ ਹੈ। ਇਸ ਤਰ੍ਹਾਂ ਪ੍ਰਸ਼ਨੋਤਰੀ ਸ਼ੈਲੀ ਦੀ ਵਰਤੋਂ ਰਾਹੀਂ ਮਨੁੱਖੀ ਉਦਗਾਰਾਂ ਨਾਲ ਸੰਪੰਨ ਪ੍ਰਸ਼ਨਾਂ ਦਾ ਉਤਰ ਸੰਕਲਪਕ ਪੱਧਰ ਉਪਰ ਦਿੱਤਾ ਗਿਆ ਹੈ।

9. ਇਸ ਕਾਵਿ-ਟੁਕੜੀ ਵਿਚ ਉਡਾਰੀ ਦੀ ਵਰਤੋਂ ਇਕ ਜੁਗਤ ਵਾਂਗ ਹੋਈ ਹੈ। ਇਕ ਪਾਸੇ, ਇਸਦਾ ਵਿਗਿਆਨਕ ਵਰਨਣ ਹੈ, ਦੂਜੇ ਆਤਮਕ ਉਚਾਈ ਦੀ ਅਵਸਥਾ ਦੀ ਪ੍ਰਤੀਕ ਹੈ।

10. ਗੁਰਮਤਿ ਵਿਚ ਪੰਜ-ਖੰਡ ਵਰਣਨ ਅਧਿਆਤਮਕ ਬੁਲੰਦੀ ਦੇ ਪੜਾਅ ਹਨ ਪਰ 'ਉਡਾਰੀ' ਵਿਚ ਇਹ ਵਸਤੂ-ਸਾਮਗ੍ਰੀ ਵਾਂਗ ਪੇਸ਼ ਹੋਏ ਹਨ। ਫਲਸਰੂਪ, ਦਾਰਸ਼ਨਿਕ ਸੰਕਲਪ ਕਾਵਿ ਵਿਆਖਿਆ ਰਾਹੀਂ ਮਨੁੱਖੀ ਨੁਹਾਰ ਵਿਚ ਸੰਪੰਨ ਹੋਏ ਹਨ।

# ਮਹਾਂ ਕਾਵਿ

—ਪ੍ਰੋ: ਹਰਬੰਸ ਸਿੰਘ*

ਰਾਣਾ ਸੂਰਤ ਸਿੰਘ, ਭਾਈ ਸਾਹਿਬ ਦੀਆਂ ਮੁਢਲੀਆਂ ਰਚਨਾਵਾਂ ਵਿਚੋਂ ਹੈ। ਆਪ ਦੀ ਉਮਰ ਅਜੇ ਕੋਈ ਤੀਹ ਕੁ ਸਾਲ ਦੀ ਸੀ ਜਦ ਇਹ ਕਵਿਤਾ ਆਪ ਨੇ ਲਿਖੀ। ਪਹਿਲੀ ਵਾਰ ੧੯੦੫ ਵਿਚ ਇਹ ਪੁਸਤਕ ਛੋਟੇ ਟ੍ਰੈਕਟਾਂ ਦੀ ਸ਼ਕਲ ਵਿਚ ਛਪੀ ਤੇ ਉਸ ਤੋਂ ਪਿਛੋਂ ਹੁਣ ਤਕ ਇਸ ਦੀਆਂ ਸੱਤ ਐਡੀਸ਼ਨਾਂ ਵਡੀ ਪੁਸਤਕ ਦੇ ਆਕਾਰ ਵਿਚ ਨਿਕਲ ਚੁਕੀਆਂ ਹਨ। ਇਹ ਲਗ ਪਗ ਚੌਦਾਂ ਹਜ਼ਾਰ ਤੋਂ ਵਧੀਕ ਸਤਰਾਂ ਦਾ ਮਹਾਂ ਕਾਵਿ ਹੈ। ਇਸ ਦੀ ਸਾਰੀ ਦੀ ਸਾਰੀ ਰਚਨਾਂ ਸਿਰ-ਖੰਡੀ ਛੰਦ ਵਿਚ ਹੈ। 'ਸਿਰ ਖੰਡੀ' ਜਾਂ "ਸ੍ਰੀ ਖੰਡ", ਇਹ 'ਪਲਵੰਗਮ' ਛੰਦ ਦਾ ਰੂਪਾਂਤਰ ਗਿਣਿਆਂ ਜਾਂਦਾ ਹੈ। ਇਸ ਦਾ ਤੁਕਾਂਤ ਬੇ-ਮੇਲ ਹੁੰਦਾ ਹੈ। ਅੰਗਰੇਜ਼ੀ, ਲਾਤੀਨੀ ਤੇ ਯੂਨਾਨੀ ਸਾਹਿਤ ਵਿਚ ਕਾਫੀ ਕਵਿਤਾ ਬਲੈਂਕ ਵਰਸ ਵਿਚ ਲਿਖੀ ਮਿਲਦੀ ਹੈ। ਸੰਸਕ੍ਰਿਤ ਵਿਚ ਛੰਦ ਅਕਸਰ ਤੁਕਾਂਤ ਬੇ-ਮਿਲਵੇਂ ਹੀ ਹੁੰਦੇ ਹਨ, ਪਰ ਬ੍ਰਿਜ ਭਾਸ਼ਾ ਵਿਚ ਐਸੇ ਛੰਦ ਬਹੁਤ ਘਟ ਵਰਤੇ ਜਾਂਦੇ ਹਨ। ਬ੍ਰਿਜ ਭਾਸ਼ਾ ਦੇ ਮਹਾਂ ਕਵੀ ਸੰਤੋਖ ਸਿੰਘ ਨੇ ਸੂਰਜ ਪ੍ਰਕਾਸ਼ ਵਿਚ ਜੇ ਕਿਧਰੇ ਸਿਰ-ਖੰਡੀ ਛੰਦ ਲਿਖਿਆ ਹੈ ਤਾਂ ਉਥੇ ਬੋਲੀ ਬ੍ਰਿਜ ਭਾਸ਼ਾ ਛਡਕੇ ਠੇਠ ਪੰਜਾਬੀ ਵਰਤੀ ਹੈ। ਇਸ ਤਰ੍ਹਾਂ ਦਸਮ ਗ੍ਰੰਥ ਵਿਚ ਵੀ ਇਸ ਛੰਦ ਦੀ ਵਰਤੋਂ ਲਈ ਬੋਲੀ ਪੰਜਾਬੀ ਹੀ ਚੁਣੀ ਗਈ ਹੈ।

ਦਸਮ ਗ੍ਰੰਥ ਵਿਚ ਸਿਰ-ਖੰਡੀ ਦੇ ਕਈ ਇਕ ਰੂਪ ਮਿਲਦੇ ਹਨ। ਆਮ ਇਸ ਦਾ ਲਛਣ ਚਾਰ ਚਰਣ ਪ੍ਰਤਿ ਚਰਣ 21 ਮਾਤ੍ਰਾਂ ਪਹਿਲਾ ਵਿਸ੍ਰਾਮ 12 ਮਾਤ੍ਰਾਂ ਪੁਰ ਦੂਜਾ ੯ ਪੁਰ ਦੋਹਾਂ ਬਿਸ੍ਰਾਮਾਂ ਦੇ ਅੰਤ ਦੀਰਘ ਛੰਦ ਵੀ ਤੁਕ ਦੇ ਮਧ ਅਨੁਪ੍ਰਾਸ ਦਾ ਮੇਲ ਅਤੇ ਤੁਕਾਂਤ ਨਾ-ਮਿਲਵਾਂ ਹੈ। ਰਾਮ ਅਵਤਾਰ ਤੇ ਕਲਕੀ ਅਵਤਾਰ ਵਿਚ ਇਹੀ ਰੂਪ ਮਿਲਦੇ ਹਨ :

ਬਾਣੇ ਅੰਗ ਭੁਜੰਗੀ, ਸਾਵਲ ਸੋਹਿਣ,
ਤ੍ਰੈ ਸੇ ਹਥ ਉਤੰਗੀ, ਖੰਡਾ ਧੂਹਿਆ। [ਕਲਕੀ ਅਵਤਾਰ]

ਦੂਜੇ ਰੂਪ ਵਿਚ ਪ੍ਰਤਿ ਚਰਣ ੨੨ ਮਾਤਰਾਂ ਪਹਿਲਾ ਵਿਸ੍ਰਾਮ ੧੨ ਪੁਰ, ਅੰਤ ਲਘੁ, ਦੂਜਾ ਵਿਸ਼੍ਰਾਮ ੧੦ ਮਾਤਰਾਂ ਪੁਰ ਅੰਤ ਦੀਰਘ ਤੁਕ ਦੇ ਮੱਧ ਅਨੁਪ੍ਰਾਸ ਦਾ ਮੇਲ ਹੈ :

ਮਾਰਤ ਬਿਧੀਅ ਸੈਨ, ਸੁ ਤੇਗਾ ਹਾਥ ਲੈ,
ਸ਼ਿਵਗਣ ਸਮ ਨਹੀਂ ਚੈਨ, ਇਤੇ ਉਤ ਧਾਂਵਦਾ।

---

*ਪ੍ਰੋ: ਹਰਬੰਸ ਸਿੰਘ, ਆਨਰੇਰੀ ਜਨਰਲ ਸਕੱਤਰ, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ।

ਇਸ ਚਾਲ ਅਨੁਸਾਰ ਕਿਤੇ ਕਿਤੇ ੨੩ ਮਾਤਰਾਂ ਦਾ ਭੀ ਸਿਰ-ਖੰਡੀ ਦੇਖਣ ਵਿਚ ਆਉਂਦਾ ਹੈ। ਇਸ ਰੂਪ ਵਿਚ ਵਿਸ੍ਰਾਮ ੧੪ ਤੇ ੯ ਮਾਤਰਾਂ ਪੁਰ ਹੁੰਦਾ ਹੈ।

ਚੰਡੀ ਦੀ ਵਾਰ ਵਿਚ ਸਿਰ-ਖੰਡੀ ੨੧ ਮਾਤਰਾਂ ਵਾਲੇ ਦੀਆਂ ਪੌੜੀਆਂ ਮਿਲਦੀਆਂ ਹਨ। ਵਿਸ੍ਰਾਮ ੧੨-੯ ਪੁਰ ਹੈ। ਜਿਸ ਤਰ੍ਹਾਂ :

ਚੋਟ ਪਈ ਖਰਚਾਮੀ, ਦਲਾਂ ਮੁਕਾਬਲਾ।
ਘੇਰ ਲਈ ਵਰਿਆਮੀ, ਦੁਰਗਾ ਆਇਕੇ।
ਰਾਕਸ਼ ਵਡੇ ਅਲਾਮੀ, ਭਜ ਨਾਂ ਜਾਣਦੇ।
ਅੰਤ ਹੋਏ ਸੁਰਗਾਮੀ, ਮਾਰੇ ਦੇਵਤਾ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਕਿਤੇ ਕਿਤੇ ਸਿਰ-ਖੰਜੀ ਛੰਦ ਵਰਤੇ ਗਏ ਹਨ।

''ਰਾਣਾ ਸੂਰਤ ਸਿੰਘ'' ਵਿਚ ਸਿਰ-ਖੰਡੀ ਦਾ ਜੋ ਰੂਪ ਭਾਈ ਸਾਹਿਬ ਨੇ ਵਰਤਿਆ ਹੈ, ਉਹ ਹੈ ੨੦ ਮਾਤਰਾਂ ਦਾ। ਪਹਿਲਾ ਵਿਸ੍ਰਾਮ ੧੧ ਮਾਤਰਾਂ, ਦੂਜਾ ੯ ਮਾਤਰਾਂ ਪੁਰ। ਪਹਿਲੇ ਵਿਸ੍ਰਾਮ ਦੇ ਅੰਤ ਲਘੂ ਤੇ ਦੂਜੇ ਵਿਸ੍ਰਾਮ ਦੇ ਅੰਤ ਤੋਂ ਪਹਿਲਾਂ ਲਘੂ ਤੇ ਅੰਤ ਦੀਰਘ ਹੈ। ਚਾਲ :

ਪੱਧਰ ਇਕ ਮਦਾਨ ਪਰਬਤ ਘੇਰਿਆ,
ਛੋਟਾ ਪਰ ਰਮਣੀਕ, ਸੁਥਰਾ, ਸੋਹਿਣਾ,
ਵਿੱਚ ਹਿਮਾਂਚਲ ਧਾਰ, ਜੋਤੋਂ ਵਿੱਥ ਤੇ।
ਲਹ ਲਹ ਸਬਜ਼ੀ ਨਾਲ ਸਾਰਾ ਕਰ ਰਿਹਾ। ਪੰਨਾ–੧

'ਰਾਣਾ ਸੂਰਤ ਸਿੰਘ' ਵਿਚ ਕਈ ਥਾਵਾਂ ਤੇ ਦੂਜੇ ਵਿਸ੍ਰਾਮ ਦੇ ਅੰਤ ਤਿੰਨ ਇਕਠੇ ਦੀਰਘ ਭੀ ਮਿਲਦੇ ਹਨ। ਜਿਹਾ ਕਿ :

ਸੋਭਾ ਬਣੀ ਅਪਾਰ, ਉੱਚੀ ਚੋਟੀਆਂ। ਪੰਨਾ–੫

ਇਸੇ ਤਰ੍ਹਾਂ : × × ×

ਬਗਲੇ, ਸਾਰਸ, ਹੰਸ, ਮਘ ਮੁਰਗਾਬੀਆਂ। ਪੰਨਾ–੪੧

ਕਵਿਤਾ ਵਿਚ ਛੰਦ ਦੀ ਚਾਲ ਤੇ ਲੈਅ ਮਜ਼ਮੂਨ ਦੇ ਭਾਵ ਅਨੁਕੂਲ ਹੋਣੀ ਜ਼ਰੂਰੀ ਹੈ। ਭਾਈ ਸਾਹਿਬ ਨੇ ਇਸ ਮਹਾਂ-ਕਾਵਿ ਵਿਚ ਆਤਮਕ ਗਿਆਨ ਦੇ ਡੂੰਘੇ ਫ਼ਲਸਫੇ ਦੇ ਬਿਆਨ ਵਾਸਤੇ ਤੁਕਾਂਤ ਮਿਲਵੇਂ ਭਾਰੇ ਤੋਲ ਛਡ, ਸਿਰਖੰਡੀ ਜਿਹਾ ਸੂਖਮ ਛੰਦ ਚੁਣਿਆ ਹੈ ਤੇ ਸਿਰ-ਖੰਡੀ ਵੀ ਇਕ ਏਹੋ ਜੇਹੇ ਨਵੇਂ ਰੂਪ ਵਿਚ ਜਿਸਦੀ ਚਾਲ, ਰਚਨਾਂ ਦੇ ਭਾਵਾਂ ਦੇ ਅਨੁਕੂਲ ਇਕ ਮਿਕ ਹੋਈ ਰਸਦਾਇਕ ਟੋਰੇ ਨਿਭੀ ਹੈ। ਇਸ ਲੰਮੀ ਕਵਿਤਾ ਵਿਚ ਛੰਦ ਦੀ ਇਕਸਾਰਤਾ ਤੋਂ ਪੈਦਾ ਹੋਏ ਪ੍ਰਭਾਵ ਨੂੰ ਮਜ਼ਮੂਨ ਦੇ ਰੁਮਾਂਚ ਤੇ ਬਿਆਨ ਕਰਨ ਦੇ ਸਫਲ ਹੁਨਰ ਨੇ ਪੜ੍ਹਨ ਵਾਲਿਆਂ ਦੇ ਮਨ ਤੇ ਬੋਝਲ ਨਹੀਂ ਹੋਣ ਦਿਤਾ। ਮਜ਼ਮੂਨ ਦੀ ਰਚਨਾਂ ਨੂੰ ਵੰਨ-ਸੁਵੰਨ ਦੇ ਕੁਦਰਤੀ ਨਜ਼ਾਰਿਆਂ ਨੂੰ ਪੜਦੇ ਤੇ ਇੰਜ ਚਿਤ੍ਰਿਆ ਹੈ, ਜਿਸ ਤਰ੍ਹਾਂ ਸਟੇਜ ਤੇ ਵਖੋ ਵਖਰੇ ਦ੍ਰਿਸ਼ ਵਖਾਉਣ ਲਈ ਕਦੀ ਇਕ ਪਰਦਿਆਂ ਤੋਂ ਕੰਮ ਲਿਆ ਜਾਵੇ। ਇਸ ਤਰ੍ਹਾਂ ਪੜ੍ਹਨ ਵਾਲਿਆਂ ਦੀ ਸੁਰਤ ਨਿਤ ਨਵੇਂ ਵਾਯੂ ਮੰਡਲ ਨੂੰ ਮਾਣਦੀ ਕਹਾਣੀ ਦੇ ਮਗਰ ਮਗਰ ਆਪੇ ਹੀ ਤੁਰੀ ਜਾਂਦੀ ਹੈ।

ਸੂਰਜ ਧਰਤੀ ਦੇ ਨਾਲ ਮਿਲਿਆ ਉਸ਼ਾਂ ਵਿਚ ਮਧਮ ਪੈ ਰਿਹਾ ਹੈ। ਰਾਣੀ ਰਾਜ ਪਰੀ ਮਹਿਲ ਤੋਂ ਵਿਦਾ ਹੋਣ ਲਗੀ ਹੈ। ਅਪਣੀ ਪਰੀ ਸਹੇਲੀ ਦੇ ਗਲ ਲਗਦੀ ਪੌੜੀ ਦੇ ਹੇਠਲੇ ਡੰਡੇ ਤੇ ਪੈਰ ਰਖਦੀ ਹੈ। ਪ੍ਰੇਮ ਵਿਚ ਖਿਚੀ ਫਿਰ ਗਲੇ ਲਗਦੀ ਹੈ। ਫਿਰ ਸੂਰਜ ਨੂੰ ਸੰਝਾਂ ਵਿਚ ਲੁਕਦਿਆਂ ਦੇਖ ਪੌੜੀ ਤੋਂ ਥਲੇ ਪੈਰ ਧਰਦੀ ਹੈ। ਤੇ ਇਸ ਤਰ੍ਹਾਂ ਸੂਰਜ ਦੇ ਆਥਣ ਹੋਣ ਦੀ ਜ਼ਮੀਨ ਤੇ ਇਹਨਾਂ ਦੋਹਾਂ ਸਤ-ਸੰਗਨਾਂ ਦੇ ਵਿਛੜਨ ਦੀ ਤਸਵੀਰ ਇੰਜ ਚਿੱਤਰੀ ਹੈ :

ਸੂਰਜ ਪਿਆ ਵਿਦਾਅ, ਪਛੋਂ ਲਾਂਭ ਨੂੰ :
ਨਿਉਂ ਨਿਉਂ ਕਰੇ ਸਲਾਮ, ਆ ਰਹੀ ਸੰਝ ਨੂੰ।
ਮੁੜ ਮੁੜ ਪਾਵੇ ਝਾਤ, ਬਦਲਾਂ ਵਿਚ ਦੀ।
ਭਰ ਭਰ ਅਖਾਂ ਫੇਰ; 'ਪਹੁ' ਨੂੰ ਦੇਖਦਾ।
'ਪੋਹੁ' ਤਕੇ ਹੈ ਆਪ, ਪਛੋਂ ਓਸ ਨੂੰ।
ਇਕੁਰ ਆਪੋ ਵਿਚ, ਝਾਕੇ ਲੈਂਦਿਆਂ।
ਸੂਰਜ ਉਹਲੇ ਹੋਇ, ਛਿਪ ਹੈ ਜਾਂਵਦਾ।
ਤਿੱਕੁਰ ਰਾਣੀ ਰਾਜ, ਉਹਲੇ ਹੋ ਗਈ। ਪੰਨਾ, ੮੯

ਬਿਆਨ ਦੀ ਖ਼ੂਬੀ ਦਾ ਸਵਾਦ ਅਕਹਿ ਹੈ।

ਵਿਯੋਗ ਭਰੀ ਰਾਣੀ ਦਾ ਮਹਿਲਾਂ ਥੀਂ ਬਾਹਰ ਨਦੀ ਦੇ ਕੰਢੇ ਪ੍ਰਾਣ ਪਿਆਰੇ ਪਤੀ ਦੀ ਭਾਲ ਵਿਚ ਖੁਲ੍ਹੇ ਫਿਰਨਾ ਇਉਂ ਅੰਕਤ ਕੀਤਾ ਹੈ :

ਡਾਢੀ ਬੇਪਰਵਾਹ ਵਾਗੂੰ ਪੌਣ ਦੇ,
ਸਿਧੇ ਜਾਂਦੀ ਰਾਹ ਨਦੀ ਚੜ੍ਹਾਉ ਨੂੰ,
ਕਿਰਦੇ ਨਾਲੇ ਜਾਣ ਹੰਝੂ ਸੋਹਿਣੇ,
ਕਿਣਕੇ ਜਿਕੁਰ ਤ੍ਰੇਲ ਟਪਕਣ ਫੁੱਲ ਤੇ,
ਜਦੋਂ ਚਲੇਂਦੀ ਪੌਣ, ਉਨ੍ਹਾਂ ਹਿਲਾਂਉਂਦੀ। ਪੰਨਾ, ੫

ਰਾਣੀ ਦੀ ਬੇਪਰਵਾਹ ਤੋਰ ਨੂੰ ਹਵਾ ਦੀ ਖੁਲ੍ਹੀ ਚਾਲ ਨਾਲ ਤਸ਼ਬੀਹ ਦੇ ਕੇ ਰਾਣੀ ਦੇ ਨੈਣਾਂ ਤੋਂ ਨਿਕੇ ਨਿਕੇ ਹੰਝੂਆਂ ਦੇ ਟਪਕਣ ਨੂੰ ਫੁਲ ਦੀਆਂ ਪੱਤੀਆਂ ਤੋਂ ਤ੍ਰੇਲ ਦੇ ਕਿਣਕਿਆਂ ਦਾ ਕਿਰਨਾਂ ਦਸਣਾ, ਸੋਹਣਾ ਤੇ ਸੋਹਲ ਬਿਆਨ ਹੈ। ਇਸ ਤਰ੍ਹਾਂ ਰਾਣੀ ਚੁਪੀਤੇ, ਕਿਸੇ ਨੂੰ ਦਸੇ ਬਿਨਾਂ, ਜਦ ਰਾਜ ਮਹਿਲਾਂ ਦੀ ਸਿਖਰ ਛੱਤ ਉੱਤੇ, ਜਿਥੇ ਹੁਨਾਲੇ ਦੀਆਂ ਰਾਤਾਂ ਰਾਣਾ ਜੀ ਸਾਈਂ ਦੀ ਯਾਦ ਵਿਚ ਬਿਤਾਂਦਾ ਸੀ, ਚਲੀ ਜਾਂਦੀ ਹੈ ਤਾਂ ਮਾਤਾ ਧੀ ਨੂੰ ਲਭਦੀ ਲਭਦੀ ਦਾਸੀ ਪਾਸੋਂ ਉਸਦਾ ਪਤਾ ਪੁੱਛਦੀ ਹੈ। ਅਗੋਂ ਦਾਸੀ ਦਾ ਜਵਾਬ ਤਾਂ ਨਿਰੀ ਕਵਿਤਾ ਹੀ ਹੈ:

ਪੋਲੀ ਨਿਕਲੀ ਹਾਇ! ਰਾਖੀ ਮੈਂਡੜੀ :
ਹੌਲੀ ਦੇ ਅੰਬੀਰ ਵਾਂਗ ਉਹ ਖਿਸਕਦੀ,
ਖਿਸਕੇ ਜਿਉਂ ਖੁਸ਼ਬੋਇ, ਅੰਮੀ, ਕੀ ਕਰਾਂ? ਪੰਨਾ, ੧੮

ਰਾਣੀ ਰਾਜ ਦਾ ਖੁਸ਼ਬੋ ਵਾਂਗੂ ਖਿਸਕਣਾ ਬੜੇ ਨਾਜ਼ਕ ਤੇ ਤੀਖਣ ਹੁਨਰ ਦਾ ਲਖਾਇਕ ਹੈ। ਰਾਣੀ ਦਾ ਆਪਣੇ ਅੰਤਰ ਧਿਆਨ ਜੁੜਨ ਦਾ ਕਿੱਡਾ ਕਟਾਖਸ਼ ਭਰਿਆ ਬਿਆਨ ਹੈ :

ਜੁੜੀ ਜੰਦਰੇ ਨਾਲ ਕੁੰਜੀ ਵਾਕਰਾਂ,
ਖੂਬ ਵਲੇਵੇਂ ਮਾਰ ਸੀ ਜੋ ਅੰਦਰੋਂ ਪੰਨਾ, ੧੧੧

ਇਹ ਤਸ਼ਬੀਹ ਦੇਸੀ ਮੁਠੀ ਜੰਦਰੇ ਯਾਦ ਕਰਵਾਂਦੀ ਹੈ।

ਪੁਰਾਣੇ ਕਵੀ ਸਿਰ-ਖੰਡੀ ਨੂੰ ਬੀਰ ਰਸ ਵਿਚ ਵਰਤਦੇ ਆਏ ਹਨ, ਪਰ ਭਾਈ ਸਾਹਿਬ ਨੇ ਵੈਰਾਗ ਰਸ ਵਿਚ ਵਰਤਕੇ ਇਕ ਨਵਾਂ ਸਵਾਦ ਭਰਿਆ ਹੈ। ਰਾਣੀ ਰਾਜ ਨੂੰ ਪਤੀ ਦੇ ਵਿਛੋੜੇ ਵਿਚ ਡੁਬੀ ਵੇਖ ਦਾਸੀ ਸਮਝਾਉਂਦੀ ਹੈ :

ਪਯਾਰੀ ! ਕਰ ਸੰਤੋਖ, ਧੀਰਜ ਧਾਰ ਲੈ,
ਭਾਵੀ ਸਦਾ ਅਮੇਟ, ਮਿਟਦੀ ਨਾ ਕਦੇ।
ਟਲਦੀ ਨਹੀਂ ਟਲਾਇ ਕਰੋ ਬਥਰੇੜਾ,
ਤਾਂ ਤੇ ਸਿਰ ਨਿਹੁੜਾਇ ਇਸ ਨੂੰ ਝੱਲੀਏ। ਪੰਨਾ, ੪

ਤੇ ਜੋ ਵਹਿਣਾਂ ਦੀ ਧਾਰ ਅਗੇ ਰੁੜ੍ਹ ਖੜੋਈਏ ਤਾਂ ਫਿਰ ਇਹਨਾਂ ਵਹਿਣਾਂ ਦਾ ਨਾ ਕੋਈ ਅੰਤ ਤੇ ਨਾ ਕੋਈ ਥਹੁ। ਇਸ ਵਹਿਣ ਦੇ ਘੁੰਮਣ ਘੇਰ ਦੀਆਂ ਛਲਾਂ ਵਿਚੋਂ :

ਪਵੀਏ ਨਾਹੀ ਪਾਰ, ਥਾਹੁ ਨਾ ਲਭਦੀ।
× × ×
ਜਾਂ ਇਹ ਲੈਂਦੀਆਂ ਡੋਬ, ਥਲੇ ਅਪਣੇ,
ਸੋ ਪਿਆਰੀ ਕਰ ਹੋਸ਼, ਵਹਿਣ ਤਿਆਗ ਦੇ। ਪੰਨਾ, ੪

ਰਾਣੀ ਰਾਜ ਦੀਆਂ ਅਰਸ਼ੀ ਉਡਾਰੀਆਂ ਕਵੀ ਜੀ ਦੇ ਜ਼ਾਤੀ ਤਜਰਬਿਆਂ ਤੋਂ ਪ੍ਰਾਪਤ ਕੀਤੀਆਂ ਨਿਜ ਝਾਕੀਆਂ ਜਾਪਦੀਆਂ ਹਨ।

—ਸਾਡੀ ਸੂਖਮ ਦੇਹ ਪਲਟੀ ਸੀ ਗਈ—
ਹੋ ਅਤਿ ਸੂਖਮ ਹੋਰ ਬਹੁਤ ਪ੍ਰਕਾਸ਼ਦੀ–
ਸਮਝ, ਬੁਧਿ ਬਲ ਜ਼ੋਰ ਹੋਇਆ ਵਧ ਸੀ।
ਸੋਚਣ ਦੀ ਸੀ ਡੇਰ ਜੋ ਕੁਝ ਏਸ ਥਾਂ
ਸੋਈਓ ਰਚਿਆ' ਜਾਇ ਅੱਖਾਂ ਸਾਹਮਣੇ। ਪੰਨਾ, ੨੫

ਫੇਰ ਇਸ ਥਾਂ ਸਿਮਰਨ ਤੇ ਖੇੜਾ ਹੀ ਖੇੜਾ ਸੀ :

ਖੁਸ਼ੀ ਏਸ ਥਾਂ ਓਹ ਕਹੀ ਨ ਜਾਇ ਜੋ,
ਭਜਨ ਬਹੁਤ ਇਸ ਥਾਉਂ ਪ੍ਰੇਮ ਅਮੁੱਲਵਾਂ। ਪੰਨਾ, ੨੫

ਰਾਣਾ ਸੂਰਤ ਸਿੰਘ ਦਾ ਮਜ਼ਮੂਨ ਇਤਨਾਂ ਰੁਮਾਂਟਿਕ ਹੈ ਕਿ ਆਮ ਬੋਲੀ ਵਿਚ ਅੰਕਤ ਕਰਨਾ ਕੋਈ ਸੁਖਾਲਾ ਕੰਮ ਨਹੀਂ। ਇਹ ਪਾਰਦਰਸ਼ੀ ਝਲਕੇ ਪ੍ਰਗਟ ਹੋਣ ਲਈ ਕਿਸੇ ਅਜੇਹੀ ਬੋਲੀ ਦੀ ਚੋਣ ਦੀ ਮੰਗ ਕਰਦੇ ਹਨ ਜੇਹੜੀ ਆਮ ਵਰਤੋਂ ਨਾਲੋਂ ਜ਼ਰਾ ਉਚੇਰੀ ਹੋਵੇ। ਇਸ ਮਹਾਂ-ਕਾਵਿ ਦੀ ਬੋਲੀ ਗੰਭੀਰ ਤੇ ਆਲਮਾਨਾ ਹੈ। ਬੋਲੀ ਦੀ ਰਵਾਨਗੀ ਸਾਫ, ਸਰਲ ਤੇ ਸੁਥਰੀ ਹੈ। ਕਈ ਥਾਵੇਂ ਤਾਂ ਬੋਲੀ ਦੀ ਚੋਣ ਇਤਨੀ ਢੁਕਵੀਂ ਹੈ ਕਿ ਮਜ਼ਮੂਨ ਦਾ ਭਾਵ ਤੇ ਬੋਲੀ ਦਾ ਵਾਯੂ-ਮੰਡਲ ਇਕ ਮਿਕ ਹੋਏ ਅਨੋਖਾ ਸਵਾਦ ਬੰਨ੍ਹ ਦੇਂਦੇ ਹਨ। ਮਿਸਾਲ ਦੇ ਤੌਰ ਤੇ ਨਿਰਾਸਤਾ ਦੀ ਛੋਟ ਦਾ ਖਾਕਾ ਇੰਜ ਖਿਚਿਆ ਹੈ :

ਹਾਇ ਨਿਰਾਸਾ ਡੈਣ ! ਢਾਰਸ ਖਾਣੀਏਂ !

ਰਾਣੀ ਰਾਜ ਦੀਆਂ ਸੁੰਦਰ ਅਖਾਂ ਵਿਚੋਂ ਕਿੰਨੇ ਗ਼ਮਨਾਕ ਹੰਝੂ ਕੇਰੇ ਹਨ :

ਨਾਲੇ ਡਿਗਦੇ ਹੰਝੂ, ਗੜਿਆਂ ਜੋੜੜੇ।

ਉਚੀ ਰਚਨਾ ਵਿਚ ਇਹ ਖੂਬੀ ਹੋਣੀ ਜ਼ਰੂਰੀ ਹੈ ਕਿ ਉਸ ਵਿਚ ਸੁਪੇਨਤਾ ਨਾਲ ਮੁਹਾਵਰਾ ਬਣ ਜਾਣ ਦੀ ਸ਼ਕਤੀ ਹੋਵੇ। ਥੋੜੇ ਅਖਰਾਂ ਵਿਚ ਬਹੁਤ ਭਾਵ ਤੇ ਉਸ ਭਾਵ ਦੀ ਪ੍ਰਗਟ ਸੁੰਦ੍ਰਤਾ ਵਿਚ ਕੋਈ ਗੁਝੀ ਰਮਜ਼ ਲੁਕਾ ਦੇਣੀ, ਜਿਸ ਦਾ ਵਿਸਥਾਰ ਕਈ ਸਤਰਾਂ ਨਾ ਕਰ ਸਕਦੀਆਂ ਹੋਣ, ਹੀ ਕਵਿਤਾ, ਹੈ। 'ਰਾਣਾ ਸੂਰਤ ਸਿੰਘ' ਵਿਚ ਇਸ ਹੁਨਰ ਦੀ ਕਾਰੀਗਰੀ ਦੀਆਂ ਅਨੇਕ ਮਿਸਾਲਾਂ ਮਿਲਦੀਆਂ ਹਨ :

੧. ਅਖਾਂ ਛਪਰ ਹੋਏ ਮਨ ਮਨ ਹੋ ਰਹੇ,

੨. ਲਥਾ ਮੀਂਹ ਜੁ ਆਨ ਲੈਂਦਾ ਫੇਰੀਆਂ।

੩. ਪੌਣ ਵਹੇ ਹਿਵਧਾਰ ਪਾਵੇ ਜਫੀਆਂ,

੪. ਸਾਰੀ ਮਸਤੁਲ ਮਸਤ
ਮਸਤ ਅਲਮਸਤ ਸਾਂ

੫. ਲੂੰ ਕੰਡੇ, ਜਲ ਨੈਣ, ਲੱਗੀ ਕਪ ਕਪੀ,

੬. ਸੂਰਜ ਆਥਣ ਨਾਲ,
ਦਿਨ ਨਹੀਂ ਆਥਿਆ।

'ਰਾਣਾ ਸੂਰਤ ਸਿੰਘ' ਦੀ ਸਾਰੀ ਰਚਨਾਂ ਕੁਦਰਤ ਦੇ ਝਿਲਮਲੇ ਨਜ਼ਾਰਿਆਂ ਦੀ ਜ਼ਮੀਨ ਤੇ ਕੀਤੀ ਗਈ ਹੈ। ਇਹ ਹੈ ਵੀ ਮਜ਼ਮੂਨ ਦੇ ਭਾਵ ਦੇ ਅਨੁਕੂਲ। ਆਤਮਾਂ ਦਾ ਪ੍ਰਮਾਤਮਾਂ ਦੀ ਭਾਲ ਦਾ ਬਿਆਨ ਉਸ ਉਚੇ ਚਿਤਰਕਾਰ ਦੀ ਰਚੀ ਕੁਦਰਤ ਦੀ ਗੋਦ ਤੋਂ ਸਿਵਾ ਹੋਰ ਹੋ ਵੀ ਕਿਥੇ ਸਕਦਾ ਹੈ ? ਭਾਈ ਸਾਹਿਬ ਨੇ 'ਰਾਣਾ ਸੂਰਤ ਸਿੰਘ' ਵਿਚ ਜਿਸ ਤਰ੍ਹਾਂ ਕੁਦਰਤ ਦੇ ਘੁੰਡ ਲਾਹੁਣ ਦੀ ਕੋਸ਼ਿਸ਼ ਕੀਤੀ ਹੈ, ਸ਼ਾਇਦ ਘਟ ਹੀ ਕਿਸੇ ਹੋਰ ਰਚਨਾਂ ਵਿਚ ਕੀਤੀ ਹੋਵੇ। ਉਸ਼ਾ ਯਾਂ ਦਸਾਂਝ ਦਾ ਬਿਆਨ ਬੜੀ ਖੁੱਲ੍ਹ ਨਾਲ ਕੀਤਾ ਹੈ :

ਏ ਸ਼ਰਮੀਲੀ ਨਾਰ ਚਿੱਟੀ ਸੋਹਿਣੀ,
ਜਦ ਬੀਤੇ ਹੈ ਰਾਤ ਨਿਕਲੇ ਹੈ ਤਦੋਂ,
ਨਾ ਸੂਰਜ ਨਾ ਚੰਦ ਤਾਰੇ ਹੋਣ ਨਾ,
ਤਦ ਚੁਕਦੀ ਇਹ ਘੁੰਡ ਦਰਸ ਦਿਖਾਂਵਦੀ। ਪੰਨਾ, ੪੨

ਕੁਦਰਤ ਇਕ ਮੌਜੀ ਨਾਰ ਵਾਗੂੰ ਹਾਰ ਸ਼ਿੰਗਾਰ ਕਰਦੀ ਸਦਾ ਨਿੱਖਰੀ ਰਹਿੰਦੀ ਹੈ :

ਕੁਦਰਤ ਮੌਜਣਨਾਰ, ਬਣ ਬਣ ਬੈਠਦੀ,
ਰੋਜ਼ ਕਈ ਇਕ ਵਾਰ, ਭੇਸ ਵਟਾਂਵਦੀ...
× × ×
ਸਾਰੇ ਦਿਨ ਵਿਚਕਾਰ, ਰਹੇ ਪਿਤਾਂਬਰੀ,
× × ×
ਇੱਕੁਰ ਰੂਪ ਵਟਾਇ, ਬਣ ਬਣ ਪਵੇ ਪੰਨਾ ਪ੨

ਕਵੀ ਦਾ ਕੁਦਰਤ-ਸੰਜੋਗ ਇਕ ਅਛੋਹ ਰਸ ਹੈ ਜੋ ਕੇਵਲ ਕੋਮਲ ਹੁਨਰ ਦੇ ਫਕੀਰ-ਕਵੀ ਹੀ ਮਾਣ ਸਕਦੇ ਹਨ । ਇਸ ਤਰ੍ਹਾਂ ਕੁਦਰਤ ਤੇ ਕੁਦਰਤ ਦੇ ਨੇੜੇ ਰਹਿੰਦੇ ਮਨੁਖ ਵਿਚ ਇਕ ਤਰ੍ਹਾਂ ਦਾ ਨਾਤਾ ਹੋਇਆ ਮਲੂਮ ਦੇਂਦਾ ਹੈ । ਕੁਦਰਤ ਦੇ ਦਿਲ ਤੇ ਮਨੁਖ ਦੇ ਦਿਲ ਦੀ ਥਾਪ ਇਕ ਸਾਰ ਵਜਦੀ ਸੁਣਾਈ ਦੇਂਦੀ ਹੈ ।

ਇਸ ਤਰ੍ਹਾਂ ਕੁਦਰਤ ਦੇ ਝਿਲਮਲੇ ਨਜ਼ਾਰਿਆਂ ਦੇ ਪਰਦੇ ਤੇ ਰਾਣਾ ਸੂਰਤ ਸਿੰਘ ਦਾ ਸਾਰਾ ਪਲਾਟ ਰਚਿਆ ਗਿਆ ਹੈ । ਇਸ ਰਚਨਾਂ ਦੇ ਪਾਤਰ ਵੀ ਕੁਦਰਤ ਵਰਗੇ ਕੋਮਲ ਤੇ ਮਲੂਕ ਹਨ । ਇਸ ਰੁਮਾਂਟਿਕ ਕਹਾਣੀ ਦੀ ਹੀਰੋਇਨ (ਨਾਇਕਾ) ਰਾਣੀ ਰਾਜ ਹੈ । ਰਾਣੀ ਦਾ ਅਪਣੇ ਪਤੀ ਰਾਣਾ ਸੂਰਤ ਸਿੰਘ ਨਾਲ ਅਤਿ ਪਿਆਰ ਹੈ । ਰਾਣਾ ਗਿਆਨਵਾਨ ਤੇ ਪਰਮੇਸ਼ਰ ਦੀ ਯਾਦ ਵਾਲਾ ਬੰਦਾ ਹੈ । ਉਸ ਦੇ ਮਨ ਵਿਚ ਪਤਨੀ ਲਈ ਪਿਆਰ ਹੈ । ਪਰ ਉਹ ਇਸ ਪਿਆਰ ਦਾ ਸਦਕਾ ਰਾਣੀ ਨੂੰ ਪਰਮੇਸ਼ਰ ਦੇ ਸਥਿਰ ਪ੍ਰੇਮ ਵਿਚ ਪ੍ਰੋਣਾ ਚਾਹੁੰਦਾ ਹੈ । ਰਾਣੀ ਦਾ ਅੰਦਰ ਪਤੀ ਦੇ ਪਿਆਰ ਨਾਲ ਨਕੋ ਨਕ ਭਰਿਆ ਹੈ । ਉਸ ਵਿਚ ਕਿਸੇ ਹੋਰ ਰੰਗ ਦੀ ਕੋਈ ਜਗ੍ਹਾ ਨਹੀਂ ਮਿਲਦੀ । ਰਾਣੀ ਰਾਜ ਧਰਮ, ਸਦਾਚਾਰ, ਪ੍ਰੇਮ ਤੇ ਕੋਮਲਤਾ ਦੀ ਸੁੰਦਰ ਦੇਵੀ ਹੈ । ਪਤੀ ਰਾਣਾ ਸੂਰਤ ਸਿੰਘ ਗੁਰਮੁਖ, ਪਰਮੇਸ਼ਰ ਦੇ ਸਿਮਰਨ ਵਿਚ ਰੱਤਾ ਖ਼ੂਬਸੂਰਤ ਯੋਧਾ ਹੈ । ਰੱਬ ਦੀ ਕਰਨੀ ਕਿ ਰਾਣਾ ਸੂਰਤ ਸਿੰਘ ਨੂੰ ਅਪਣੇ ਰਾਜ ਦੇ ਨਿਰਬਾਹ ਵਿਚ ਧਰਮ ਯੁਧ ਵਿਚ ਜਾਕੇ ਹਿੱਸਾ ਲੈਣਾ ਪਿਆ, ਜਿਥੇ ਉਹ ਸ਼ਹੀਦ ਹੋ ਗਿਆ ।

ਇਧਰ ਰਾਣੀ ਰਾਜ ਮਹਿਲਾਂ ਵਿਚ ਪਤੀ ਦੀ ਖ਼ਬਰ ਨੂੰ ਉਤਾਂਘ ਰਹੀ ਹੈ । ਉਹ ਇਸ ਉਡੀਕ ਵਿਚ ਹੈ ਕਿ ਕਦ ਉਸਦਾ ਪ੍ਰਾਣ ਪਤੀ ਜਿੱਤ ਦੇ ਦਮਾਮੇ ਵਜਾਂਦਾ ਵਾਪਸ ਘਰ ਮੁੜਦਾ ਹੈ । ਪਰ ਉਸ ਨੂੰ ਅਚਾਨਕ ਪਤੀ ਦੀ ਸ਼ਹਾਦਤ ਦੀ ਖ਼ਬਰ ਮਿਲਦੀ ਹੈ । ਇਹ ਖ਼ਬਰ ਰਾਣੀ ਕਦਾਚਿਤ ਵੀ ਸੁਣਨ ਨੂੰ ਤਿਆਰ ਨਹੀਂ ਸੀ । ਉਸ ਦਾ ਦਿਲ ਇਹ ਸੱਟ ਨਾ ਸਹਾਰ ਸਕਿਆ । ਕਿਤਨੇ ਦਿਨ ਬੇਹੋਸ਼ ਪਈ ਰਹੀ ਹੋਸ਼ ਆਉਣ ਤੇ ਬਿਰਹੋਂ, ਕੁਠੀ ਰਾਜ ਆਤਿ ਵੈਰਾਗ ਵਿਚ ਰਹਿੰਦੀ ਹੈ । ਪਤੀ ਤੋਂ ਵਿਛੜੀ ਨੇ ਪਤੀ ਦੇ ਸਰੀਰ ਦੀ ਵਿਭੂਤ ਮੰਗਾ ਇਕ ਨਿਕੀ ਜੇਹੀ ਪਹਾੜੀ ਉਤੇ ਨਦੀ ਦੇ ਕਿਨਾਰੇ ਸੰਗਮਰਮਰ ਦੀ ਸਮਾਧ ਬਣਵਾਈ । ਰਾਣਾ ਸੂਰਤ ਸਿੰਘ ਦੇ ਕੱਦ ਦਾ ਇਕ ਚਿੱਟਾ ਬੁਤ ਬਣਵਾਇਆ ਤੇ ਉਸ ਮੰਦਰ ਵਿਚ ਪਤੀ ਦੇ ਵੈਰਾਗ ਵਿਚ ਰਹਿਣ ਲੱਗੀ । ਰਾਣੀ ਰਾਜ ਦੀ ਮਾਤਾ ਧੀ ਨੂੰ ਬਹੁਤ ਹੌਸਲਾ ਦੇਂਦੀ ਸਮਝਾਂਦੀ ਹੈ, ਪਰ ਸਭ ਨਿਸਫਲ ਰਹਿੰਦਾ ਹੈ । ਰਾਣੀ ਕਹਿਰ ਦੇ ਵੈਰਾਗ ਵਿਚ ਨਿਤ ਵਿਲਕਣੀਆਂ ਲੈਂਦੀ ਹੈ :

ਮੈਂ ਕੱਲੀ ! ਪਤਹੀਨ ! ਮੈਂ ਪਤਿਹੀਨ ਹਾਂ ?
ਸਕਾਂ ਨ ਸੋਚ ਸਹਾਰ ਭਯਾਨਕ ਐਸੜੀ ।
ਹਾ ਹਾ ਮੇਰੀ ਲੇਖ ! ਇਹ ਕੀ ਵਰਤਿਆ ?
ਵਰਤਿਆ ਕਹਿਰ ਕਹਾਰ ਹੋਈ ਬੌਟ ਹਾਂ । ਪੰਨਾ, ੩

ਰਾਣੀ ਲੰਮੇ ਠੰਡੇ ਸਾਹ ਭਰਦੀ ਪਤੀ ਦੇ ਵਿਛੋੜੇ ਵਿਚ ਵੈਣ ਕਰਦੀ ਹੈ :

ਪ੍ਰਿਯ ਬਿਨ ਜੀਵਨ ਮੌਤ, ਮੌਤੋਂ ਹੈ ਬੁਰਾ,
ਮੌਤ ਕਰੇ ਇਕ ਵਾਰ, ਇਹ ਨਿਤ ਸਲ੍ਹਦਾ।
ਮੈਂ ਦੁਖੀਆ ਦੁਖਿਆਰ ਪਾਪਣ ਭਾਰੀਆਂ,
ਰਹੀ ਜੀਂਵਦੀ ਜੱਗ, ਪੀਯ ਸਿਧਾਰਿਆਂ।
ਗਈ ਨਹੀਂ ਮੈਂ ਨਾਲ ਪਿਆਰੇ ਕੰਤ ਦੇ। ਪੰਨਾ, ੪

ਇਸੇ ਤਰ੍ਹਾਂ ਦੇ ਹਾੜੇ ਕੱਢਦੇ ਰਾਣੀ ਨੂੰ ਚੈਨ ਨਹੀਂ ਪੈਂਦਾ। ਬ੍ਰਿਹੋਂ ਦੀ ਪੀੜਾ ਗ੍ਰਸੀ ਪ੍ਰਾਣ ਪਤੀ ਦੇ ਸੰਗਮਰਮਰ ਦੇ ਬੁਤ ਨੂੰ ਦੇਖ ਉਸ ਦੇ ਗਲ ਵਿਚ ਫੁਲਾਂ ਦਾ ਸਿਹਰਾ ਪਾਉਣ ਲਈ ਆਪਣੀਆਂ ਕੋਮਲ ਚਿਟੀਆਂ ਬਾਹਾਂ ਉਤਾਂਹ ਚੁਕਦੀ ਹੈ। ਰਾਣਾ ਜੀ ਘੋੜ ਅਸਵਾਰ ਹਨ। ਬੁਤ ਪੂਰਾ ਆਦਮ ਕੱਦ ਹੈ। ਬਿਰਹੋਂ ਕੁਠੀ ਨਾਰ ਦਾ ਹਥ ਸੀਸ ਤਕ ਨਹੀਂ ਪੁਜਦਾ। ਅਡੀਆਂ ਚੁਕਦੀ ਹੈ, ਪਰ ਨੀਵੀਂ ਰਹਿ ਜਾਂਦੀ ਹੈ। ਫਿਰ ਹੋਰ ਉਚੀ ਹੁੰਦੀ ਹੈ। ਜ਼ਰਾ ਕੁ ਵਿਥ ਰਹਿ ਜਾਂਦੀ ਹੈ। ਇਸ ਥੋੜੀ ਜ਼ਿਹੀ ਵਿਥ ਵਿਚ ਸਧਰਾਂ ਦਾ ਖ਼ੂਨ ਹੈ ਤੇ ਇਸ ਜ਼ਰਾ ਕੁ ਦੇਰੀ ਵਿਚ ਸਿਕਾਂ ਦਾ ਹਾਉਕਾ। ਮਨ ਬਿਹਬਲ ਹੋ ਵੈਰਾਗ ਵਿਚ ਵਹਿ ਤੁਰਦਾ ਹੈ। ਰਾਣੀ ਪਤੀ ਦੇ ਬੁਤ ਦੇ ਅਗੇ ਖੜੋਤੀ ਇਉਂ ਤਰਲੇ ਲੈਂਦੀ ਹੈ :

ਸੀਸ ਨਿਵਾਉ ਸੁਜਾਨ ! ਸਿਹਰਾ ਪਾ ਲਵਾਂ :
ਉੱਚੀਂ ਹੈ ਦਸਤਾਰ, ਹਥ ਨਾ ਅੱਪੜੇ।
ਮਾਲਾ ਲਓ ਪਵਾਇ, ਪਯਾਰੇ ਕੰਤ ਜੀ।
ਮੈਂ ਨਿਰਬਲ ਹਾਂ ਨਾਰ ਉਚੇ ਆਪ ਹੋ।
ਕ੍ਰਿਪਾ ਕਰੋ ਕਿਰਪਾਲ ਸਿਰ ਨਿਹੁੜਾਇਕੇ।
ਦਾਸੀ ਲਓ ਨਿਵਾਜ, ਲੜ ਹੈ ਜੋ ਲਗੀ।
ਪੂਰਨ ਕਰਿਓ ਆਸ, ਸਿਕਦੀ ਨਾਰ ਦੀ। ਪੰਨਾ, ੮

ਹੁਣ ਅਡੀਆਂ ਹੋਰ ਉਤਾਂਹ ਚੁਕਦੀ ਹੈ, ਪਰ ਅਜੇ ਵੀ ਕੋਮਲ ਨਾਰ ਦਾ ਹਥ ਨੀਵਾਂ ਰਹਿ ਜਾਂਦਾ ਹੈ। ਦਿਲ ਵਿਚ ਫੁਰਨਾਂ ਉਠਿਆ ਜੋ ਘੋੜੇ ਦੇ ਬੁਤ ਦੀ ਰਕੇਬ ਵਿਚ ਪੈਰ ਰਖ ਉਚੀ ਹੋ ਜਾਵਾਂ ਤੇ ਸੋਹਣੇ ਪਤੀ ਦੇ ਸੋਹਣੇ ਸੀਸ ਵਿਚ ਸਿਹਰਾ ਜਾ ਪਾਵਾਂ। ਪਰ ਦੂਜੀ ਛਿਨ ਪੈਰ ਰਖਦੀ ਰਖਦੀ ਪਿਛਾਂਹ ਖਿਚ ਲੈਂਦੀ ਹੈ। ਮਤਾਂ ਪਤੀ ਦੇ ਘੋੜੇ ਦੀ ਰਕੇਬ ਵਿਚ ਪੈਰ ਰਖਣ ਨਾਲ ਬੇਅਦਬੀ ਹੋ ਜਾਵੇ :

ਫਾਬੀ ਔਕੜ ਅੱਤਿ, ਅਹੁੜੇ ਕੁਝ ਨਾ।
ਧਰਨਾਂ ਪੈਰ ਰਕੇਬ, ਬੜੀ ਬੇਅਦਬੀ।
× × ×
ਕਰੇ ਉਚੇਰੇ ਹਥ, ਅਡੀਆਂ ਚੁਕ ਕੇ ॥
ਤਰਸੇ ਪ੍ਰੇਮਣ ਅਤਿ, ਸਿਹਰਾ ਪਾਣ ਨੂੰ ॥ ਪੰਨਾ, ੮

ਇਸ ਮਨ ਦੀ ਕਸ਼-ਮਕਸ਼ ਵਿਚ ਪੁਰਾਣੀਆਂ ਪ੍ਰੀਤਾਂ ਦੀ ਯਾਦ ਸਿਰ ਨੂੰ ਚੜ੍ਹਦੀ ਹੈ ਤੇ ਫਿਰ ਇਨ੍ਹਾਂ ਬੀਤ ਚੁਕੇ ਪਿਆਰਾਂ ਦੀ ਯਾਦ ਦੇ ਨਾਲ :

ਟੁਟਾ ਜਿਦਾ ਕੜੱਕ, ਚੱਕਰ ਆ ਗਿਆ।
ਖਾਇ ਭੁਆਟੀ ਨਾਰ, ਡਿਗੀ ਧਰਤ ਤੇ।
ਸੱਥਰ ਪਈ ਚੁਫਾਲ, ਪਥਰ ਜਾਪਦੀ।
ਬੁਤ ਦੇ ਪੈਰੀਂ ਦੁਤ, ਮਾਨੋ ਪੈ ਰਿਹਾ। ਪੰਨਾ, ੮

ਬਿਰਹੋਂ ਦੀ ਕਾਂਗ ਵਿਚ ਰੁੜ੍ਹਦੀ ਰਾਣੀ ਹਰ ਵਕਤ ਪਤੀ ਦੇ ਵਿਯੋਗ ਵਿਚ ਪਈ ਹਾੜੇ ਕਢਦੀ ਹੈ। ਇਨ੍ਹਾਂ ਹਾਉਕਿਆਂ ਦੀ ਤਸਵੀਰ ਕਿਡੀ ਦਰਦਨਾਕ ਹੈ :

ਜਾਵਾਂ ਫੇਰ ਸਮਾਇ ਚਰਨਾਂ ਵਿਚ ਮੈਂ।
ਤੂੰ ਕਰ ਮੈਂ ਸਸਕਾਰ, ਹੱਥੀਂ ਪਿਆਰਿਆ।
ਜਿਕੁਰ ਡੋਲੇ ਚਾੜ੍ਹ, ਲੈ ਗਿਉਂ ਪੇਕਿਉਂ।
ਉਸ ਆਦਰ ਦੇ ਨਾਲ ਚਾੜ੍ਹ, ਬਿਬਾਨ ਤੇ
ਸਹੁਰਿਉਂ ਮੈਨੂੰ ਤੋਰ, ਤੂੰ ਪਰਲੋਕ ਨੂੰ। ਪੰਨਾ, ੧੪੯

ਇਹ ਪਰਲੋਕ ਯਾਤਰਾ ਦਾ ਸੁਫਨਾ ਇਕ ਨਵੀਂ ਪੀੜਾ ਜਗਾ ਦੇਂਦਾ ਹੈ। ਪ੍ਰੇਮੀ ਦਾ ਹੱਕ ਪ੍ਰੀਤਮ ਨਾਲੋਂ ਪਹਿਲਾਂ ਮਰਨਾਂ ਹੈ। ਇਹ ਬਿਰਹੋਂ ਕੁਠੀ ਨਾਰ ਆਪਣੇ ਜੀਵਨ ਵਿਚ ਪ੍ਰਾਣ ਪਤੀ ਦਾ ਹਕ ਮਾਰਿਆ ਵੇਖ ਅਤਿ ਵੈਰਾਗਣ ਹੋ ਜਾਂਦੀ ਹੈ :

ਧਰਤੀ! ਦੇਹ ਨਾ ਥਾਉਂ ਮੈਨੂੰ ਰੈਣ ਨੂੰ।
ਹੋ ਜਾਸੇਂ ਅਪਿਵਤ੍ਰ ਮੈਨੂੰ ਛੋਹ ਕੇ।
ਪੌਣ! ਪਰੇ ਹਟ ਜਾਹੁ ਮੇਰੇ ਸਵਾਸ ਏ।
ਤੈਨੂੰ ਕਰਨ ਮਲੀਨ, ਭਾਰੀ ਵੇਹੁਲੀ ਪੰਨਾ, ੧੫੦

ਫੇਰ ਇਸੇ ਵੈਰਾਗ ਵਿਚ ਧਰਮ ਰਾਜ ਨੂੰ ਇੰਜ ਮੁਖਾਤਬ ਕਰਦੀ ਹੈ :

ਧਰਮ ਰਾਜ! ਰਹੁ ਦੂਰ, ਛੋਹੀਂ ਮੂਲ ਨਾ,
ਕਰਮ ਪੱਤਰੀ ਖੋਲ੍ਹ ਲੇਖਾ ਨਾ ਕਰੀਂ।
ਮਤ ਜਲ ਜਾਵਣਿ ਹੱਥ, ਫੜਦਯਾਂ ਏਸਨੂੰ।
ਜਮ ਨਾ ਨੇੜੇ ਆਉ, ਜਾਇੰ ਨ ਪੀੜਿਆ। ਪੰਨਾ, ੧੫੦

ਨਰਕ ! ਨ ਅਪਨੇ ਵਿਚ ਮੈਨੂੰ ਲੈ ਲਈਂ

× × ×

ਪਤੀ ਪੀਆ ਦਾ ਹੱਕ ਮੈਂ ਹੈ ਮਾਰਿਆ ।* ਪੰਨਾ, ੧੫੦

ਰਾਣੀ ਪਤੀ ਦੀ ਭਾਲ ਵਿਚ ਪਈ ਫਿਰਦੀ ਹੈ। ਮੀਂਹ, ਗੜੇ, ਬਿਜਲੀ ਕਿਸੇ ਦੀ ਪਰਵਾਹ ਨਹੀਂ। ਪ੍ਰੇਮ–ਰਾਹ ਦੇ ਲੰਮੇ ਪੰਧ ਤੇ ਹੀ ਤੁਰੀ ਜਾਣਾ ਹੀ ਉਸਦਾ ਜੀਵਨ ਹੈ।

ਮੀਂਹ ਆਖੇ ਮੈਂ ਅਜ ਕਸਰਾਂ ਕੱਢਸਾਂ,
ਰਾਣੀ ਆਖੇ ਅਜ ਮੰਜ਼ਲੇ ਪੌਂਚ੍ਣਾ।
ਪਾਣੀ ਦਾ ਪਰਵਾਹ ਕਈ ਇਕ ਥਾਉਂ ਤੇ
ਆਵੇ ਕਰਕੇ ਜ਼ੋਰ, ਕੱਢੇ ਪੈਰ ਓਹ
ਤੁਰਿਆ ਜਾਵੇ ਨਾਹਿੰ, ਤੁਰਦੀ ਜਾਂਵਦੀ,
ਦਿਸੇ ਕੁਈ ਨ ਰਾਹ, ਕਦਮ ਨ ਹਾਰਦੀ।
ਤੁਰਦੀ ਜਾਂਦੀ, ਚਾਹਿ ਤਿਲ੍ਹਕੇ ਡਿਗਦੀ,
ਉਠੇ, ਸੰਭਲੇ ਫੇਰ, ਉਠਕੇ, ਠੇਹਰ ਕੇ
ਬਿਜਲੀ ਜਦ ਚਮਕਾਰ ਦੇਵੇ ਆਪਣਾ—
ਰਸਤੇ ਵਾਲੀ ਸੂੰਹ ਲਾਕੇ ਫੇਰ ਓਹ
ਟੁਰ ਪੈਂਦੀ ਦਿਲ ਬੰਨ੍ਹ ਹੀਯ ਨ ਹਾਰਦੀ। ਪੰਨਾ, ੧੬੦

ਇਹ ਤਕਲੀਫਾਂ ਝਲਦਿਆਂ ਅਖੀਰ ਕੋਮਲ ਸਰੀਰ ਹਾਰ ਜਾਂਦਾ ਹੈ ਪਰ ਰਾਣੀ ਨਹੀਂ ਹਾਰਦੀ :

ਇੱਕੁਰ ਥੋੜਾ ਹੋਰ ਪੈਂਡਾ ਕੱਟਕੇ,
ਹਾਰ ਗਈ ਓ ਦੇਹ, ਡਿਗੀ ਸੰਲ ਤੇ,
ਪਿੰਡਾ ਠੰਡਾ ਠਾਰ, ਧੀਮੀ ਨਾੜ ਸੀ,
ਮੱਧਮ ਆਵਣ ਸ੍ਵਾਸ ਮੱਥਾ ਸੀ ਤਪੇ,
ਉਫ ਉਫ ਨਿਕਲੇ ਸਾਹ ਤੰਗ ਤੰਗ ਹੰਦਿਕੇ। ਪੰਨਾ, ੧੬੦

ਰਾਣੀ ਸਿਰ ਸੁਟੀ ਪਈ ਹੈ, ਪਿੰਡਾ ਠੰਡਾ ਹੋ ਗਿਆ ਹੈ, ਨਬਜ਼ ਕਮਜ਼ੋਰ ਹੋ ਚੁਕੀ ਹੈ, ਸ੍ਵਾਸ ਘੁਟਵਾਂ ਹੈ ਪਰ ਇਸ ਹਾਲਤ ਵਿਚ ਵੀ ਜੀਭ ਪਤੀ ਦੇ ਦਰਸ ਲਈ ਇੰਝ ਤਰਲੇ ਲੈ ਰਹੀ :

---

*ਜਿਸ ਪਿਆਰੇ ਸਿਉ ਨੇਹੁ
ਤਿਸੁ ਆਗੈ ਮਰਿ ਚਲੀਐ।
ਧ੍ਰਿਗ ਜੀਵਣੁ ਸੰਸਾਰ, ਤਾ ਕੈ ਪਾਛੈ ਜੀਵਣਾ।
[ਸਲੋਕ ਮਹਲ ੨, ਸ੍ਰੀ ਰਾਗ ਵਾਰ]

..... ਹਾਇ ! ਮਿਲੀਂ ਪਿਆਰਿਆ !

ਰੱਬ ਵਾਸਤੇ ਆਣ ਚਰਨੀਂ ਲਾ ਲਈਂ,
ਰ ਰੋ ਬੀਤੀ ਆਯੂ ਤੈਨੂੰ ਤਾਂਘਦੀ,
ਹੁਣ ਮਰ ਚਲੀਆ ਹਾਇ ਨਿਤ ਉਡੀਕਦੀ।
ਸਾਈਆਂ ! ਝਾਤੀ ਪਾਇ ਵੇਲੇ ਅੰਤ ਦੇ,
ਹੁਣ ਤਾਂ ਦਰਸ ਦਿਖਾਇ ਨੈਣ ਤਰਾਸਿਆਂ,
ਸਿਕ ਸਿਕ ਲੱਥੇ ਖੂਹ ਹੁਣ ਮਿਟ ਜਾਣਗੇ,
ਇਕ ਵਾਰ ਪਿਯ ਆਇ ਦਰਸ਼ਨ ਦੇਵਣਾਂ। ਪੰਨਾ, ੧੬੧

ਫੇਰ ਇਸ ਜਗਤ ਦੀਆਂ ਸਭ ਪ੍ਰੇਮਣਾ ਨੂੰ ਸੰਬੋਧਨ ਕਰਕੇ ਇੰਜ ਪੁਕਾਰਦੀ ਹੈ :

ਮੈਂ ਮੰਦੀ ਦੇ ਭਾਗ ਦੇਖੋ ਪ੍ਰੇਮੀਓਂ !
ਮਿਲਿਆ ਨਾਹਿੰ ਸੁਹਾਗ ਮੈਂ ਮਰ ਚੱਲੀਆਂ,
ਰਹੀ ਤਰਸਦੀ ਨਿਤ ਸਿਕਦੀ ਸੱਧਰੀਂ,
ਚਲੀ ਵਿਚ ਉਡੀਕ, ਦਰਸ ਪਿਆਸੜੀ :
ਖੁਲ੍ਹੇ ਰਹਿਣਗੇ ਨੈਣ ਚਹਿ ਮਰ ਜਾਵਸਾਂ। ਪੰਨਾ, ੧੬੧

ਹੁਣ ਫੇਰ ਮੌਤ ਦਾ ਵੀ ਡਰ ਨਹੀਂ ਰਿਹਾ। ਆਪਣੇ ਪਤੀ ਦੇ ਦਰਸ਼ਨ ਦੀ ਤਾਂਘ ਵਿਚ ਮੌਤ ਤੋਂ ਬਾਦ ਵੀ ਨੈਣ ਖੁਲ੍ਹੇ ਰਹਿਣਗੇ। ਇਸ ਲਈ :

ਮੈਨੂੰ ਕਰਯੋ ਨ ਦਾਹ, ਨਾ ਹੀ ਦੱਬੀਓ,
ਸਾਂਈ ਸੰਦੇ ਰਾਹ ਪੱਥਰ ਇੱਕ ਤੇ,
ਮੈਨੂੰ ਦਿਓ ਬਿਠਾਇ ਆਸਰਾ ਦੇਇ ਕੇ;
ਖੁਲ੍ਹੇ ਰਖੀਓ ਨੈਣ ਉਪਰ ਰਾਹ ਦੇ
ਖੁਲੀ ਰਖੀਓ ਬਾਂਹ ਰਸਤੇ ਵਲ ਨੂੰ,
ਪਰਗਟ ਹੋਵੇ ਏਹ ਤਾਂਘਾਂ ਵਿੱਚ ਏ
ਰਹੀ ਸਦਾ ਹੀ ਨਾਰ, ਰਾਹ ਤਕਾਉਂਦੀ। ਪੰਨਾ, ੧੬੧

ਇਸ ਵਿਲਕਣੀ ਵਿਚ ਬਿਰਹੋਂ ਦਾ ਇਲਾਜ ਸੋਚਦੀ ਹੈ ਪਰ ਪ੍ਰੇਮ ਇਕ ਬੇਇਲਾਜ ਬੀਮਾਰੀ ਹੈ। ਅਖੀਰ ਖਿਆਲ ਪੈਂਦਾ ਹੈ ਕਿ :

ਮੈਂ ਛੱਡਾਂ ! ਛਡ ਏਸ ਦਿਆਂ ਪ੍ਰੇਮ ਨੂੰ ?
ਮੇਰੇ ਵੱਸ ਨਾ ਮੂਲ ਛੱਡਣ ਪ੍ਰੇਮ ਦਾ,

ਮੈਂ ਢੂੰਡਿਆ ਹੈ ਢੇਰ ਅੰਦਰ ਆਪਣੇ !
ਹੋਕੇ ਨਯਾਰੀ ਆਪ ਪਕੜਾਂ ਪ੍ਰੇਮ ਨੂੰ;
ਕਿਧਰੇ ਮਿਲਿਆ ਨਾਹਿੰ ਵਖਰਾ ਪ੍ਰੇਮ ਏ ।
ਮੈਂ ਹਾਂ ਜਾਂ ਤਾਂ ਪ੍ਰੇਮ ਵਖਰੀ ਹਾਂ ਨਹੀਂ,
ਜਾਂ ਓ ਪ੍ਰੇਮ ਨ ਵਖ ਓਹੋ ਮੈਂ ਅਹਾਂ । ਪੰਨਾ ੧੮੪

ਹੁਣ ਪ੍ਰੇਮਣ ਪ੍ਰੇਮ ਦਾ ਰੂਪ ਹੋ ਗਈ ਹੈ ਤੇ ਪ੍ਰੇਮਣ ਦਾ ਰੋਮ ਰੋਮ ਪ੍ਰੀਤਮ ਦੇ ਦਰਸ ਲਈ ਪ੍ਰੇਮ ਬਣ ਗਿਆ ਹੈ ।

ਜਾਵੇ ਨਿਕਲ ਪਰੇਮ ਬਾਕੀ ਮੈਂ ਰਹੇ
ਐਸਾ ਸਕੇ ਨ ਹੋਇ ਕਰ ਕਰ ਹਾਰੀਆਂ ਪੰਨਾ, ੧੮੪

ਇਸ ਤਰ੍ਹਾਂ ਦੇ ਤਰਲੇ ਲੈਂਦੀ ਰਾਣੀ ਰਾਜ ਉਪਰ ਰਬ ਦੇ ਦਰ ਪੁਜੇ ਪਤੀ ਦੀ ਮੇਹਰ ਹੁੰਦੀ ਹੈ । ਰਾਣੀ ਸਤਿਸੰਗ ਨੂੰ ਪ੍ਰਾਪਤ ਹੋਕੇ ਸਾਈਂ ਦੇ ਨਾਮ ਵਿਚ ਜੀਉ ਉਠਦੀ ਹੈ । ਬਿਹਰੋਂ ਲੁਛੀ ਅਰਦਾਸਾਂ ਕਰਦੀ ਸ਼ੁਕਰ੍ਹਸ਼ੁਕਰ ਵਿਚ ਲੀਨ ਹੁੰਦੀ ਹੈ ।

'ਤੇਰੀ ਹਰਦਮ ਦਾਸ ਤੇਰੀ ਤੇਰੀਆਂ;
ਜਦ ਤਕ ਦੇਹੀ ਸਾਸ ਤਦ ਤਕ ਤੇਰੀਆਂ;
'ਜਦ ਦੇਹੀ ਨਿਰਸਾਸ ਭੀ ਤਦ ਤੇਰੀਆਂ।

× × ×

'ਮੈਂ ਸਮਝੂੰ ਜਦ ਤੀਕ ਮੈਂ ਹਾਂ ਮੈਂ ਅਜੇ;
'ਤਦ ਤਕ ਮੈਂ ਸਿਰਤਾਜ ਤੂੰਹੋਂ ਹੋਹਿੰਗਾ :
'ਮੈਂ ਜਾਵਾਂ ਜਦ ਭੁਲ ਆਪਣੇ ਆਪ ਨੂੰ
'ਪਾਲੀਂ ਤਦ ਤੂੰ ਅੰਗ ਅੰਕ ਸਮਾ ਲਵੀਂ,
'ਰਖੀਂ ਅਪਣੇ ਨਾਲ ਛੋੜੀਂ ਨਾ ਕਦੇ ।
'ਸੋ ਹੇ ਦਇਆ ਸਰੂਪ ! ਦੇਹ ਉਪਦੇਸ਼ ਓ
'ਐਸੀ ਸਿਖ ਮਤਿ ਦੇਹ ਮੇਰਾ ਨੇਮ ਏ
ਨਿਭ ਭਾਵੇ ਸਿਰ ਤੋੜ ਭੰਗ ਨਾਂ ਆ ਪਏ ।' ਪੰਨਾ ੮੩

ਰਾਣੀ ਰਾਜ ਯੋਗ ਤੋਂ ਗੁਰਮੁਖ ਪਦ ਦੀ ਪੂਰੀ ਕਾਰ ਕਰਦੀ ਸਾਈਂ ਵਿਚ ਸਮਾਂ ਜਾਂਦੀ ਹੈ । ਇਸ ਤਰ੍ਹਾਂ ਰਾਣੀ ਦਾ ਪਤੀ ਪਿਆਰ, ਰੱਬ-ਪਿਆਰ ਬਣਕੇ ਉਸ ਪ੍ਰੇਮ ਵ੍ਰਿਚ ਲੀਨ ਹੋ ਜਾਂਦੀ ਹੈ ਜਿਸ ਪ੍ਰੇਮ ਨੂੰ ਸਰਬ ਵਿਆਪੀ ਵਾਹਿਗੁਰੂ ਦਾ ਸਰੂਪ ਕਹਿੰਦੇ ਹਨ :

ਰੰਗ ਰਤੀ ਹੁਣ ਰੰਗ ਵਿਚ ਓਹ ਵੱਸਦੀ,
'ਸਹਿਜ ਜੋਗ' ਸੰਜੋਗ ਉਸਨੇ ਪਾ ਲਿਆ ।
ਗੁਰਮੁਖ ਪਦਵੀ ਪਾਇ, ਭਾਗ ਸੁਲੱਖਣੀ,
ਗੁਰਮੁਖ ਕਰਦੀ ਕਾਰ, ਪੂਰੀ ਹੋ ਗਈ । ਪੰਨਾ, ੨੩੩

ਇਹੋ ਹੈ ਥੋੜੇ ਜੇਹੇ ਵਿਚ ਬਹੁਤੀ ਗੱਲ ਮੁਕਾਉਣੀ । ਪਰ ਜਿਸ ਸੁਹੱਪਣ ਤੇ ਹੁਨਰ ਨਾਲ ਭਾਈ ਸਾਹਿਬ ਨੇ ਇਸ ਕਾਵਿ ਗ੍ਰੰਥ ਵਿਚ ਗੁਰਮਤ ਫਿਲਾਸਫੀ ਦੀ ਵਿਆਖਿਆ ਕੀਤੀ ਹੈ ਉਹ ਆਪ ਦੀ ਅਸਲ

ਰਚਨਾਂ ਦੇ ਪੜ੍ਹਣ ਤੋਂ ਹੀ ਅਨੁਭਵ ਕੀਤੀ ਜਾ ਸਕਦੀ ਹੈ। 'ਰਾਣਾ ਸੂਰਤ ਸਿੰਘ' ਅਸਲੋਂ ਸਿਖ ਕਵਿਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ੍ਰੀਵ ਭਾਹਾਂ ਦੀ ਨਵੀਨ ਵਿਆਖਿਆ ਹੈ। ਨਾਮ ਦੀ ਵਿਆਖਿਆ ਕਿਸ ਸਹਿਜ ਤੇ ਸੁਖੈਨਤਾ ਨਾਲ ਕੀਤੀ ਹੈ :

ਜਦ ਪ੍ਰਤੀਮ ਹੈ ਪਾਸ ਦਿਲ ਏ ਚਾਹੁੰਦਾ
ਅਖੋਂ ਉਹਲੇ ਹੋਇ ਜਾਵੇ ਨਾ ਰਤੀ,
ਜਦ ਉਹਲੇ ਹੋ ਜਾਇ ਦਿਲ ਫਿਰ ਓਸ ਨੂੰ,
ਰਖਦਾ ਹਰਦਮ ਯਾਦ ਸਕੇ ਭੁਲਾਇ ਨਾ,
ਤਾਂ ਤੇ ਹੈ ਇਹ 'ਯਾਦ' ਰੂਪ ਇਕ ਪ੍ਰੇਮ ਦਾ,
ਜਦੋਂ ਕਿ ਪ੍ਰੀਤਮ ਦੂਰ ਜਾਂ ਹੈ ਓਲ੍ਹੜੇ।
'ਸਾਈਂ' ਰਬ ਕ੍ਰਿਪਾਲ ਉਹਲੇ ਹੋ ਰਿਹਾ
ਅਸੀਂ ਓਸਨੂੰ ਦੇਖ ਨਾਂ ਹਾਂ ਸਕਦੇ।
ਪਰ ਜੇ ਉਸਨੂੰ 'ਯਾਦ' ਸਦਾ ਰਹਾਈਏ,
ਉਸ ਵਲ ਦਿਲ ਦੀ ਲੋਇ ਸਾਰੀ ਲਾਇਕੇ
ਚਾ, ਨਿਸਚੇ ਦੇ ਨਾਲ ਹਰਦਮ ਰੱਖੀਏ,
ਦਿਲ ਵਿਚ ਹੋਵੇ ਭਾਵ :— ਹੈ ਉਹ ਪ੍ਰੀਤਮਂ,
ਈਹੋ ਹੀ ਜੋ 'ਯਾਦ' ਹੋਊ 'ਪ੍ਰੇਮ' ਜੀ।

× × ×

ਏਸ ਯਾਦ ਨੂੰ 'ਨਾਮ' ਸਤਿਗੁਰ ਆਖਿਆ।
ਨਾਮ ਜਪਨ ਤੋਂ ਲਾਗ ਤੀਕ ਪ੍ਰਾਪਤੀ.
ਸਾਰੇ ਹੀ ਨਾਮ ਰਾਣੀ ! ਆਖੀਏ। ਪੰਨਾ, ੨੦੭

ਤੇ ਫੇਰ ਨਾਮ ਜਪਣ ਦੀ ਵਿਧੀ ਇੰਜ ਦਰਸਾਈ ਹੈ :

ਪ੍ਰਭੂ ਦਾ ਅਸਾਂ 'ਸਰੂਪ' ਹੈ ਨਹਿੰ ਦੇਖਿਆ.
ਐਪਰ ਉਸਦਾ ਨਾਮ ਹੈ ਵਾਂ ਜਾਣਦੇ।
ਏਸ ਨਾਮ ਨੂੰ ਚਿਤ ਅਸਾਂ ਵਸਾਵਣਾ,
ਜਿਸਦਾ ਹੈ ਹੁਣ ਮੁੱਢ ਕਰਨਾ ਦੇਹ ਤੋਂ
ਦੇਹ ਤੋਂ ਨਾਮ ਆਰੰਭ ਹੁੰਦਾ ਐਕੂਰਾਂ :
ਰਸਨਾ ਤੇ ਉਸ ਨਾਮ ਲਓ ਬਹਾਲ ਜੀ।
ਜਿਹਬਾ ਜਪਦੀ ਨਾਮ ਹੈ ਜਦ ਓਸਦਾ
ਭਾਵ ਰਿਦੇ ਦਾ ਓਸ ਪ੍ਰਭੂ ਵਲ ਰੱਖਕ,
ਸਹਿਜੇ ਸਹਿਜੇ ਇਹ ਅੰਤਰ ਰੁਖ ਕਰੇ,
ਰਸਨਾਂ ਤੋਂ ਤਦ ਨਾਮ ਮਨ ਵਿਚ ਜਾਂਵਦਾ
ਹਿਰਦੇ ਵਿਚ ਨਿਵਾਸ ਜਦ ਹੋ ਨਾਮ ਦਾ
ਸਿਮਰਣ ਇਸ ਨੂੰ ਰਾਜ ! ਤਦ ਫਿਰ ਆਖੀਏ। ਪੰਨਾ, ੨੦੮

ਕਵਿਤਾ ਸਦਾ ਮਜ਼ਹਬ ਦੀਆਂ ਡੂੰਘੀਆਂ ਸਚਿਆਈਆਂ ਤੇ ਹੀ ਚਾਨਣਾ ਪਾਉਣ ਦਾ ਯਤਨ ਕਰਦੀ ਹੈ। ਇਹ ਗੱਲ ਕੋਈ ਐਵੇਂ ਸੁਭਾਵਕ ਹੀ ਨਹੀਂ ਕਿ ਦੁਨੀਆਂ ਦੇ ਚੋਟੀ ਦੇ ਕਵੀ ਹਮੇਸ਼ ਗੂੜ੍ਹੀ ਧਾਰਮਕ ਰੰਗਣ ਵਿਚ ਰੰਗੇ ਹੋਇ ਹੁੰਦੇ ਹਨ। ਮਜ਼੍ਹਬ ਰੂਹ ਦੀ ਉਹ ਤੜਪ ਹੈ ਜੋ ਦੇਸ਼, ਕਾਲ ਦੀ ਹੱਦ ਤੋਂ ਪਰੇਡੇ ਲਿਜਾਕੇ ਗਗਨ ਮੰਡਲਾਂ, ਖੰਡਾਂ, ਬ੍ਰਹਮੰਡਾਂ, ਚਾਰੇ ਖਾਣੀਆਂ ਦੀ ਸਰਬ ਸਾਂਝ ਜਿਤਾਂਦੀ ਪੰਛੀਆਂ ਪਸ਼ੂਆਂ, ਹਰਿਆਵਲਾਂ ਦੀਆਂ ਖੁਸ਼ੀਆਂ ਤੇ ਗ਼ਮੀਆਂ ਨੂੰ ਸਾਡੀ ਖੁਸ਼ੀ ਤੇ ਗ਼ਮੀ ਨਾਲ ਜੋੜਦੀ ਹੈ।

ਇਸ ਸਾਰੇ ਜੀਵਨ ਦੇ ਪਿਛੇ ਉਸ ਅਰੂਪ ਦੇ ਦੀਦਾਰ ਲਈ ਤੜਪ ਦਾ ਨਾਮ ਮਜ਼ਹਬ ਹੈ ਤੇ ਇਸ ਤੜਪ ਵਿਚ ਨਿਕਲੇ ਹਾਵੇ, ਵਿਲਕਣੀ ਤੇ ਵੈਣ ਸਾਡੀ ਕਵਿਤਾ ਹਨ।

'ਰਾਣਾ ਸੂਰਤ ਸਿੰਘ' ਵਿਚ ਇਸ ਦੇ ਕਰਤਾ ਦੀ ਰੂਹ ਦੀ ਉਡਾਰੀ ਇਤਨੀ ਤੀਬਰ ਤੇ ਵਲਵਲੇ ਪੂਰਤ ਹੈ ਕਿ ਇਹ ਇਕ ਤਰ੍ਹਾਂ ਦਾ ਕਾਵਿ ਧਰਮ ਬਣ ਗਈ ਹੈ। ਇਉਂ ਕਹਿ ਲਉ ਕਿ 'ਰਾਣਾ ਸੂਰਤ ਸਿੰਘ' ਵਿਚ ਸਮਾਧ ਇਹ ਸਾਡੀ ਦਿਸਦੀ ਦੁਨੀਆਂ ਹੈ ਜਿਸ ਵਿਚ ਹਰ ਮਨੁਖ ਦਾ ਕੁਝ ਨਾ ਕੁਝ ਗਵਾਚਾ, ਹੈ, ਰਾਣੀ ਰਾਜ ਆਪਣੇ ਰਬ ਰਾਣੇ ਤੋਂ ਵਿਛੜੀ ਰੂਹ ਦਾ ਅਣਦਿਸਦੇ ਪਤੀ ਦੇ ਮੇਲ ਲਈ ਵੈਰਾਗ ਤੇ ਵਿਲਕਣੀ ਹੈ। ਰੂਹ ਅਰੂਪ ਦੀ ਪ੍ਰਾਪਤੀ ਦਿਸਦੇ ਬੁਤਾਂ ਦੀ ਆਰਧਨਾ ਵਿਚ ਲਭਦੀ ਫਿਰਦੀ ਹੈ ਪਰ ਰਬ ਪਤੀ ਦੀ ਮੇਹਰ ਦਾ ਸਦਕਾ ਸਚੇ ਪ੍ਰੇਮ ਦੀ ਪ੍ਰਾਪਤੀ ਹੁੰਦੀ ਹੈ ਤੇ ਅਖੀਰ ਉਸ ਅਰੂਪ ਦੇ ਵਿਚ ਲੀਨ ਹੋ ਜਾਂਦੀ ਹੈ।

ਦੇਰ ਚਿਰ ਹੋਇਆ ਜਦ ਪਹਿਲੀ ਵਾਰ ਮੈਂ 'ਰਾਣਾ ਸੂਰਤ ਸਿੰਘ' ਪੜ੍ਹਿਆ ਸੀ, ਉਦੋਂ ਮੇਰੇ ਮਨ ਤੇ ਰਾਣੀ ਰਾਜ ਦੇ ਜੀਵਨ ਦਾ ਜੋ ਪ੍ਰਭਾਵ ਪਿਆ ਸੀ ਉਸ ਵਿਚ ਉਸ ਦੇ ਗਵਾਚੇ ਆਦਰਸ਼ ਦੇ ਪਿਛੇ ਉਸਦੀ ਕਹਿਰ ਦੀ ਵਿਲਕਣੀ, ਦੁਖ ਤੇ ਪੀੜ ਨੇ ਬੜਾ ਅਸਰ ਕੀਤਾ ਸੀ। ਪਿਛੇ ਜੇਹੇ ਜਦ ਮੈਂ ਇਸ ਨੂੰ ਮੁੜ ਪੜ੍ਹਿਆ ਤਾਂ ਮੇਰੇ ਮਨ ਤੇ ਸਭ ਤੋਂ ਜ਼ਿਆਦਾ ਅਸਰ ਉਨ੍ਹਾਂ ਸਤਰਾਂ ਨੇ ਕੀਤਾ ਜਿਸ ਵਿਚ ਸਤਿਸੰਗ ਦੀ ਪ੍ਰਾਪਤੀ ਤੋਂ ਬਾਦ ਰਾਣੀ ਦੀ ਰਹਿਣੀ ਤੇ ਕਰਨੀ ਮਿਠੇ ਤੇ ਸਵਾਦੀ ਜੀਵਨ ਨਾਲ ਭਰੀ ਅਡੋਲ ਸਿਮਰਨ ਵਿਚ ਲਗੀ ਆਪਣੇ ਵਰ ਦੀ ਪ੍ਰਾਪਤੀ ਕਰਦੀ ਹੈ।

ਇਹ ਹੈ ਇਨਸਾਨੀ ਜ਼ਿੰਦਗੀ ਦੀ ਤਸਵੀਰ ਦੇ ਦੋ ਪਾਸੇ ਜੋ ਭਾਈ ਸਾਹਿਬ ਨੇ ਇਸ ਕਾਵਿ-ਗ੍ਰੰਥ ਵਿਚ ਦਰਸਾਏ ਹਨ। ਇਹ ਇਕੋ ਨਦੀ ਦੇ ਦੋ ਆਰ ਪਾਰ ਕਿਨਾਰੇ ਹਨ ਜਿਨ੍ਹਾਂ ਦੇ ਵੇਗ ਵਿਚ ਮੁਕੰਮਲ ਜੀਵਨ ਪ੍ਰਤੀਤ ਕੀਤਾ ਜਾ ਸਕਦਾ ਹੈ।

ਹੀਰਾ ਇਕ ਅਸਮਾਨੋਂ ਢੱਠਾ,
ਟੁਟ ਕੇ ਹੋ ਗਿਆ ਕਣੀ ਕਣੀ।
ਕਣੀ ਕਣੀ ਬੀ ਹੀਰਾ ਹੈ ਵੇ।
ਜਿਉਂ ਕੀ ਤਿਉਂ ਹੈ ਬਣੀ ਬਣੀ।

[ਮੇਰੇ ਸਾਂਈਆਂ ਜੀਓ ! ]

ਸੰਤ ਕਵੀ

# ਭਾਈ ਸਾਹਿਬ ਭਾਈ ਵੀਰ ਸਿੰਘ ਜੀ

—ਡਾ : ਕਾਲਾ ਸਿੰਘ ਬੇਦੀ

**ਸੁੱਚਾ ਫੁੱਲ ਗੁਲਾਬ ਦਾ**—ਖੇੜਿਆਂ ਦਾ ਸੋਮਾ, ਰੂਹਾਨੀਅਤ ਦੀ ਸਦਾ ਬਹਾਰ, ਦੇਸ਼-ਪ੍ਰੇਮ ਦਾ ਖਜ਼ਾਨਾ, ਮਾਨਵਤਾ ਦੀਆਂ ਮਹਿਕਾਂ ਦਾ ਸਾਗਰ, ਪੰਜਾਬੀ ਸਾਹਿਤ ਦੇ ਵੇਦ ਵਿਆਸ, ਭਾਈ ਸਾਹਿਬ ਭਾਈ ਵੀਰ ਸਿੰਘ ਆਧੁਨਿਕ ਪੰਜਾਬੀ ਸਾਹਿਤ ਦੇ ਪਿਤਾ ਹਨ। ਭਾਈ ਵੀਰ ਸਿੰਘ ਜੀ ਅਸਲੀ ਅਰਥਾਂ ਵਿਚ ਉਹਨਾਂ ਗੁਰੂ-ਜਨਾਂ ਵਿਚੋਂ ਹਨ, ਜਿਨ੍ਹਾਂ ਦੇ ਚਰਨ ਕੰਵਲਾਂ ਵਿਚ ਬੈਠ ਕੇ ਸਾਹਿਤਕਾਰ ਤੇ ਕਵੀ ਜਨ ਕਾਵਿ-ਆਕਾਸ਼ ਦੀਆਂ ਉੱਚੀਆਂ ਤੋਂ ਉੱਚੀਆਂ ਉਡਾਰੀਆਂ ਮਾਰ ਸਕਦੇ ਹਨ ਜਾਂ ਫੇਰ ਕਲਪਨਾ-ਸ਼ਕਤੀ ਦੇ ਡੂੰਘੇ ਸਾਗਰਾਂ ਵਿਚ ਚੁੱਭੀਆਂ ਮਾਰ ਕੇ ਲੋਕ-ਹਿਤ ਤੇ ਲੋਕ-ਕਲਿਆਣ ਸੰਬੰਧੀ ਮੋਤੀ ਚੀਣ ਕੇ ਮਾਨਵ-ਜਾਤੀ ਨੂੰ ਸ਼ਿੰਗਾਰ ਸਕਦੇ ਹਨ। ਸਾਡੇ ਨਜ਼ਰੀਏ ਅਨੁਸਾਰ ਭਾਈ ਵੀਰ ਸਿੰਘ ਵਰਤਮਾਨ ਪੰਜਾਬੀ ਭਾਸ਼ਾ ਅਤੇ ਪੰਜਾਬੀ ਸਾਹਿਤ ਦੇ ਜਨਮ ਦਾਤਾ ਹਨ। ਭਾਰਤੀ ਸੰਤ-ਕਵੀ ਪਰੰਪਰਾ ਦੇ ਪ੍ਰਤੀਕ ਆਤਮਾਨੁਭੂਤੀ ਸੰਦੇਸ਼-ਵਾਹਕ, ਅਤੇ ਪੰਜਾਬੀ ਭਾਸ਼ਾ ਭਾਸ਼ੀਈਆਂ ਲਈ ਹਰਿ-ਰਸ ਅੰਮ੍ਰਿਤ ਦਾ ਦਾਨ ਬਖਸ਼ਣ ਵਾਲੇ ਮਹਾਂ ਕਵੀ ਹਨ।

ਆਪ ਦੀਆਂ ਸਾਹਿਤ-ਰਚਨਾਵਾਂ (ਗਦ-ਪਦ) ਨੇ ਪੰਜਾਬੀ ਬੋਲੀ ਤੇ ਪੰਜਾਬੀ ਸਾਹਿਤ ਦੇ ਰੂਪ ਨੂੰ ਸੰਵਾਰਿਆ ਤੇ ਸ਼ਿੰਗਾਰਿਆ ਹੈ ਅਤੇ ਇਸ ਦੀ ਆਤਮਾਂ ਨੂੰ ਹਲੂਣਿਆ ਟੁੰਬਿਆ, ਝੰਕ੍ਰਤ ਤੇ ਜਾਗ੍ਰਤ ਕੀਤਾ ਹੈ। ਭਾਈ ਸਾਹਿਬ ਵੀਰ ਸਿੰਘ ਜੀ ਉਸ ਸੰਤ ਪਰੰਪਰਾ ਦੇ ਕਵੀ ਹਨ, ਜੋ ਸਾਡੇ ਦੇਸ਼ ਵਿਚ ਤੇ ਦੂਸਰੇ ਦੇਸ਼ਾ ਦੇ ਸੰਤ ਕਵੀਆਂ ਦੀਆਂ ਚਲਦੀਆਂ ਆਉਂਦੀਆਂ ਪਰੰਪਰਾਵਾਂ ਵਿਚੋਂ ਹਨ। ਆਪ ਨੇ ਪੰਜਾਬੀ ਸਾਹਿਤ ਨੂੰ ਗੰਗਾ ਦੇ ਪਰਵਾਹ ਵਾਂਙ ਅੱਗੇ ਤੋਂ ਅੱਗੇ ਟੋਰਿਆ ਹੈ। ਇਸ ਪਰੰਪਰਾ ਦੇ ਕਵੀ ਸ਼ਬਦਾਂ ਦੇ ਆਡੰਬਰ ਤੇ ਜਾਲ ਵਿਚ ਵਿਸ਼ਵਾਸ ਨਹੀਂ ਕਰਦੇ। ਉਹ ਲੋਕ ਕੇਵਲ ਕਲਪਣਾ (ਤਖੱਯਲ) ਦੇ ਲੋਕ ਵਿਚ ਹੀ ਵਿਚਰਨ ਨਹੀਂ ਕਰਦੇ। ਉਹਨਾਂ ਦੇ ਭਾਵਾਂ (ਜਜ਼ਬਾਤ) ਵਿਚ ਬੁਧੀ, ਤਜਰਬਾ, ਲੋਕ-ਸੰਪਰਕ ਤੇ ਸਾਹਿਤ-ਅਧਿਐਨ ਦਾ ਅੰਸ਼, ਕਲਪਨਾ ਦੇ ਨਾਲ ਨਾਲ, ਸ਼ਾਮਲ ਹੋ ਜਾਂਦਾ ਹੈ। ਭਾਈ ਸਾਹਿਬ ਉਪਮਾ, ਜਾਂ ਰੂਪਕ ਆਦਿ ਅਲੰਕਾਰਾਂ ਦੀਆਂ ਉਲਝਣਾਂ ਵਿਚ ਫਸਦੇ ਨਹੀਂ, ਸਗੋਂ ਉਹਨਾ ਦੀਆਂ ਰਚਨਾਵਾਂ ਵਿਚ, ਪ੍ਰਕ੍ਰਿਤੀ ਚਿਤ੍ਰਣ ਦੇ ਨਾਲ ਨਾਲ ਆਤਮ-ਅਨੁਭੂਤੀ ਪਰਗਟ ਹੋਈ ਹੈ। ਭਾਈ ਸਾਹਿਬ ਦੀਆਂ ਕਵਿਤਾਵਾਂ ਵਿਚ ਆਮ ਕਰ ਕੇ ਆਤਮਾ ਦੀ ਆਕੁਲਤਾ ਤੇ ਆਤਮਾ ਦੀ ਉਪਲਭਦੀ ਦਾ ਅਭਿਵਿਅੰਜਨ ਹੈ।

ਭਾਈ ਸਾਹਿਬ ਦੇ ਸਾਹਿਤ ਦਾ ਜੇ ਤੁਲਨਾਤਮਕ ਵਿਸ਼ਲੇਸ਼ਣ ਤੇ ਵਿਵੇਚਨ ਕਰੀਏ ਤਦ ਕੁਦਰਤੀ ਤੌਰ ਤੇ ਇਹ ਸਿੱਟਾ ਨਿਕਲਦਾ ਹੈ ਕਿ ਆਪ ਪੰਜਾਬ ਦੇ ਮਹਾਂ ਕਵੀ ਟੈਗੋਰ ਹਨ। ਰੂਹਾਨੀਅਤ ਤੇ ਸਦਾਚਾਰਕ ਪੱਖ ਤੋਂ ਜੇ ਦੇਖੀਏ, ਤਦ ਆਪ ਪੰਜਾਬ ਦੇ ਮੌਲਾਨਾ ਰੂਮ ਤੇ ਸ਼ੇਖ ਸਾਅਦੀ ਸਾਬਤ ਹੁੰਦੇ ਹਨ। ਗੁਰਮਤਿ ਵਿਚਾਰਧਾਰਾ ਦੇ ਆਪ ਸੱਚੇ ਪੈਰੋਕਾਰ ਹਨ। ਮਾਨਵਤਾ ਤੇ ਦੇਸ਼-ਪ੍ਰੇਮ ਦੇ ਆਪ ਸੱਚੇ ਸੁੱਚੇ ਪ੍ਰਚਾਰਕ ਹਨ। ਆਪ ਦਾ ਸਾਹਿਤ ਲੋਕ-ਹਿਤ, ਲੋਕ-ਕਲਿਆਣ ਅਤੇ ਲੋਕ ਭਲੇ ਦਾ ਸੂਚਕ ਤੇ ਮਾਰਗ ਦਰਸ਼ਕ ਹੈ। ਆਪ ਮਹਾਨ ਤੇ ਬੁਲੰਦ ਪਾਇਆ ਰਹਿਸਵਾਦੀ ਕਵੀ ਹਨ, ਪਰ ਆਲੋਚਕਾਂ ਦੀਆਂ

ਨਜ਼ਰਾਂ ਇਨ੍ਹਾਂ ਉਪਰ ਪੀਢੇ ਰੂਪ ਵਿਚ ਪਈਆਂ ਹਨ। ਆਪ ਬਾਰੇ, ਤੇ ਇਹਨਾਂ ਦੇ ਸਾਹਿਤ ਬਾਰੇ ਵਿਚਾਰ ਕਰਨ ਤੋਂ ਪੂਰਵ ਅਸੀਂ ਸੰਖਿਪਤ ਰੂਪ ਵਿਚ ਆਲੋਚਨਾ ਬਾਰੇ ਚਰਚਾ ਕਰ ਰਹੇ ਹਾਂ।

**ਅਜੋਕੀ ਆਲੋਚਨਾ**— ਅੱਜ ਦੇ ਯੁਗ ਨੂੰ ਵਿਗਿਆਨ ਦਾ ਯੁਗ ਕਿਹਾ ਜਾਂਦਾ ਹੈ। ਸਾਹਿੱਤ ਨੂੰ ਵੀ ਵਿਗਿਆਨਕ ਕਸਵੱਟੀਆਂ ਉੱਪਰ ਪਰਖਿਆ ਜਾਂਦਾ ਹੈ। ਜੋ ਕੋਈ ਸਾਹਿਤ ਵਿਗਿਆਨ, ਅਕਲ ਅਤੇ ਇਤਿਹਾਸ ਦੀ ਕਸਵਟੀ ਉੱਪਰ ਪੂਰਾ ਸਾਬਿਤ ਹੋਵੇ, ਉਸ ਨੂੰ ਹੀ ਅਸਲੀ ਸਾਹਿਤ ਕਿਹਾ ਜਾਂਦਾ ਹੈ। ਭਾਰਤ ਦੀ ਸੁਤੰਤਰਤਾ ਮਿਲਣ ਪਿਛੋਂ, ਸਾਹਿਤ ਅੰਦਰ ਇਕ ਨਵਾਂ ਮੋੜ ਆਇਆ, ਅਤੇ ਭਾਰਤ ਦੇ ਹਰ ਸਾਹਿਤ ਵਿਚ ਡੂੰਘੀਆਂ ਖੋਜਾਂ ਕੀਤੀਆਂ ਗਈਆਂ। ਭਾਰਤੀ ਵਿਧਾਨ ਅਨੁਸਾਰ ਭਾਰਤ ਦੀਆਂ 14 ਜ਼ੁਬਾਨਾਂ ਨੂੰ ਵਧਣ ਫੁਲਣ ਤੇ ਵਿਕਸਤ ਹੋਣ ਦੇ ਅਵਸਰ ਦਿਤੇ ਗਏ। ਉਨ੍ਹਾਂ ਜ਼ਬਾਨਾਂ ਵਿਚੋਂ ਪੰਜਾਬੀ ਵੀ ਇਕ ਹੈ। ਪੰਜਾਬੀ ਬਾਕੀ ਭਾਰਤੀ ਭਾਸ਼ਾਵਾਂ ਦੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਉੱਨਤੀ ਦੀਆਂ ਸਿਖਰਾਂ ਵਲ ਨਿਰੰਤਰ ਵਧ ਰਹੀ ਹੈ। ਪੰਜਾਬੀ ਸਾਹਿਤ ਵਿਚ, ਅਜ ਕਲ ਸਾਹਿੱਤ ਦੇ ਹਰ ਅੰਗ ਉੱਪਰ ਲਿਖਿਆ ਜਾ ਰਿਹਾ ਹੈ। ਪੰਜਾਬੀ ਸਾਹਿਤ ਅੰਦਰ ਆਲੋਚਨਾ ਦਾ ਇਤਿਹਾਸ ਭਾਵੇਂ ਬਿਲਕੁਲ ਆਧੁਨਿਕ ਹੈ, ਪਰ ਬੁਨਿਆਦੀ ਤੌਰ ਤੇ ਸਹਿਜ-ਸੁਭਾ ਇਸ ਦੀ ਨੀਂਹ ਸ੍ਰੀ ਗੁਰੂ ਨਾਨਕ ਵਿਚਾਰ-ਧਾਰਾ ਵਿਚ ਹੀ ਰੱਖੀ ਗਈ ਸੀ। ਸ੍ਰੀ ਗੁਰੂ ਨਾਨਕ ਦੇਵ ਆਪਣੇ ਸਮੇਂ ਦੇ ਜਿਥੇ ਰੂਹਾਨੀ ਗੁਰੂ ਸਨ, ਉਥੇ ਅਸਲੀ ਅਰਥਾਂ ਵਿਚ ਇਕ ਆਲੋਚਕ ਵੀ ਸਨ। ਆਪ ਜੀ ਦੀ ਆਲੋਚਨਾ ਜੀਵਨ ਤਜਰਬੇ, ਜੀਵਨ ਫਲਸਫੇ, ਲੋਕ-ਸੰਪਰਕ ਅਤੇ ਉੱਚ ਕੋਟੀ ਦੀ ਵਿਦਿਆ ਉੱਪਰ ਆਧਾਰਤ ਸੀ। ਜਿਥੇ ਗੁਰੂ ਜੀ ਨੇ ਸਾਹਿਤ ਅਤੇ ਕਾਵਿ ਰੂਪਾਂ ਦੀ ਪੱਕੀ ਨੀਂਹ ਰਖੀ ਸੀ, ਉਥੇ, ਪਰਖ ਅਤੇ ਆਲੋਚਨਾ ਦੀ ਆਧਾਰ-ਸ਼ਿਲਾ ਵੀ ਕਾਇਮ ਕੀਤੀ। ਇਹ ਆਲੋਚਨਾ ਸੁਭਾਵਕ ਤੌਰ ਤੇ ਵਜੂਦ ਵਿਚ ਆਈ ਤੇ ਸਹਿਜੇ ਸਹਿਜੇ ਅੱਗੇ ਵੱਧਦੀ ਇਸ ਯੁਗ ਵਿਚ ਦਾਖਲ ਹੋ ਗਈ। ਗੁਰੂ ਦੇਵ ਦਾ ਇਹ ਲਾਇਆ ਹੋਇਆ ਬੂਟਾ ਪੁੰਗਰਦਾ ਹੁਣ ਇਕ ਛਾਂ ਧਾਰੀ ਬੋਹੜ ਦਾ ਸਰੂਪ ਧਾਰਨ ਕਰ ਗਿਆ ਹੈ। ਵਿਦਵਾਨਾਂ, ਆਲਮਾਂ ਅਤੇ ਫ਼ਾਜ਼ਲਾਂ ਨੇ ਆਲੋਚਕ ਲਈ ਵੀ ਕੁਝ ਸਿਧਾਂਤ ਕਾਇਮ ਕੀਤੇ ਹਨ। ਉਹਨਾਂ ਦਾ ਨਜ਼ਰੀਆ ਹੈ ਕਿ ਜਿਵੇਂ ਵਿਗਿਆਨ ਗਿਆਨਾਂ ਦਾ ਗਿਆਨ ਹੁੰਦਾ ਹੈ, ਤਿਵੇਂ ਆਲੋਚਕ ਸਾਹਿਤਕਾਰਾਂ ਦਾ ਵੱਡਾ ਸਾਹਿਤਕਾਰ ਹੁੰਦਾ ਹੈ। ਆਲੋਚਨਾ ਕਰਨ ਦਾ ਹੱਕ ਹਰ ਵਿਦਵਾਨ ਨੂੰ ਨਹੀਂ ਹੁੰਦਾ, ਜਦ ਤਕ ਕਿ ਉਹ ਤੁਲਨਾਤਮਕ ਅਧਿਐਨ, ਜੀਵਨ ਤਜਰਬੇ, ਲੋਕ ਸੰਪਰਕ ਅਤੇ ਵਿਦਵਤਾ ਦੇ ਆਧਾਰ ਉੱਪਰ ਪਰਖ ਦੀ ਬੁਲੰਦ ਮੰਜ਼ਲ ਤਕ ਨਹੀਂ ਪੁੱਜ ਜਾਂਦਾ। ਆਲੋਚਕ ਆਪਣੇ ਗਿਆਨ ਦੇ ਆਧਾਰ ਉਪਰ ਇਕ ਦਰਮਿਆਨਾ, ਸਰਬ-ਸਾਂਝਾ ਰਸਤਾ ਇਖਤਿਆਰ ਕਰਦਾ ਹੈ। ਉਹ ਸਾਹਿਤ ਦੀਆਂ ਵਾਧੂ ਘਾਟੂ ਪੁੰਗਰੀਆਂ ਟਾਹਣੀਆਂ ਨੂੰ ਛਾਂਗਦਾ ਹੈ ਅਤੇ ਇਸ ਬੂਟੇ ਨੂੰ ਤੁਛ ਮੁੱਛ ਕੇ ਸੁਹਣਾ, ਸੁਣਖਾ ਤੇ ਛਾਂ ਦਾਰ ਬਣਾਉਂਦਾ ਹੈ, ਜਿਸ ਦੀ ਠੰਡੀ ਛਾਂ ਮਾਂ ਦੀ ਗੋਦ ਬਣ ਜਾਂਦੀ ਹੈ। ਸਾਹਿਤ-ਕਾਰਾਂ ਨੂੰ ਉਹ ਇਕ ਸੇਧ ਬਖਸ਼ਦਾ ਹੈ। ਸਾਹਿਤਕਾਰ ਦੇ ਸਾਹਿਤ ਦੇ ਗੁਣਾਂ ਅਤੇ ਅਵਗੁਣਾਂ ਨੂੰ ਇਸ ਰੰਗ ਢੰਗ ਨਾਲ ਪੇਸ਼ ਕਰਦਾ ਹੈ ਕਿ ਸਾਹਿਤਕਾਰ ਉਸ ਦੇ ਸੰਕੇਤਾਂ ਦੇ ਆਧਾਰ ਉਪਰ, ਵਿੰਗੇ ਟੇਢੇ ਰਸਤੇ ਛੱਡ ਕੇ ਅਸਲੀ ਸਿਧੇ ਰਸਤੇ ਉੱਪਰ ਟੁਰ ਪੈਂਦਾ ਹੈ। ਪਰ ਉਹ ਲੇਖਕ ਦਾ ਦਿਲ ਨਹੀਂ ਤੋੜਦਾ ਕਿਉਂਕਿ ਉਸ ਦੀ ਅਗਵਾਈ ਇਕ ਅੱਛੇ ਆਲੋਚਕ ਨੇ ਕੀਤੀ ਹੁੰਦੀ ਹੈ, ਪਰ ਇਸ ਦੇ ਉਲਟ, ਅੱਧ-ਕੱਚਾ ਆਲੋਚਕ ਸਾਹਿਤਕਾਰ ਦਾ ਬੇੜਾ ਡੋਬਣ ਦਾ ਯਤਨ ਕਰਦਾ ਹੈ—

ਨੀਮ ਹਕੀਮ ਖਤਰਾ ਏ ਜਾਨ।
ਨੀਮ ਮੁਲਾਂ ਖਤਰਾ ਏ ਈਮਾਨ।

ਸੋ ਅ ਲੋਚਨਾ ਸਹੀ ਢੰਗ ਦੀ ਹੋਣੀ ਚਾਹੀਦੀ ਹੈ, ਤਾਂ ਜੋ ਸਾਹਿਤਕਾਰ ਆਪਣੇ ਗਲਤ ਰਸਤੇ ਨੂੰ ਛਡ ਕੇ ਸਿੱਧਾ, ਸੁੱਚਾ ਤੇ ਸੱਚਾ ਰਸਤਾ ਇਖਤਿਆਰ ਕਰ ਸਕੇ। ਆਲੋਚਕ ਨੂੰ ਦੁਨੀਆਂ ਦੇ ਕਾਫੀ ਸਾਹਿਤ ਦਾ ਗਿਆਨ ਹੋਣਾ ਜ਼ਰੂਰੀ ਹੈ, ਤਾਂ ਜੋ ਉਹ ਆਪਣੇ ਗਿਆਨ ਪ੍ਰਕਾਸ਼ ਦੇ ਆਧਾਰ ਉੱਪਰ ਸਾਹਿਤ-ਕਾਰਾਂ ਦੀ ਅਗਵਾਈ ਕਰ ਸਕੇ। ਪੰਜਾਬੀ ਸਾਹਿਤ ਵਿਚ ਵੀ ਆਲੋਚਨਾ ਦਾ ਕੰਮ ਸ਼ੁਰੂ ਹੋ ਚੁਕਾ ਹੈ। ਹਿੰਦੀ ਅਤੇ ਉਰਦੂ ਸਾਹਿਤ ਵਿਚ ਵੀ ਕਾਫੀ ਕੰਮ ਇਸ ਖੇਤਰ ਵਿਚ ਹੋ ਚੁਕਾ ਹੈ ਤੇ ਹੋ ਰਿਹਾ ਹੈ। ਮੇਰੇ ਵਿਚਾਰ ਵਿਚ ਪੰਜਾਬੀ ਦੇ ਉੱਚ ਕੋਟੀ ਦੇ ਆਲੋਚਕਾਂ ਦੀ ਸੰਖਿਆ ਅਜੇ ਬਹੁਤ ਘੱਟ ਹੈ। ਰਸਾਲਿਆਂ ਵਿਚ ਜਿਹੜੀ ਅਸੀਂ ਆਲੋਚਨਾ ਪੜ੍ਹਦੇ ਹਾਂ, ਉਹ ਮੇਰੇ ਵਿਚਾਰ ਵਿਚ ਪੱਖਪਾਤ ਦੀ ਕਸਵੱਟੀ ਉਪਰ ਤਾਂ ਪੂਰੀ ਉਤਰਦੀ ਹੈ, ਪਰ ਸਮੀਖਿਆ ਸਿਧਾਂਤਾਂ ਦੇ ਖੇਤਰ ਤੋਂ ਬਾਹਰ ਦੀ ਚੀਜ਼ ਦਿਖਾਈ ਦੇਣ ਲਗ ਜਾਂਦੀ ਹੈ। ਮੈਂ ਇਥੇ ਭਾਈ ਵੀਰ ਸਿੰਘ ਤੇ ਉਹਨਾਂ ਦੇ ਸਾਹਿਤ ਬਾਰੇ ਵਿਚਾਰ ਪੇਸ਼ ਕਰਨ ਤੋਂ ਪਹਿਲੋਂ ਇਹ ਮੁਆਫੀ ਮੰਗ ਲੈਣੀ ਬਿਹਤਰ ਸਮਝਦਾ ਹਾਂ, ਕਿ ਨਾ ਹੀ ਮੈਂ ਕੋਈ ਵੱਡਾ ਵਿਦਵਾਨ ਹਾਂ ਤੇ ਨਾ ਹੀ ਕੋਈ ਆਲੋਚਕ। ਮੈਂ ਕੇਵਲ ਆਪਣੇ ਨਜ਼ਰੀਏ ਅਨੁਸਾਰ ਭਾਈ ਵੀਰ ਸਿੰਘ ਬਾਰੇ ਵਿਚਾਰ ਪੇਸ਼ ਕਰਾਗਾਂ, ਕਵੀਆਂ ਦੇ ਸਿਰਤਾਜ ਕਵੀ ਲਈ ਸ਼ਰਧਾਂਜਲੀ ਪੇਸ਼ ਕਰਾਂਗਾ।

**ਭਾਈ ਵੀਰ ਸਿੰਘ ਆਧੁਨਿਕ ਆਲੋਚਕਾਂ ਦੀ ਨਜ਼ਰ ਵਿਚ**—ਖੁਸ਼ੀ ਦੀ ਗੱਲ ਹੈ ਕਿ ਪੰਜਾਬੀ ਵਿਚ ਆਲੋਚਕ ਵੀ ਆਪਣਾ ਯੋਗਦਾਨ ਦੇ ਰਹੇ ਹਨ, ਤੇ ਪੰਜਾਬੀ ਸਾਹਿਤ ਦੀ ਉੱਨਤੀ ਵਿਚ ਹਿੱਸਾ ਪਾ ਰਹੇ ਹਨ। ਪੰਜਾਬ ਤੇ ਪੰਜਾਬੋਂ ਬਾਹਰ ਪੰਜਾਬੀ ਦੇ ਆਲੋਚਕ ਭਾਈ ਵੀਰ ਸਿੰਘ ਦੇ ਸਾਹਿਤ ਦੀ ਕਾਫੀ ਤੋਂ ਜ਼ਿਆਦਾ ਪ੍ਰਸੰਸਾ ਕਰ ਚੁਕੇ ਹਨ, ਕਰ ਰਹੇ ਹਨ ਤੇ ਕਰਦੇ ਰਹਿਣਗੇ। ਅਸੀਂ ਇਥੇ ਇਕ ਉਹਨਾਂ ਮਹਾਨ ਆਲੋਚਕਾਂ ਦੇ ਨਜ਼ਰੀਏ ਪੇਸ਼ ਕਰ ਕੇ ਜਿਹੜੇ ਇਸ ਵੇਲੇ ਆਪਣੇ ਆਪ ਨੂੰ ਨਵੀਆਂ ਸੇਧਾਂ ਦੇਣ ਵਾਲੇ ਖਿਆਲ ਕਰਦੇ ਹਨ ਅਤੇ ਆਪਣੇ ਮੁਕਾਬਲੇ ਵਿਚ ਸ੍ਰੀ ਗੁਰੂ ਨਾਨਕ, ਭਾਈ ਵੀਰ ਸਿੰਘ ਤੇ ਹੋਰ ਆਧੁਨਿਕ ਮੰਨੇ-ਪ੍ਰਮੰਨੇ ਕਵੀਆਂ ਨੂੰ ਬਹੁਤ ਮਾਮੂਲੀ ਸਮਝਦੇ ਹਨ, ਆਪਣੇ ਤੁੱਛ ਵਿਚਾਰ ਪੇਸ਼ ਕਰਾਂਗੇ, ਤੇ ਇਸ ਤੋਂ ਪਿਛੋਂ ਭਾਈ ਵੀਰ ਸਿੰਘ ਦੇ ਜੀਵਨ ਅਤੇ ਸਾਹਿਤ ਉੱਪਰ ਇਕ ਸੰਖੇਪ ਜਿਹੀ ਟਿੱਪਣੀ ਪੇਸ਼ ਕਰਾਂਗੇ।

(1) ਕੁਝ ਇਕ ਸਾਹਿਤਕ ਸਮਾਗਮਾਂ ਵਿਚ ਆਪਣੇ ਆਗੂ ਆਲੋਚਕਾਂ ਦੇ ਮੁਖਾਰਬਿੰਦ ਤੋਂ ਇਹ ਕਹਿੰਦੇ ਸੁਣਿਆ ਗਿਆ ਹੈ ਕਿ ਭਾਈ ਵੀਰ ਸਿੰਘ ਜੇ ਕਵੀ ਦਿਲ ਰੱਖਦੇ ਹੁੰਦੇ, ਤਦ ਉਹ ਜ਼ਰੂਰ ਜਲ੍ਹਿਆਂ ਵਾਲਾ ਬਾਗ਼ ਵਿਚ ਹੋਏ ਸਾਕੇ ਉੱਪਰ ਰੌਸ਼ਨੀ ਪਾਉਂਦੇ। ਪਰ ਉਹਨਾਂ ਤਾਂ ਇਸ ਘਲੂਘਾਰੇ ਦਾ ਕਿਤੇ ਸੰਕੇਤ ਵੀ ਨਹੀਂ ਕੀਤਾ।

ਸਾਡੇ ਵਿਚਾਰ ਵਿਚ ਇਹ ਇਲਜ਼ਾਮ ਭਾਈ ਸਾਹਿਬ ਦੀ ਕਾਵਿ-ਕਲਾ ਉੱਪਰ ਲਾਗੂ ਨਹੀਂ ਹੋ ਸਕਦਾ। ਮਧ ਕਾਲ ਵਿਚ ਭਾਰਤ ਅੰਦਰ ਭਗਤੀ ਲਹਿਰ ਉਤਪੰਨ ਹੋਈ ਸੀ ਤੇ ਸਾਰੇ ਉੱਤਰੀ ਭਾਰਤ ਵਿਚ ਛਾ ਗਈ ਸੀ। ਉਸ ਵੇਲੇ ਸ਼ਖਸੀ ਹਕੂਮਤ ਭਾਰਤ ਵਿਚ ਚਾਲੂ ਸੀ। ਇਸ ਰਜਵਾੜਾ ਸ਼ਾਹੀ ਹਕੂਮਤ ਨੇ ਗਰੀਬਾਂ ਦਾ ਖ਼ੂਨ ਚੂਸ ਲਿਆ ਸੀ। ਜ਼ੁਲਮ ਤੇ ਅਤਿਆਚਾਰ ਦੀ ਕੋਈ ਸੀਮਾ ਨਹੀਂ ਰਹੀ ਸੀ। ਪਰ ਬਹੁਤ ਸਾਰੇ ਭਾਰਤੀ ਕਵੀਆਂ ਨੇ ਕਿਸੇ ਰਾਜਸੀ ਘਟਨਾ ਬਾਰੇ ਕੋਈ ਵਿਚਾਰ ਨਹੀਂ ਦਿੱਤਾ। ਉਹਨਾਂ ਦਾ ਸਾਹਿੱਤ ਕਾਵਿ-ਕਲਾ ਦੇ ਮਿਆਰ ਉੱਪਰ ਪੂਰਾ ਉਤਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਨੇ ਉਸ ਸਮੇਂ ਦੀ ਰਾਜਨੀਤੀ ਨੂੰ ਇਕ ਨਵੀਂ ਸੇਧ ਦੇਣ ਦਾ ਜਤਨ ਕੀਤਾ ਜਿਸ ਵਿਚ ਉਹ ਕਾਫੀ ਹਦ ਤਕ ਸਫਲ ਰਹੇ। ਪਰ ਇਨ੍ਹਾਂ ਆਲੋਚਕਾਂ ਦੀ ਨਜ਼ਰ ਵਿਚ ਗੁਰਦੇਵ ਦੀ ਇਹ ਰਚਨਾ ਕੇਵਲ ਬਾਣੀ ਹੈ, ਪਰ ਸ਼ੁਧ ਕਵਿਤਾ

ਨਹੀਂ । ਇਸ ਲਈ ਸਾਡੀ ਜਾਚੇ ਭਾਈ ਵੀਰ ਸਿੰਘ ਦੇ ਸਾਹਿੱਤ ਉੱਪਰ ਇਹ ਦੋਸ਼ ਨਿਰਾਧਾਰ ਹੈ, ਕਿਉਂਕਿ ਕਵੀ ਕੋਈ ਠੇਕੇਦਾਰ ਜਾਂ ਪ੍ਰਚਾਰਕ ਨਹੀਂ ਹੁੰਦਾ । ਉਸ ਦੇ ਮਨ ਦੀ ਮੌਜ ਹੈ, ਜਿਹੜੀ ਤਰਫ ਉਸ ਨੂੰ ਖਿਚ ਪਵੇਗੀ, ਉਧਰ ਹੀ ਖਿਚਿਆ ਜਾਵੇਗਾ । ਭਾਈ ਵੀਰ ਸਿੰਘ ਦੇ ਦਿਲ ਵਿਚ ਦੇਸ਼ ਪ੍ਰੇਮ ਕੁੱਟ ਕੁੱਟ ਕੇ ਭਰਿਆ ਹੋਇਆ ਸੀ, ਜੋ ਉਹਨਾਂ ਦੇ ਸਾਹਿਤ ਵਿਚ ਹੀਰਿਆਂ ਤੇ ਜਵਾਹਰਾਤਾਂ ਦੀ ਸ਼ਕਲ ਵਿਚ ਡਲ੍ਹਕ ਰਿਹਾ ਹੈ । ਉਹ ਸੱਚੇ ਦੇਸ਼ ਭਗਤ ਸਨ, ਕੇਵਲ ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਨੂੰ ਨਾ ਲਿਖਣ ਕਾਰਨ ਉਹ ਦੇਸ਼ ਭਗਤ ਤੇ ਕੌਮੀ ਸ਼ਾਇਰ ਦੇ ਦਰਜੇ ਤੋਂ ਨੀਵੇਂ ਨਹੀਂ ਹੋ ਸਕਦੇ । ਦੇਸ਼-ਪ੍ਰੇਮ ਦਾ ਜਜ਼ਬਾ ਉਹਨਾਂ ਦੀਆਂ ਰਚਨਾਵਾਂ ਵਿਚ ਸਾਫ਼ ਤੇ ਸਪਸ਼ਟ ਹੈ ।

(2) ਕੁਝ ਇਕ ਆਲੋਚਕਾਂ ਨੂੰ ਇਹ ਦੁਖ ਹੈ ਕਿ ਭਾਈ ਵੀਰ ਸਿੰਘ ਦੀਆਂ ਕਵਿਤਾਵਾਂ ਇਕ ਪੱਧਰ ਦੀਆਂ ਨਹੀਂ ਹਨ । ਕੁਝ ਕਵਿਤਾਵਾਂ ਕਾਵਿ-ਗੁਣਾਂ ਦੀਆਂ ਸੂਚਕ ਹਨ, ਤੇ ਕੁਝ ਕਵਿਤਾਵਾਂ ਕਾਵਿ-ਦੋਸ਼ਾਂ ਨਾਲ ਭਰਪੂਰ ਹਨ ।

ਸਾਡੇ ਵਿਚਾਰ ਵਿਚ ਇਹ ਦੋਸ਼ ਵੀ ਨਿਰਾਧਾਰ ਹੈ ਕਿਉਂਕਿ ਅਸਾਂ ਹਿੰਦੀ, ਉਰਦੂ, ਪੰਜਾਬੀ ਅਤੇ ਅੰਗਰੇਜ਼ੀ ਸਾਹਿਤ ਦਾ ਤੁਲਨਾਤਮਕ ਅਧਿਐਨ ਕੀਤਾ ਹੈ, ਤੇ ਨਿਸ਼ਕਰਸ਼ ਕਢਿਆ ਹੈ ਕਿ ਮਹਾਨ ਸਾਹਿਤ-ਕਾਰਾਂ, ਕਲਾਕਾਰਾਂ ਅਤੇ ਕਵੀਆਂ ਅਦਿ ਦਾ ਸਾਰੇ ਦਾ ਸਾਰਾ ਕਾਰਜ ਇਕ ਪੱਧਰ ਦਾ ਨਹੀਂ ਹੋ ਸਕਦਾ । ਮਨ ਦੀ ਅਵਸਥਾ ਕਿਸੇ ਵੇਲੇ ਕੁਝ ਹੁੰਦੀ ਹੈ ਤੇ ਕਿਸੇ ਵੇਲੇ ਉਸ ਦੇ ਉਲਟ ਹੋ ਜਾਂਦੀ ਹੈ । ਲੰਮੀਆਂ ਕਵਿਤਾਵਾਂ ਵਿਚ ਰੰਗ ਬਦਲ ਜਾਂਦੇ ਹਨ । ਉਰਦੂ ਦੇ ਪ੍ਰਸਿੱਧ ਕਵੀ ਮੀਰ ਤੱਕੀ ਮੀਰ ਨੇ ਪੰਜ ਉਰਦੂ ਦੇ ਦੀਵਾਨ ਲਿਖੇ ਸਨ, ਅਤੇ ਅੱਜ ਉਹ ਕਾਵਿ-ਕਲਾ ਅਨੁਸਾਰ ਪੂਰੇ ਉਤਰਦੇ ਹਨ । ਸਾਰੇ ਸ਼ਿਅਰ, ਸ਼ਿਅਰ ਕਹਾਉਣ ਦੇ ਹੱਕਦਾਰ ਹਨ, ਪਰ ਅਸਾਂ ਪੜ੍ਹ ਕੇ ਦੇਖਿਆ ਹੈ ਕਿ ਕੁਝ ਸ਼ਿਅਰ ਹਲਕੇ ਹਨ ਤੇ ਕੁਝ ਬੁਲੰਦ ਪਾਇਆ ਹਨ । ਵਿਦਵਾਨਾਂ ਨੇ ਮੀਰ ਤੱਕੀ ਮੀਰ ਦੇ ਪੰਜਾਂ ਦੀਵਾਨਾਂ ਵਿਚੋਂ (੭੨) ਸ਼ਿਅਰ ਐਸੇ ਚੁਣੇ ਹਨ ਕਿ ਜੋ ਮਨੁੱਖੀ ਦਿਲ ਉਪਰ ਸਿੱਧਾ ਅਸਰ ਕਰਦੇ ਹਨ, ਤੇ ਇਸ ਗੁਣ ਕਾਰਨ ਇਹਨਾਂ ਸ਼ਿਅਰਾਂ ਨੂੰ ਬਹੱਤਰ ਨਸ਼ਤਰ ਕਿਹਾ ਜਾਂਦਾ ਹੈ । ਸਾਡਾ ਇਥੇ ਕਹਿਣ ਦਾ ਭਾਵ ਹੈ ਕਿ ਇਸ ਸ਼ਾਇਰ ਦੇ ਸ਼ਿਅਰ ਇਕੋ ਮਿਆਰ ਦੇ ਨਹੀਂ ਹਨ । ਗ਼ਾਲਿਬ ਦੇ ਦੀਵਾਨ ਦੀ ਵੀ ਇਹੋ ਹਾਲਤ ਹੈ । ਮੋਮਨ, ਜ਼ੌਕ ਆਦਿ ਦੀ ਵੀ ਇਹੋ ਹਾਲਤ ਹੈ । ਪੰਜਾਬ ਦੇ ਮਾਇਆ ਨਾਜ਼ ਉਰਦੂ ਸ਼ਾਇਰ ਇਕਬਾਲ ਦੇ ਮਨ ਦੀ ਅਵਸਥਾ ਵੀ ਇਸ ਪ੍ਰਕਾਰ ਬਦਲਦੀ ਰਹੀ ਹੈ । ਕਵਿਤਾ ਵਿਚ ਹਲਕਾਪਨ ਤੇ ਉੱਚਤਾ ਸਮੇਂ ਅਨੁਸਾਰ ਆਉਂਦੀ ਰਹੀ ਹੈ । ਕਿਸੇ ਵੇਲੇ ਉਸ ਨੂੰ ਹਿੰਦੁਸਤਾਨ ਸਾਡੇ ਜਹਾਨ ਨਾਲੋਂ ਪਿਆਰਾ ਸੀ, ਤੇ ਕਿਸੇ ਵੇਲੇ ਇਸਲਾਮ ਦੇ ਹੀ ਗੁਣ ਗਾਉਣ ਲਗ ਪਿਆ । ਪਰ ਐਸਾ ਕਰਨ ਨਾਲ ਉਸ ਦੀ ਸ਼ਾਇਰੀ, ਸ਼ਾਇਰੀ ਹੀ ਬਣੀ ਰਹੀ । ਹਿੰਦੀ ਦੇ ਪ੍ਰਸਿਧ ਕਵੀ ਬਿਹਾਰੀ ਨੇ ਸੱਤਸਈ ਲਿਖੀ । ਆਲੋਚਕ ਬਿਹਾਰੀ ਦਾ ਸ਼ਿਅਰ ਰਸ ਵਿਚ ਗੁੱਧੇ ਛੋਟੇ ਛੋਟੇ ਦੋਹਿਆਂ ਨੂੰ ਅਸਰ ਕਰਨ ਵਿਚ ਪੈਣੇ ਤੀਰ ਕਹਿੰਦੇ ਹਨ, ਇਹ ਗਲ ਹੈ ਵੀ ਠੀਕ । ਪਰ ਸਾਰੇ ਦੋਹੇ ਇਕ ਪਾਏ ਦੇ ਨਹੀਂ ਹਨ । ਇੰਝ ਹੀ ਮਿਲਟਨ ਤੇ ਹੋਰ ਅੰਗਰੇਜ਼ੀ ਕਵੀਆਂ ਦੇ ਕਲਾਮ ਪੜ੍ਹਨ ਤੋਂ ਹੋਰ ਪਤਾ ਚਲਦਾ ਹੈ ਕਿ ਕਿਸੇ ਕਵੀ ਦੀ ਸਾਰੀ ਰਚਨਾ ਇਕ ਪੱਧਰ ਦੀ ਨਹੀਂ ਰਹਿ ਸਕਦੀ । ਸੋ ਭਾਈ ਸਾਹਿਬ ਤੇ ਇਹ ਇਲਜ਼ਾਮ ਲਗਾਉਣਾ ਕਿ ਉਹਨਾਂ ਦਾ ਸਾਹਿਤ ਇਕ ਪੱਧਰ ਦਾ ਨਹੀਂ, ਗ਼ਲਤ ਮਾਲੂਮ ਹੁੰਦਾ ਹੈ ।

(੩) ਕੁਝ ਆਲੋਚਕ ਉਹਨਾਂ ਦੀਆਂ ਐਸੀਆਂ ਕਵਿਤਾਵਾਂ ਨੂੰ ਪੜ੍ਹ ਕੇ, ਜਿਨ੍ਹਾਂ ਵਿਚ ਭਾਈ ਸਾਹਿਬ ਨੇ ਉਪਰਾਮਤਾ ਤੇ ਤਨਹਾਈ ਦੀ ਇਛਾ ਪਰਗਟ ਕੀਤੀ ਹੈ, ਉਹਨਾਂ ਨੂੰ ਭਾਂਜਵਾਦੀ ਕਵੀ ਦਾ ਨਾਂ ਦਿੰਦੇ ਹਨ ।

ਸਾਡੇ ਵਿਚਾਰ ਵਿਚ ਐਸਾ ਕਰਨਾ ਤੇ ਕਹਿਣਾ ਵੀ ਭਾਈ ਸਾਹਿਬ ਨਾਲ ਬੇਇਨਸਾਫੀ ਅਤੇ ਧੀਂਗਾ ਮਸਤੀ ਹੈ । ਅਸੀਂ ਪਹਿਲਾਂ ਸੰਕੇਤ ਕਰ ਆਏ ਹਾਂ ਕਿ ਮਨ ਦੀ ਅਵਸਥਾ ਹੁੰਦੀ ਹੈ, ਤੇ ਉਸ ਰੰਗ ਵਿਚ ਹੀ ਕਵੀ ਆਪਣੇ ਜਜ਼ਬਿਆਂ ਦਾ ਪ੍ਰਗਟਾ ਕਰ ਜਾਂਦਾ ਹੈ । ਕਿਉਂ ਜੋ ਭਾਈ ਸਾਹਿਬ ਰਹੱਸਵਾਦੀ ਕਵੀ ਸਨ, ਇਸ ਲਈ ਐਸਾ ਹੋਣਾ ਜ਼ਰੂਰੀ ਸੀ । ਇਕਬਾਲ ਨੇ ਇਕ ਥਾਂ ਇਹ ਇੱਛਾ ਪ੍ਰਗਟ ਕੀਤੀ ਹੈ –

ਦੁਨੀਆਂ ਕੀ ਮਹਿਫਲੋਂ ਸੇ,
ਉਕਤਾ ਗਿਆ ਹੂੰ ਯਾ ਰਬ ।
ਕਿਆ ਲੁਤਫ ਅੰਜਮਨ ਕਾ,
ਜਬ ਦਿਲ ਹੀ ਬੁਝ ਗਿਆ ਹੋ ।

ਇਕਬਾਲ ਦੀ ਉਪਰੋਕਤ ਨਜ਼ਮ ਨੂੰ ਪੜ੍ਹ ਕੇ ਵੇਖੋ, ਤਦ ਪਤਾ ਚਲੇਗਾ ਕਿ ਇਹ ਨਜ਼ਮ ਉਸ ਦੀ ਇਕ ਅਸਲੀਅਤ ਉੱਪਰ ਅਧਾਰਤ ਹੈ । ਠੀਕ ਇਵੇਂ ਹੀ ਭਾਈ ਸਾਹਿਬ ਦੀਆਂ ਰਚਨਾਵਾਂ ਆਮਦ ਤੇ ਅਵੁਦ ਦੀ ਹਾਲਤ ਵਿਚ ਰਚੀਆਂ ਗਈਆਂ ਹਨ ।

ਇਸੇ ਪ੍ਰਕਾਰ ਦੇ ਹੋਰ ਕਈ ਇਲਜ਼ਾਮ ਭਾਈ ਸਾਹਿਬ ਬਾਰੇ ਸੁਣੇ ਗਏ, ਪਰ ਅਸੀਂ ਏਥੇ ਸਾਰਿਆਂ ਇਲਜ਼ਾਮਾਂ ਨੂੰ ਪੇਸ਼ ਨਹੀਂ ਕਰ ਸਕਦੇ । ਹਾਂ ਕੇਵਲ ਇਹ ਜ਼ਰੂਰ ਕਹਾਂਗੇ ਕਿ ਇਹ ਭਾਈ ਸਾਹਿਬ ਦੇ ਸਾਹਿਤ ਦੀ ਆਲੋਚਨਾ ਨਹੀਂ ਸਗੋਂ ਮੇਰੇ ਵਿਚਾਰ ਵਿਚ ਗਾਲ੍ਹੀਆਂ ਹਨ, ਜਿਨ੍ਹਾਂ ਤੋਂ ਸਾਨੂੰ ਪਰਹੇਜ਼ ਕਰਨਾ ਚਾਹੀਦਾ ਹੈ । ਅਸੀਂ ਕਦੇ ਕਦੇ ਇਹ ਵੀ ਸੋਚਦੇ ਹਾਂ ਕਿ ਐਸੇ ਆਲੋਚਕ ਆਪਣੀ ਪ੍ਰਕਿਰਤੀ ਅਤੇ ਸੁਭਾ ਤੋਂ ਮਜਬੂਰ ਹਨ, ਇਸ ਲਈ ਉਹ ਮਹਾਨ ਕਵੀ ਦੀ ਆਲਚਨਾ ਕਰ ਕੇ ਅਗੇ ਵਧਣਾ ਚਾਹੁੰਦੇ ਹਨ ।

ਜਿਵੇਂ ਕੋਈ ਇਕ ਕਮਜ਼ੋਰ ਆਦਮੀ ਭਾਰਤ–ਕੇਸਰੀ ਨਾਲ ਟਾਕਰਾ ਕਰੇਗਾ, ਭਾਵੇਂ ਉਹ ਢੱਠ ਹੀ ਜਾਵੇ, ਪਰ ਨਾਂ ਤਾਂ ਉਸ ਦਾ ਵੀ ਅਖਬਾਰਾਂ ਵਿਚ ਆ ਜਾਵੇਗਾ । ਇਤਿਹਾਸ ਵੀ ਸਾਨੂੰ ਇਹੋ ਕੁਝ ਦੱਸਦਾ ਹੈ । ਰਾਮ ਦੇ ਮੁਕਾਬਲੇ ਵਿਚ ਰਾਵਣ, ਕ੍ਰਿਸ਼ਨ ਦੇ ਟਾਕਰੇ ਵਿਚ ਕੰਸ, ਆਦਿ ਏਸੇ ਤੱਥ ਦੇ ਸੂਚਕ ਹਨ । ਇਹ ਸਾਡੇ ਮਹਾਨ ਆਲੋਚਕ ਤਾਂ ਭਾਈ ਵੀਰ ਸਿੰਘ ਨੂੰ ਨੀਵਾਂ ਦਿਖਾਉਣਾ ਚਾਹੁੰਦੇ ਹਨ, ਪਰ ਨੀਵੇਂ ਖੁਦ ਹੋ ਜਾਂਦੇ ਹਨ । ਵਾਸਤਵ ਵਿਚ ਉਹ ਇਸ ਸੱਚਾਈ ਨੂੰ ਭੁਲ ਜਾਂਦੇ ਹਨ, ਜਾਂ ਜਾਣ ਬੁਝ ਕੇ ਅਖੋਂ ਉਹਲੇ ਕਰ ਦਿੰਦੇ ਹਨ, ਕਿ ਜਿਸ ਵਿਗਿਆਨ ਦੇ ਯੁਗ ਵਿਚ ਉਹ ਪੈਦਾ ਹੋਏ ਹਨ, ਹੋਰ ਵੀ ਲੋਕ ਉਸੇ ਯੁਗ ਵਿਚ ਰਹਿ ਰਹੇ ਹਨ । ਜੇ ਉਹ ਭਾਈ ਵੀਰ ਸਿੰਘ ਬਾਰੇ ਕਿਸੇ ਕਿਸਮ ਦੀ ਘਟੀਆ ਗੱਲ ਕਰਨਗੇ ਲੋਕ ਉਹਨਾਂ ਦੇ ਸਾਹਿਤ ਨੂੰ ਵੀ ਪਰਖਣਗੇ ਤੇ ਰਾਇ ਕਾਇਮ ਕਰਨਗੇ । ਅਸਾਂ ਕੁਝ ਅਜੋਕੇ ਪ੍ਰਗਤੀ–ਵਾਦੀ ਸਾਹਿਤਕਾਰਾਂ ਦੇ ਸਾਹਿਤ ਨੂੰ ਪੜ੍ਹਿਆ, ਵਾਚਿਆ ਤੇ ਘੋਖਿਆ । ਇਸ ਸਾਹਿਤ ਵਿਚ ਉਨ੍ਹਾਂ ਸਜਣਾਂ ਨੇ ਮਜ਼ਦੂਰਾਂ ਦੀ ਪੂਰੀ ਪੂਰੀ ਹਮਾਇਤ ਕੀਤੀ ਹੈ, ਤੇ ਸੋਹਣੇ ਖਿਆਲ ਪੇਸ਼ ਕੀਤੇ ਹਨ, ਪਰ ਨਿਜੀ ਤੌਰ ਤੇ ਉਹਨਾਂ ਦੇ ਘਰਾਂ ਵਿਚ ਗਰੀਬਾਂ ਦੀ ਕਮਾਈ ਵਿਚੋਂ ਪ੍ਰਾਪਤ ਕੀਤੀ ਹੋਈ ਸ਼ਰਾਬ ਦੇ ਦੌਰ ਬਾਬਰੀ ਤੇ ਜਹਾਂਗੀਰੀ ਦੌਰਾਂ ਨੂੰ ਵੀ ਮਾਤ ਕਰਦੇ ਹਨ । ਉਹਨਾਂ ਦਾ ਸਾਹਿਤ ਤੇ ਆਲਚਨਾ ਉਹਨਾਂ ਦੀ ਮੌਤ ਤੋਂ ਪਹਿਲੋਂ ਮਰ ਜਾਣਗੇ, ਪਰ ਭਾਈ ਵੀਰ ਸਿੰਘ ਦਾ ਸਾਹਿਤ ਸਦਾ ਚਾਨਣ ਮੁਨਾਰਾ ਬਣਿਆ ਰਹੇਗਾ । ਅਸੀਂ ਨਿਮਰਤਾ ਪੂਰਬਕ ਐਸੇ ਆਲੋਚਕਾਂ ਅੱਗੇ ਬੇਨਤੀ ਕਰਾਂਗੇ ਕਿ ਓਹ ਇਸ ਪ੍ਰਕਾਰ ਦੀ ਘਟੀਆ ਆਲੋਚਨਾ ਨੂੰ ਖਤਮ ਕਰਨ ਤੇ ਸਾਡੇ ਪੰਜਾਬ ਦੇ ਨਵੇਂ ਪੁੰਗਰੇ ਬੂਟਿਆਂ ਨੂੰ ਪਰਵਾਨ ਚੜ੍ਹਨ ਦੇਣ, ਸਗੋਂ ਉਹਨਾਂ ਨੂੰ ਉਤਸ਼ਾਹ ਤੇ ਨਵੀਂਆਂ ਸੇਧਾਂ ਦੇ ਕੇ ਅਗੇ ਵਧਾਉਣ, ਉਹਨਾਂ ਦਾ ਲੱਕ ਤੋੜਨ ਦੀ ਕੋਸ਼ਸ਼ ਨਾ

ਕਰਨ। ਸਾਡਾ ਇਹ ਕਹਿਣ ਦਾ ਭਾਵੇ ਇਥੇ ਇਹ ਹੈ ਕਿ ਜਦ ਸਾਡੇ ਨਵੇਂ ਪੜ੍ਹੇ ਲਿਖੇ ਨੌਜਵਾਨ ਸਾਹਿਤ ਦੇ ਖੇਤਰ ਵਿਚ ਉਤਰਦੇ ਹਨ, ਤਦ ਉਹਨਾਂ ਨੂੰ ਆਪਣੇ ਆਗੂ ਪ੍ਰਸਿੱਧ ਮੰਨੇ ਪ੍ਰਮੰਨੇ ਸਾਹਿਤਕਾਰਾਂ ਦੀ ਆਲੋਚਨਾ, ਜੋ ਘਟੀਆ ਕਿਸਮ ਦੀ ਹੈ, ਜਾਂ ਖਾਲਸ ਅਪਮਾਨ ਜਨਕ ਗਾਲ੍ਹੀਆਂ ਦੀ ਸੂਰਤ ਵਿਚ ਹੈ, ਦੇਖਣ ਤੇ ਸੁਣਨ ਵਿਚ ਆਉਂਦੀ ਹੈ। ਤਦ ਉਹ ਇਹ ਸੋਚਣ ਲਗ ਜਾਂਦੇ ਹਨ, ਕਿ ਜਦ ਕੌਮ ਦੇ ਇਤਨੇ ਉੱਚ ਕੋਟੀ ਦੇ ਸਾਹਿਤਕਾਰਾਂ ਦੀ ਇਹ ਹਾਲਤ ਤੇ ਦੁਰਦਸ਼ਾ ਕੀਤੀ ਜਾਂਦੀ ਹੈ, ਫੇਰ ਅਸੀਂ ਕਿਸ ਦੇ ਪਾਣੀ ਹਾਰ ਹਾਂ, ਜਾਂ ਅਸੀਂ ਕਿਸ ਬਾਗ ਦੀ ਮੂਲੀ ਹਾਂ, ਜੋ ਅੱਗੇ ਵਧ ਸਕਾਂਗੇ। ਸਾਡਾ ਵਿਚਾਰ ਹੈ ਕਿ ਭਾਈ ਵੀਰ ਸਿੰਘ ਦੇ ਆਲੋਚਕਾਂ ਨੂੰ ਚਾਹੀਦਾ ਹੈ ਕਿ ਉਹ ਉਸ ਸਮੇਂ ਦੀ ਹਾਲਤ ਉੱਪਰ ਡੂੰਘੀ ਝਾਤ ਮਾਰਨ, ਤਦ ਉਹਨਾਂ ਦੇ ਸਾਰੇ ਗਿਲੇ ਤੇ ਸ਼ਕਾਇਤਾਂ ਦੂਰ ਹੋ ਜਾਣਗੀਆਂ। ਉਦਾਹਰਨ ਵਜੋਂ ਭਾਈ ਵੀਰ ਸਿੰਘ ਜੀ ਦੇ ਨਾਵਲਾਂ ਦਾ ਜੇ ਅਸੀਂ ਵਿਸ਼ਲੇਸ਼ਣ ਕਰ ਕੇ ਦੇਖੀਏ, ਤਦ ਪਤਾ ਚਲਦਾ ਹੈ ਕਿ ਇਹ ਨਾਵਲ ਉਸ ਸਮੇਂ ਦੀਆਂ ਲੋੜਾਂ ਨੂੰ ਮੁਖ ਰਖ ਕੇ ਲਿਖੇ ਗਏ ਹਨ, ਤੇ ਉਸ ਸਮੇਂ ਦੇ ਉਪਨਿਆਸ ਸਾਹਿਤ ਅਤੇ ਅਫਸਨਿਆ ਦਾ ਅਸਰ, ਵੀ ਸਾਡੇ ਮਹਾਨ ਸਾਹਿਤਕਾਰ ਭਾਈ ਵੀਰ ਸਿੰਘ ਉੱਪਰ ਸੀ। ਹਿੰਦੀ ਦੇ ਖੇਤਰ ਵਿਖ ਦੇਵਕੀ ਨੰਦਨ ਤੇ ਕੁਝ ਹੋਰ ਨਾਵਲਕਾਰਾਂ ਦੇ ਨਾਵਲ ਚੰਦ੍ਰ ਕਾਂਤਾ, ਭੂਤ ਨਾਥ ਆਦਿ ਲੋਕਾਂ ਦੇ ਮਨੋਰੰਜਨ ਦਾ ਸਾਧਨ ਬਣ ਚੁਕੇ ਸਨ। ਇਨ੍ਹਾਂ ਜਾਸੂਸੀ ਨਾਵਲਾਂ ਵਿਚ ਪਾਠਕਾਂ ਦੀ ਬਹੁਤ ਰੁਚੀ ਵਧੀ ਹੋਈ ਸੀ। ਇਸ ਤੱਥ ਦਾ ਅਹਿਸਾਸ ਪੜ੍ਹੇ ਲਿਖੇ ਤਬਕੇ ਵਿਚ ਸੀ। ਇਨ੍ਹਾਂ ਦਿਨਾਂ ਵਿਚ ਉਰਦੂ ਦੇ ਮਹਾਨ ਲੇਖਕ ਡਾਕਟਰ ਨਜ਼ੀਰ ਅਹਿਮਦ ਉਰਦੂ ਸਾਹਿਤ ਦੇ ਖੇਤਰ ਵਿਚ ਉਤਰਦੇ ਹਨ। ਮੁਸਲਮਾਨਾਂ ਦੀ ਵਿਗੜੀ ਹੋਈ ਹਾਲਤ ਨੂੰ ਦੇਖ ਕੇ ਉਹ ਆਪਣੀ ਕੌਮ ਦੇ ਢਿੱਲੇ ਤੇ ਪਰੇਸ਼ਾਨ ਸ਼ੀਰਾਜ਼ੇ ਨੂੰ ਮੁੜ ਮਜ਼ਬੂਤ ਬਣਾਉਣ ਦਾ ਪੱਕਾ ਇਰਾਦਾ ਕਰਦੇ ਹਨ, ਜਿਸ ਦੇ ਫਲ ਸਰੂਪ ਉਨ੍ਹਾਂ ਦੇ ਅਫਸਾਨੇ ਰਚੇ ਜਾਂਦੇ ਹਨ, ਜਿਨ੍ਹਾਂ ਵਿਚ ਕਾਬਲ ਸਾਹਿਤਕਾਰ ਨੇ ਕਦਮ ਕਦਮ ਉੱਪਰ ਕੁਰਾਨ ਮਜੀਦ ਦੀਆਂ ਆਇਤਾਂ ਦਾ ਸਹਾਰਾ ਲਿਆ ਹੈ ਤੇ ਕੌਮ ਨੂੰ ਗ਼ਫ਼ਲਤਾ ਦੀ ਨੀਂਦ ਤੋਂ ਜਗਾਇਆ। ਭਾਈ ਵੀਰ ਸਿੰਘ ਦੇ ਨਾਵਲ ਵੀ ਇਸੇ ਪ੍ਰਕਾਰ ਦੇ ਹਨ, ਕਿਉਂਕਿ ਉਸ ਵੇਲੇ ਸਿਖਾਂ ਦੀ ਅਣਖ ਸੌਂ ਚੁਕੀ ਸੀ ਤੇ ਭਾਈ ਸਾਹਿਬ ਨੂੰ ਗੁਰਮਤ ਦਾ ਸਹਾਰਾ ਲੈਣਾ ਪਿਆ। ਇਹਨਾਂ ਦਿਨਾਂ ਵਿਚ ਪ੍ਰੋਫੈਸਰ ਮੁਹੰਮਦ ਹੁਸੈਨ ਆਜ਼ਾਦ ਨੇ ਉਰਦੂ ਬੋਲੀ ਅਤੇ ਉਰਦੂ ਸਾਹਿਤ ਉਪਰ ਆਪਣੀ ਬੁਨਿਆਦੀ ਪੁਸਤਕ ਆਬੇਹਯਾਤ ਲਿਖੀ ਜਿਸ ਤੋਂ ਪ੍ਰਭਾਵਤ ਹੋ ਕੇ ਬਾਵਾ ਬੁਧ ਸਿੰਘ ਨੇ ਪੰਜਾਬੀ ਬੋਲੀ ਅਤੇ ਪੰਜਾਬੀ ਸਾਹਿਤ ਉੱਪਰ ਬੰਬੀਹਾ ਬੋਲ, ਕੋਇਲਕੂ ਅਤੇ ਹੰਸਚੋਗ ਆਦਿ ਪੁਸਤਕਾਂ ਲਿਖੀਆਂ। ਵਾਸਤਵ ਵਿਚ ਇਹ ਸਾਰੇ ਕਾਰਜ ਨਿੰਦਾ ਯੋਗ ਨਹੀਂ ਹਨ, ਸਗੋਂ ਸ਼ਲਾਘਾ ਯੋਗ ਹਨ।

**ਸਾਡੀ ਨਜ਼ਰ ਵਿਚ ਭਾਈ ਵੀਰ ਸਿੰਘ ਤੇ ਉਹਨਾਂ ਦਾ ਸਾਹਿਤ** :— ਪੰਜਾਬੀ ਸਾਹਿਤ ਦੇ ਇਤਿਹਾਸ ਤੋਂ ਪਤਾ ਚਲਦਾ ਹੈ ਕਿ ਪਹਿਲੇ ਪੰਜ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ, ਸ੍ਰੀ ਗੁਰੂ ਅੰਗਦ ਦੇਵ, ਸ੍ਰੀ ਗੁਰੂ ਅਮਰਦਾਸ, ਸ੍ਰੀ ਗੁਰੂ ਰਾਮਦਾਸ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਆਪਣੇ ਜੀਵਨ ਤਜਰਬੇ ਦੇ ਆਧਾਰ ਉੱਪਰ ਸਾਹਿਤ ਰਚਨਾ ਕੀਤੀ। ਨੌਵੇਂ ਗੁਰੂ ਤੇਗ ਬਹਾਦੁਰ ਨੇ ਵੀ ਸਾਹਿਤ ਰਚਿਆ। ਇਨ੍ਹਾਂ ਛੇ ਗੁਰੂਆਂ ਦਾ ਸਾਹਿਤ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬੀਰ-ਰਸੀ ਤੇ ਧਾਰਮਿਕ ਵਿਚਾਰ–ਧਾਰਾ ਉਪਰ ਆਧਾਰਤ ਸਾਹਿਤ ਦਸਮ ਗ੍ਰੰਥ ਵਿਚ ਮਿਲਦਾ ਹੈ। ਇਹ ਸਾਰਾ ਸਾਹਿੱਤ ਗੁਰਮੁਖੀ ਅਖਰਾਂ ਵਿਚ ਲਿਖਿਆ ਗਿਆ। ਬੁਨਿਆਦੀ ਤੌਰ ਤੇ ਪੰਜਾਬੀ ਬੋਲੀ ਨੂੰ ਪ੍ਰਾਥਮਿਕਤਾ ਦਿਤੀ ਗਈ। ਸਾਧੂ ਭਾਸ਼ਾ ਪ੍ਰਭਾਵਤ ਮਿੱਸੀ ਪੰਜਾਬੀ, ਖੜ੍ਹੀ ਬੋਲੀ ਅਤੇ ਬ੍ਰਿਜਭਾਸ਼ਾ ਨੂੰ

ਵੀ ਵਿਚਾਰ ਪ੍ਰਗਟਾ ਦਾ ਮਾਧਿਅਮ ਬਣਾਇਆ ਗਿਆ । ਲੋੜ ਅਨੁਸਾਰ ਫਾਰਸੀ ਅਰਬੀ ਸ਼ਬਦਾਵਲੀ ਨੂੰ ਵੀ ਯੋਗ ਸਥਾਨ ਬਖਸ਼ਿਆ । ਸੋ ਸਿੱਟਾ ਇਹ ਨਿਕਲਿਆ ਕਿ ਗੁਰੂ ਸਾਹਿਬਾਨ ਨੇ ਮਾਤ ਬੋਲੀ ਨੂੰ ਬੁਨਿਆਦੀ ਤੌਰ ਤੇ ਆਪਣੇ ਵਿਚਾਰ ਤੇ ਭਾਵ ਪ੍ਰਗਟਾਉਣ ਦਾ ਮਾਧਿਅਮ ਬਣਾ ਕੇ, ਪੰਜਾਬੀ ਬੋਲੀ ਤੇ ਸਾਹਿਤ ਨੂੰ ਭਾਗ ਲਾਏ । ਜਿਥੇ ਗੁਰੂ ਸਾਹਿਬਾਨ ਜ਼ਾਤ-ਪਾਤ ਦੀਆਂ ਕੈਦਾਂ ਤੋਂ ਸੁਤੰਤਰ ਸਨ, ਉਥੇ ਬੋਲੀ ਦੇ ਪਖੋਂ ਵੀ ਵਿਸ਼ਾਲ ਹਿਰਦੇ ਵਾਲੇ ਸਨ । ਜਿਉਂ ਜਿਉਂ ਸਿੱਖੀ ਪ੍ਰਚਾਰ ਪੰਜਾਬ ਦੇਸ਼ ਤੋਂ ਬਾਹਰ ਵਧਦਾ ਗਿਆ, ਤਿਵੇਂ ਤਿਵੇਂ ਪੰਜਾਬੀ ਬੋਲੀ ਦੇ ਪਿੰਡੇ ਉਪਰ ਦੂਜੀਆਂ ਭਾਸ਼ਾਵਾਂ ਦਾ ਹਲਕਾ ਰੰਗ ਚੜ੍ਹਦਾ ਗਿਆ । ਸੁਖਮਨੀ ਸਾਹਿਬ ਦੀ ਬੋਲੀ ਠੇਠ ਪੰਜਾਬੀ ਨਾ ਹੋ ਕੇ ਹਿੰਦਵੀ ਦੇ ਰੰਗ ਵਿਚ ਰੰਗੀ ਹੋਈ ਹੈ । ਨੌਵੇਂ ਗੁਰੂ ਜੀ ਦੀ ਬੋਲੀ ਤੇ ਖੜ੍ਹੀ ਬੋਲੀ ਹਿੰਦੀ ਦੇ ਰੂਪ ਵਿਚ ਦਿਖਾਈ ਦਿੰਦੀ ਹੈ । ਦਸਮ ਪਾਤਸ਼ਾਹ ਨੇ ਕੇਵਲ ਇਕ ਸ਼ਬਦ ਤੇ "ਵਾਰ ਸ੍ਰੀ ਭਗਉਤੀ ਜੀ ਕੀ" ਪੰਜਾਬੀ ਵਿਚ ਰਚੇ ਹਨ; ਬਾਕੀ ਸਾਹਿਤ, ਬ੍ਰਿਜ ਭਾਸ਼ਾ ਦੇ ਪੁਸ਼ਾਕੇ ਵਿਚ ਪੇਸ਼ ਕੀਤਾ ਗਿਆ ਹੈ । ਆਪ ਜੀ ਦੇ ਪਿਛੋਂ ਬਹੁਤ ਸਾਰੇ ਸਿੱਖ ਕਵੀਆਂ ਨੇ ਆਪਣੇ ਵਿਚਾਰ ਪ੍ਰਗਟਾ ਦਾ ਮਾਧਿਅਮ ਬ੍ਰਿਜ ਭਾਸ਼ਾ ਨੂੰ ਬਣਾ ਲਿਆ, ਕਿਉਂਕਿ ਇਸ ਵੇਲੇ ਪੰਜਾਬ ਤੋਂ ਲੈ ਕੇ ਬੰਗਾਲ ਤਕ, ਉੱਤਰੀ ਭਾਰਤ ਵਿਚ ਬ੍ਰਿਜ-ਭਾਸ਼ਾ ਸਾਹਿਤ ਦੇ ਖੇਤ੍ਰ ਉਪਰ ਛਾਈ ਹੋਈ ਸੀ ।

ਸ਼ੁਰੂ ਸ਼ੁਰੂ ਵਿਚ ਮੁਸਲਮਾਨ ਸੂਫੀਆਂ; ਕਿੱਸਾਕਾਰਾਂ ਤੇ ਹੋਰ ਸਾਹਿਤਕਾਰਾਂ ਨੇ ਪੰਜਾਬੀ ਨੂੰ ਹੀ ਆਪਣੇ ਜਜ਼ਬੇ ਪ੍ਰਗਟਾਉਣ ਦਾ ਵਸੀਲਾ ਬਣਾਇਆ, ਪਰ ਅਗੇ ਚਲ ਕੇ ਅੰਗਰੇਜ਼ਾਂ ਦੇ ਸਮੇਂ ਉਤਰੀ ਭਾਰਤ ਵਿਚੋਂ ਚਲੀ ਲਹਿਰ ਅਨੁਸਾਰ ਉਰਦੂ ਨੂੰ ਪ੍ਰਾਥਮਿਕਤਾ ਦੇਣੀ ਸ਼ੁਰੂ ਕਰ ਦਿੱਤੀ । ਅੰਗਰੇਜ਼ੀ ਸਰਕਾਰ ਨੇ ਪ੍ਰਾਇਮਰੀ ਤਕ ਉਰਦੂ ਨੂੰ ਲਾਜ਼ਮੀ ਕਰਾਰ ਦੇ ਦਿੱਤਾ । ਇਸ ਤਰ੍ਹਾਂ ਭਾਈ ਵੀਰ ਸਿੰਘ ਦੇ ਕਾਰਜ ਖੇਤਰ ਵਿਚ ਉਤਰਨ ਤੋਂ ਪਹਿਲੋਂ ਪੰਜਾਬੀ ਨੂੰ ਸਾਹਿਤਕ ਖੇਤ੍ਰ ਤੋਂ ਬਾਹਰ ਕਰ ਦਿੱਤਾ ਗਿਆ ਸੀ । ਭਾਈ ਸਾਹਿਬ ਨੇ ਇਸ ਘਾਟ ਨੂੰ ਮਹਿਸੂਸ ਕੀਤਾ ਤੇ ਆਪਣੀ ਮਾਤ-ਬੋਲੀ ਨੂੰ ਗੁਰੂ ਸਾਹਿਬਾਨ ਦੀਆਂ ਪਾਈਆਂ ਲੀਹਾਂ ਉਪਰ ਟੁਰਦਿਆਂ, ਫਰਸ਼ੋਂ ਚੁਕ ਕੇ ਅਰਸ਼ਾਂ ਉਪਰ ਜਾ ਬਿਠਾਇਆ । ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਜ ਦੇ ਮਹਾਨ ਆਲੋਚਕਾਂ ਨੇ ਜੋ ਪੰਜਾਬੀ ਭਾਸ਼ਾ ਆਲੋਚਨਾਂ ਲਈ ਵਰਤਣੀ ਸ਼ੁਰੂ ਕੀਤੀ ਹੋਈ, ਹੈ ਉਹ ਉਹਨਾਂ ਦੀਆਂ ਨਜ਼ਰਾਂ ਵਿਚ ਭਾਵੇਂ ਪੰਜਾਬੀ ਹੋਵੇ, ਪਰ ਪੰਜਾਬ ਦੇ ਆਮ ਲੋਕਾਂ ਦੀ ਸੂਝ ਬੂਝ ਤੋਂ ਉੱਪਰ ਹੈ । ਸੰਸਕ੍ਰਿਤ ਸਾਡੀ ਮਾਨ ਯੋਗ ਸਹਿਤਕ ਭਾਸ਼ਾ ਹੈ, ਪਰ ਜਾਣ ਬੁਝ ਕੇ ਪੰਜਾਬੀ ਦੇ ਸਰਲ ਤੇ ਸਾਦੇ ਸ਼ਬਦਾਂ ਨੂੰ ਤਰਕ ਕਰ ਕੇ ਉਹਨਾਂ ਦੀ ਜਗ੍ਹਾ ਕਠਿਨ ਅਤੇ ਮੁਸ਼ਕਲ ਸੰਸਕ੍ਰਿਤ ਦੇ ਸ਼ਬਦ ਇਸਤੇਮਾਲ ਕਰਨਾ, ਵਾਸਤਵ ਵਿਚ ਮਾਂ-ਬੋਲੀ ਪੰਜਾਬੀ ਨਾਲ ਅਤਿਆਚਾਰ ਹੈ । ਅਸੀਂ ਹੋਰ ਵਿਦਵਾਨਾਂ ਬਾਰੇ ਤਾਂ ਨਹੀਂ ਕਹਿ ਸਕਦੇ, ਪਰ ਆਪਣੇ ਬਾਰੇ ਤੇ ਅਸੀਂ ਜਾਣਦੇ ਹਾਂ ਕਿ ਇਸ ਸੰਸਕ੍ਰਿਤ ਪ੍ਰਭਾਵਿਤ ਪੰਜਾਬੀ ਵਿਚ ਲਿਖੀ ਤੇ ਬੋਲੀ ਜਾਣ ਵਾਲੀ ਵਿਚਾਰਧਾਰਾ ਨੂੰ ਅਸੀਂ ਨਹੀਂ ਸਮਝ ਸਕੇ, ਹਮੇਸ਼ਾਂ ਖਾਲੀ ਰਹਿਣਾ ਪੈਂਦਾ ਹੈ । ਭਾਈ ਵੀਰ ਸਿੰਘ ਨੇ ਸਾਨੂੰ ਪੰਜਾਬੀ ਬੋਲੀ ਬਾਰੇ ਵੀ ਇਕ ਸੇਧ ਦਿਤੀ ਜਿਸ ਨੂੰ ਅਪਣਾਉਣਾ ਸਾਡਾ ਫਰਜ਼ ਹੈ । ਸੋ ਪੰਜਾਬੀ ਨੂੰ, ਇਸ ਯੁਗ ਵਿਚ ਸੁਰਜੀਤ ਕਰਨ ਦਾ ਸਿਹਰਾ ਭਾਈ ਸਾਹਿਬ ਦੇ ਸਿਰ ਹੀ ਹੀ ਬੰਨ੍ਹਿਆ ਜਾ ਸਕਦਾ ਹੈ । ਆਪ ਜੀ ਨੇ ਪੰਜਾਬੀ ਵਿਚ ਕੇਵਲ ਪਦ-ਰਚਨਾ ਹੀ ਨਹੀਂ ਕੀਤੀ, ਸਗੋਂ ਗਦ-ਰਚਨਾ ਦਾ ਵੀ ਠੁਕ ਬੰਨ੍ਹਿਆ ਤੇ ਪੰਜਾਬੀ ਨਸਰ ਦੇ ਗੁਲਜ਼ਾਰ ਖਿੜਾ ਦਿਤੇ । ਫਲ ਸਰੂਪ ਪੰਜਾਬੀ ਸਾਹਿੱਤਕਾਰਾਂ ਨੇ ਉਹਨਾਂ ਦੀ ਪੈਰਵੀ ਕੀਤੀ ਤੇ ਅਜ ਪੰਜਾਬੀ ਬੋਲੀ, ਸਾਹਿਤ ਪਖੋਂ ਦੁਨੀਆਂ ਦੀਆਂ ਪ੍ਰਸਿਧ ਬੋਲੀਆਂ ਦੀ ਕਤਾਰ ਵਿਚ ਖੜੀ ਹੋਣ ਦੇ ਯੋਗ ਹੋ ਗਈ ਹੈ ।

**ਭਾਈ ਸਾਹਿਬ ਦੀ ਸੰਖੇਪ ਜੀਵਨੀ :**—ਅਠਾਰ੍ਹਵੀਂ ਸਦੀ ਦਾ ਸ਼ੁਰੂ ਦਾ ਸਮਾਂ ਸੀ, ਜਦ ਮੁਲਤਾਨ ਦੇ ਚੁਘ ਖਾਨਦਾਨ ਦੇ ਪ੍ਰਸਿੱਧ ਦੀਵਾਨ ਕੌੜਾ ਮਲ, ਸ਼ੇਰ ਕੋਟ ਤੋਂ ਲਹਿੰਦੇ ਵਲ ਇਕ ਛੋਟੇ ਜਿਹੇ ਪਿੰਡ ਵਿਚ ਚੌਧਰੀ ਵੱਲੂ ਮਲ ਦੇ ਘਰ ਪੈਦਾ ਹੋਏ। ਪੰਜਾਬ ਦੇ ਇਤਿਹਾਸ ਵਿਚ ਦੀਵਾਨ ਕੌੜਾ ਮਲ ਦਾ ਨਾਂ ਬੜੇ ਪਿਆਰ ਨਾਲ ਯਾਦ ਕੀਤਾ ਜਾਂਦਾ ਹੈ। ਇਹਨਾਂ ਦੇ ਪੰਥਕ-ਪ੍ਰੇਮ ਦੇ ਸਦਕੇ ਇਹਨਾਂ ਨੂੰ ਕੌੜਾ ਮੱਲ ਦੀ ਥਾਂ ਦੀਵਾਨ "ਮਿੱਠਾ ਮੱਲ" ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਆਪ ਆਪਣੀ ਕਾਬਲੀਅਤ, ਲਿਆਕਤ, ਦੂਰ-ਅੰਦੇਸ਼ੀ, ਨਿਆਇ-ਸ਼ੀਲਤਾ, ਮੁਆਮਲਾ-ਫਹਿਮੀ ਤੇ ਸੂਰਬੀਰਤਾ ਤੇ ਬਹਾਦਰੀ ਕਾਰਨ ਮੁਗਲ ਸਲਤਨਤ ਵਿਚ ਖਾਸ ਮਾਨ ਤੇ ਇੱਜ਼ਤ ਪ੍ਰਾਪਤ ਕਰ ਚੁਕੇ ਸਨ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਪਿਤਾ ਦਾ ਸ਼ੁਭ ਨਾਮ ਡਾਕਟਰ ਚਰਨ ਸਿੰਘ ਸੀ, ਜੋ ਸਿੰਘ ਸਭਾ ਲਹਿਰ ਦੇ ਸਰਗਰਮ ਕਾਰਕੁਨ ਤੇ ਤੀਬਰ ਲਗਨ ਵਾਲੇ ਪੰਥਕ ਸੇਵਕ ਸਨ। ਡਾ: ਚਰਨ ਸਿੰਘ ਜੀ ਦੇ ਘਰ ਚਾਰ ਸਪੁਤ੍ਰ ਤੇ ਦੋ ਸਪੁਤ੍ਰੀਆਂ ਪੈਦਾ ਹੋਈਆਂ : ਭਾਈ ਵੀਰ ਸਿੰਘ ਭਾਈ ਜੈ ਰਾਜ ਸਿੰਘ, ਭਾਈ ਲਖਬੀਰ ਸਿੰਘ, ਡਾ: ਬਲਬੀਰ ਸਿੰਘ, ਬੀਬੀ ਮਥਰਾ ਦੇਵੀ ਤੇ ਬੀਬੀ ਮੰਤੋ। ਭਾਈ ਵੀਰ ਸਿੰਘ ਸਭ ਤੋਂ ਵਡੇ ਸਨ ਤੇ ਆਪ ਜੀ ਦੀ ਪੈਦਾਇਸ਼ ਵੀਰਵਾਰ ਵਾਲੇ ਦਿਨ, ਅੰਮ੍ਰਿਤਸਰ ਦਸੰਬਰ ੫, ੧੮੭੨ ਵਿਚ ਕਟੜਾ ਗਰਬਾ ਸਿੰਘ ਵਿਚ ਹੋਈ। ਆਪ ਨੇ ਜਦ ਤੋਂ ਹੋਸ਼ ਸੰਭਾਲੀ, ਉਸ ਵੇਲੇ ਤੋਂ ਲੈ ਕੇ, ਆਖਰੀ ਸਵਾਸਾਂ ਤਕ, ਜਦ ਤਕ ਸਰੀਰ ਨੇ ਸਾਥ ਦਿੱਤਾ ਸਾਹਿਤਕ ਸੇਵਾ ਕਰਦੇ ਰਹੇ। ਅੰਤ ਜੂਨ ੧੦, ੧੯੫੭ ਸੋਮਵਾਰ ਦੀ ਸ਼ਾਮ ਨੂੰ ਚਾਰ ਵਜ ਕੇ 25 ਮਿੰਟ ਉਪਰ ਦੇਹ ਨੂੰ ਛੱਡ ਗੁਰਧਾਮ ਵਿਚ ਜਾ ਵੱਸੇ।

**ਭਾਈ ਸਾਹਿਬ ਦੀ ਪਰਵਰਿਸ਼ ਜਿਸ ਮਾਹੌਲ ਵਿਚ ਹੋਈ:**—ਭਾਈ ਸਾਹਿਬ ਦੀ ਪਰਵਰਿਸ਼ ਬਚਪਨ ਤੋਂ ਹੀ ਧਾਰਮਕ ਮਾਹੌਲ ਵਿਚ ਹੋਈ, ਜੋ ਵਿਦਵਤਾ ਭਰਪੂਰ ਸੀ। ਬਾਬਾ ਕਾਹਨ ਸਿੰਘ ਜੀ ਦੀਆਂ ਨਾਮ ਰਸ ਰਤੀਆਂ ਲੋਰੀਆਂ ਤੇ ਵਿਦਵਤਾ ਦੇ ਪੁੰਜ ਪਿਤਾ ਦਾ ਪਿਆਰ-ਭਰਪੂਰ ਹੱਥ ਆਪ ਦੇ ਮੁੱਢਲੇ ਜੀਵਨ ਦੇ ਆਗੂ ਤੇ ਪ੍ਰੇਰਨਾ-ਸਰੋਤ ਸਨ। ਬ੍ਰਿਧ ਗਿਆਨੀ ਹਜ਼ਾਰਾ ਸਿੰਘ ਜੀ ਦਾ ਪਿਆਰ ਭਰਿਆ ਹੱਥ (ਦਸਤੇ-ਸ਼ਫਕਤ) ਉਹਨਾਂ ਦੀ ਪਿੱਠ ਉਪਰ ਸੀ। ਗਿਆਨੀ ਜੀ ਆਪ ਦੇ ਹੋਣਹਾਰ ਦੋਹਤੇ ਨਾਲ ਖਾਸ ਲਗਾ ਤੇ ਪਿਆਰ ਰਖਦੇ ਸਨ। ਆਪਣੇ ਬਚਪਨ ਦੇ ਬਹੁਤ ਸਾਰੇ ਦਿਨ ਭਾਈ ਸਾਹਿਬ ਨੇ ਆਪਣੇ ਨਾਨਾ ਜੀ ਦੀ ਸੰਗਤ ਵਿਚ ਗੁਜ਼ਾਰੇ, ਤੇ ਸੁਭਾਵਕ ਤੌਰ ਤੇ ਉਹਨਾਂ ਪਾਸੋਂ ਬਹੁਤ ਕੁਝ ਅਮਲੀ ਜੀਵਨ ਪੱਖੋਂ ਸਿਖਿਆ। ਭਾਈ ਸਾਹਿਬ ਦਾ ਸਿੱਖੀ ਜੀਵਨ, ਸਾਹਿਤਕ ਰੁਚੀਆਂ ਤੇ ਅਮਲੀ ਜੀਵਨ ਦੀ ਤ੍ਰਬੀਅਤ ਨਾਨਾ ਜੀ ਦੀ ਦੇਖ ਰੇਖ ਵਿਚ ਹੋਈ। ਆਪ ਨੇ ਇਸੇ ਛੋਟੀ ਉਮਰ ਵਿਚ ਵਿਦਿਅਕ ਲਾਭ ਵੀ ਨਾਨਾ ਜੀ ਦੀ ਦੇਖ-ਭਾਲ ਵਿਚ ਹਾਸਲ ਕੀਤਾ। ਭਾਈ ਸਾਹਿਬ ਮੁੱਢ ਤੋਂ ਹੀ ਅਮਲੀ ਜੀਵਨ ਦੇ ਕਾਇਲ ਸਨ। ਇਸ ਗੁਰਮਤ ਵਿਚਾਰ ਵਾਲੇ ਮਾਹੌਲ ਵਿਚ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਦਾ ਆਪ ਉਪਰ ਡੂੰਘਾ ਤੇ ਪੱਕਾ ਰੰਗ ਚੜ੍ਹ ਗਿਆ। ਇਹ ਅਸੀਂ ਜਾਣਦੇ ਹਾਂ ਕਿ ਗੁਰੂਆਂ ਦੀ ਜੀਵਨੀ ਅਤੇ ਗੁਰਬਾਣੀ ਇਕ ਰੂਪ ਹਨ। ਉਹਨਾਂ ਦੀ ਕਹਿਣੀ, ਕਥਨੀ ਅਤੇ ਰਹਿਣੀ ਵਿਚ ਇਕਸੁਰਤਾ ਸੀ। ਸੋ ਕੁਦਰਤੀ ਤੌਰ ਤੇ ਭਾਈ ਸਾਹਿਬ ਦਾ ਜੀਵਨ ਵੀ ਉਹਨਾਂ ਦੀ ਰਚਨਾ ਉਪਰ ਆਧਾਰਤ ਜੀਵਨ ਹੈ। ਉਹਨਾਂ ਦੀਆਂ ਰਚਨਾਵਾਂ ਧਾਰਮਿਕ, ਪਵਿੱਤ੍ਰ ਸੇਵਾ ਤੇ ਪ੍ਰੇਮ ਭਾਵ ਨਾਲ ਭਰਪੂਰ ਸੰਜੀਦਗੀ ਤੇ ਸੰਜਮ ਨਾਲ ਨਕੋ-ਨਕ ਹਨ। ਠੀਕ ਇਹਨਾਂ ਰਚਨਾਵਾਂ ਅਨੁਸਾਰ ਉਹਨਾਂ ਦਾ ਜੀਵਨ ਸੰਜਮ ਭਰਪੂਰ ਹੈ। ਆਪ ਜੀ ਦੀ ਰਹਿਣੀ ਬਹਿਣੀ ਅਤੇ ਕਥਨੀ ਇਕ ਪੂਰੇ ਗੁਰੂ ਸਿੱਖ ਦੀ ਸੀ। ਇਹੋ ਕਾਰਨ ਹੈ ਕਿ ਉਹਨਾਂ ਦੀ ਸ਼ਖਸੀਅਤ ਪੰਥ ਵਿਚ ਆਦਰ, ਸਤਿਕਾਰ ਤੇ ਮਾਣ ਪ੍ਰਾਪਤ ਕਰਦੀ ਰਹੀ। ਗੁਰਮਤ ਵਿਚਾਰਧਾਰਾ ਦੇ ਗੂੜ੍ਹੇ ਰੰਗ ਵਿਚ ਰੰਗੇ, ਇਲਾਹੀ ਮਸਤੀ ਨਾਲ ਭਰਪੂਰ, ਕੁਦਰਤ ਦੇ ਸ਼ੈਦਾਈ ਮਹਾਨ

ਕਵੀ ਭਾਈ ਵੀਰ ਸਿੰਘ ਨੁਮਾਇਸ਼ੀ ਤੇ ਦਿਖਾਵੇ ਦੀ ਜ਼ਿੰਦਗੀ ਤੋਂ ਬਹੁਤ ਦੂਰ ਰਹਿਣਾ ਪਸੰਦ ਕਰਦੇ ਸਨ। ਲੋਕ ਨਿੰਦਿਆ ਤੇ ਬੇਕਾਰ ਅਤੇ ਫਜ਼ੂਲ ਕੰਮਾਂ ਤੋਂ ਦੂਰ ਹੋ ਕੇ, ਸ਼ਾਂਤ ਵਾਤਾਵਰਣ ਵਿਚ ਰਹਿ ਕੇ, ਠੋਸ, ਨਿਗਰ ਨਵੀਂ ਨਰੋਈ ਸਾਹਿਤਕ ਉਸਾਰੀ ਦੇ ਕੰਮਾਂ ਵਿਚ ਰੁਝੇ ਰਹਿੰਦੇ ਸਨ। ਸਾਰਾ ਜੀਵਨ ਆਪ ਨੇ ਮਾਤ-ਬੋਲੀ ਅਤੇ ਸਾਹਿਤ ਲਈ ਵਕਫ਼ ਕਰ ਛੱਡਿਆ। ਜਿਥੇ ਆਪ ਇਤਨੇ ਉੱਚ-ਕੋਟੀ ਦੇ ਸਾਹਿਤਕਾਰ ਸਨ, ਉਥੇ ਇਕ ਸੁਲਝੇ ਅਤੇ ਨੇਕ ਇਨਸਾਨ ਦੇ ਨਾਤੇ, ਆਪਣੇ ਆਏ ਗਏ ਮੇਲੀਆਂ, ਸਾਥੀਆਂ, ਦੋਸਤਾਂ ਤੇ ਰਿਸ਼ਤੇਦਾਰਾਂ ਦਾ ਆਦਰ ਤੇ ਮਾਣ ਬੜੇ ਹਿਤ ਤੇ ਪਿਆਰ ਨਾਲ ਗੁਲਾਬ ਵਾਂਗ ਖਿੜੇ ਮੱਥੇ ਕਰਦੇ ਸਨ। ਆਪ ਜੀ ਦੇ ਸੰਪਰਕ ਵਿਚ ਆਉਣ ਵਾਲੇ, ਉਹਨਾਂ ਦੇ ਅਮਲੀ ਜੀਵਨ ਤੋਂ ਪ੍ਰਭਾਵਿਤ ਹੋ ਕੇ, ਗੁਰੂ ਨਾਨਕ ਦੇ ਪਿਆਰ ਅਤੇ ਇਲਾਹੀ ਮਸਤੀ ਦਾ ਰੰਗ ਮਾਨਣ ਲਗ ਜਾਂਦੇ ਸਨ, ਅਤੇ ਗੁਰਮਤ ਦੇ ਕਾਇਲ ਹੋ ਕੇ ਗੁਰੂ ਨਾਨਕ ਨੂੰ ਆਪਾ ਸਮਰਪਤ ਕਰ ਦਿੰਦੇ ਸਨ। ਪੰਜਾਬ ਦੇ ਪੰਜ ਦਰਿਆ ਸਦਾ ਤੋਂ ਨਿਰੰਤਰ ਟੁਰਦੇ ਚਲੇ ਆ ਰਹੇ ਹਨ। ਇਹਨਾਂ ਦਰਿਆਵਾਂ ਦੇ ਕੰਢਿਆਂ ਤੇ ਬੈਠ ਕੇ ਰਿਸ਼ੀਆਂ ਨੇ ਰਿਗਵੇਦ ਦੀ ਰਚਨਾ ਕੀਤੀ ਤੇ ਸਦਾ ਇਹ ਪੰਜ ਪਾਣੀ ਪੰਜਾਬ ਉਪਰ ਅਸਰ ਕਰਦੇ ਰਹੇ। ਭਾਈ ਵੀਰ ਸਿੰਘ ਦੇ ਜੀਵਨ-ਵਹਾ ਅਤੇ ਸਾਹਿਤਕ ਪ੍ਰਵਾਹ ਨੂੰ ਮੁਖ ਰਖ ਕੇ ਜੇ ਅਸੀਂ ਉਹਨਾਂ ਨੂੰ ਪੰਜਾਬ ਦਾ ਛੀਵਾਂ ਦਰਿਆ ਕਹੀਏ, ਤਦ ਮੁਨਾਸਬ ਤੇ ਠੀਕ ਹੀ ਹੈ।

**ਭਾਈ ਵੀਰ ਸਿੰਘ ਦੇ ਸਮੇਂ ਪੰਜਾਬੀ ਬੋਲੀ ਦੀ ਹਾਲਤ:**—ਭਾਈ ਸਾਹਿਬ ਨੇ ਅੰਗਰੇਜ਼ ਸ਼ਾਸਨ ਸਮੇਂ ਹੋਸ਼ ਸੰਭਾਲੀ। ਅੰਗਰੇਜ਼ਾਂ ਨੇ ਸਦਾ ਲਈ ਆਪਣੇ ਰਾਜ ਨੂੰ ਕਾਇਮ ਰਖਣ ਲਈ ਅੰਗਰੇਜ਼ੀ ਨੂੰ ਲਾਜ਼ਮੀ ਮਜ਼ਮੂਨ ਬਣਾ ਦਿੱਤਾ। ਉਰਦੂ ਜ਼ਬਾਨ ਨੂੰ ਪ੍ਰਾਇਮਰੀ ਤਕ ਪੜ੍ਹਨ ਲਈ ਜ਼ਰੂਰੀ ਕਰਾਰ ਦਿੱਤਾ। ਹਾਲੀ ਅਤੇ ਆਜ਼ਾਦ ਦੀਆਂ ਕੋਸ਼ਸ਼ਾਂ ਨਾਲ ਪੰਜਾਬ ਵਿਚ ਉਰਦੂ ਦੀ ਤਰੱਕੀ ਲਈ ਅੰਜਮਨਾਂ ਵਜੂਦ ਵਿਚ ਆਈਆਂ, ਮੁਸ਼ਾਇਰੇ ਕਾਇਮ ਹੋਏ। ਜਿਨ੍ਹਾਂ ਦੇ ਸਿੱਟੇ ਵਜੋਂ ਪੰਜਾਬ ਦਾ ਮਾਇਆ ਨਾਜ਼ ਸ਼ਾਇਰ ਇਕਬਾਲ ਅਗੇ ਆਇਆ। ਮੁਗ਼ਲ ਰਾਜ ਸਮੇਂ ਫ਼ਾਰਸੀ ਚੜ੍ਹਦੀਆਂ ਕਲਾਂ ਵਿਚ ਸੀ। ਉਸ ਦਾ ਰੰਗ ਵੀ ਪੰਜਾਬ ਵਿਚ ਵਿਦਵਾਨਾਂ ਉਪਰ ਚੜ੍ਹਿਆ ਹੋਇਆ ਸੀ। ਪਹਿਲੀ ਦੂਜੀ ਜਮਾਤ ਵਿਚ ਗੁਲਸਤਾਂ ਅਤੇ ਬੋਸਤਾਂ ਪੜ੍ਹਾ ਦਿੱਤੀਆਂ ਜਾਂਦੀਆਂ ਸਨ। ਹਿੰਦੂਆਂ ਵਿਚ ਹਿੰਦੀ ਅਤੇ ਸੰਸਕ੍ਰਿਤ ਦਾ ਸਨਮਾਨ ਕੀਤਾ ਜਾਂਦਾ ਸੀ ਤੇ ਇਹ ਦੋਵੇਂ ਜ਼ਬਾਨਾਂ ਸਾਹਿਤ ਦਾ ਮਾਧਿਅਮ ਬਣ ਗਈਆਂ ਸਨ। ਬਹੁਤ ਸਾਰੇ ਹਿੰਦੂ ਅਤੇ ਸਿੱਖ, ਮੁਸਲਮਾਨਾਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਫ਼ਾਰਸੀ, ਅਤੇ ਉਰਦੂ ਵਿਚ ਰਚਨਾਵਾਂ ਰਚ ਰਹੇ ਸਨ। ਇਹਨਾਂ ਆਲਮਾਂ ਅਤੇ ਵਿਦਵਾਨਾਂ ਦੀਆਂ ਸਾਹਿਤਕ ਸਭਾਵਾਂ ਤੇ ਇਲਮੀ ਮਜਲਸਾਂ ਵਿਚ ਪੰਜਾਬੀ ਬੋਲੀ ਨੂੰ ਗੰਵਾਰੂ, ਪੇਂਡੂ ਅਤੇ ਜਟਕੀ ਬੋਲੀ ਖਿਆਲ ਕਰਕੇ ਨਫਰਤ, ਘ੍ਰਿਣਾ ਤੇ ਹਕਾਰਤ ਦੀ ਨਜ਼ਰ ਨਾਲ ਦੇਖਿਆ ਜਾਂਦਾ ਸੀ।

ਇਸ ਸਾਰੇ ਖੇਤਰ ਦੇ ਜਾਇਜ਼ਾ ਲੈਣ ਪਿਛੋਂ ਹੈਰਾਨੀ ਪੈਦਾ ਹੁੰਦੀ ਹੈ ਕਿ ਜਿਸ ਸਮੇਂ ਆਲਮ ਲੋਕ ਫਾਰਸੀ ਅਤੇ ਉਰਦੂ ਵਿਚ ਲਿਖਣਾ ਪਸੰਦ ਕਰਦੇ ਹੋਣ ਤੇ ਹਿੰਦੂ ਵਿਦਵਾਨ ਖਾਸ ਸਾਹਿਤਕ ਲਹਿਰ ਤੇ ਪ੍ਰਚਾਰ ਅਧੀਨ, ਹਿੰਦੀ-ਉਰਦੂ ਤੇ ਸੰਸਕ੍ਰਿਤ ਨੂੰ ਭਾਵ ਤੇ ਵਿਚਾਰ-ਪ੍ਰਗਟਾ ਦਾ ਮਾਧਿਅਮ ਬਣਾਉਣਾ ਹਕੂਮਤ ਵੀ ਉਪਰੋਕਤ ਜ਼ਬਾਨਾਂ ਦੇ ਵਧਣ ਫੁਲਣ ਵਿਚ ਪੂਰਾ ਸਹਿਯੋਗ ਤੇ ਪ੍ਰੋਤਸਾਹਨ ਦੇ ਰਹੀ ਹੋਵੇ, ਉਸ ਸਮੇਂ ਭਾਈ ਸਾਹਿਬ ਵੀਰ ਸਿੰਘ ਨੇ ਕਿਸ ਦਲੇਰੀ, ਸਾਹਸ ਤੇ ਲਗਨ ਤੋਂ ਕੰਮ ਲਿਆ ਅਤੇ ਪੇਂਡੂ ਕਹੀ ਜਾਣ ਵਾਲੀ, ਵਿਦਵਾਨਾਂ ਦੀ ਪਦ-ਦਲਤ ਤੇ ਤ੍ਰਿਸਕਾਰੀ ਪੰਜਾਬੀ ਬੋਲੀ ਨੂੰ ਅਪਣਾਇਆ ਤੇ ਇਸੇ ਵਿਚ ਆਪ ਨੇ ਮਰਤੀ ਭਰੇ ਜਜ਼ਬਾਤ ਨੂੰ ਪੇਸ਼ ਕੀਤਾ। ਇਸ ਬੋਲੀ ਨੂੰ ਕੇਵਲ ਪਦ-ਰਚਨਾ ਦਾ ਹੀ ਮਾਧਿਅਮ ਨਹੀਂ ਬਣਾਇਆ ਸਗੋਂ ਗਦ-ਰਚਨਾ ਵੀ ਰੱਜਕੇ ਇਸ ਵਿਚ ਕੀਤੀ ਅਤੇ ਆਪਣੇ ਇਸ ਕਾਰਨਾਮੇ

ਰਾਹੀਂ ਸਾਬਤ ਕਰ ਦਿਤਾ ਕਿ ਪੰਜਾਬੀ ਬਾਕੀ ਭਾਰਤੀ ਆਰੀਆ ਜ਼ਬਾਨਾਂ ਵਾਂਗ ਹਰ ਪ੍ਰਕਾਰ ਦੇ ਮਨੁੱਖੀ ਜਜ਼ਬਿਆਂ ਨੂੰ ਪ੍ਰਗਟਾਉਣ ਦੇ ਯੋਗ ਤੇ ਕਾਬਿਲ ਹੈ। ਭਾਈ ਸਾਹਿਬ ਫ਼ਾਰਸੀ ਜ਼ਬਾਨ ਤੋਂ ਭਲੀ ਪ੍ਰਕਾਰ ਜਾਣੂ ਸਨ। ਆਪ ਨੇ ਛੋਟੀ ਉਮਰੇ ਸ਼ੇਖ ਸਾਅਦੀ ਦਾ ਇਕ ਸ਼ਿਅਰ ਪੜ੍ਹਿਆ ਜਿਸ ਦੇ ਅਰਥ ਇਹ ਹਨ :–

"ਦਰਦਮੰਦ ਲੋਕ ਸਦਾ ਉਸ ਦੁਕਾਨ ਤੋਂ ਸੌਦਾ ਲੈਂਦੇ ਹਨ, ਜਿਸ ਉਪਰ ਘਟ ਤੋਂ ਘਟ ਗਾਹਕ ਜਾਂਦੇ ਹੋਣ।"

ਇਸ ਸ਼ਿਅਰ ਨੂੰ ਮੁੱਖ ਰਖ ਕੇ, ਗੁਰੂ ਨਾਨਕ ਦੇਵ ਦੇ ਭਾਸ਼ਾਈ ਮੋੜ ਦੀ ਪੈਰਵੀ ਕਰਦਿਆਂ ਹੋਇਆ ਮੌਲਾਨਾ ਰੂਮ, ਅੱਤਾਰ ਅਤੇ ਸ਼ੇਖ ਸਾਅਦੀ ਦੀ ਭਾਸ਼ਾ ਨੀਤੀ ਨੂੰ ਧਿਆਨ ਵਿਚ ਰਖਕੇ ਭਾਈ ਸਾਹਿਬ ਨੇ ਪੰਜਾਬੀ (ਮਾਤ-ਭਾਸ਼ਾ) ਦੀ ਦੁਕਾਨ ਨੂੰ ਸਾਹਿਤ ਸੌਦੇ ਵਾਸਤੇ ਤਰਜੀਹ ਦਿੱਤੀ।

**ਭਾਈ ਵੀਰ ਸਿੰਘ ਦਾ ਸਾਹਿਤ** :— ਭਾਈ ਸਾਹਿਬ ਦੇ ਕਾਵਿ ਅਧਿਐਨ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਉਹਨਾਂ ਦੀ ਕਵਿਤਾ ਦੀ ਬੁਨਿਆਦੀ ਨੀਂਹ ਧਰਮ ਹੈ ਪਰ ਉਹਨਾਂ ਦਾ ਕਲਾ-ਭਰਪੂਰ ਤੇ ਸੰਜਮਯੁਕਤ ਬਿਆਨ, ਨਵੇਂ ਤੇ ਨਰੋਏ ਰੰਗ ਵਿਚ ਪੇਸ਼ ਹੋਇਆ ਹੈ। ਭਾਈ ਸਾਹਿਬ ਨੇ ਪੰਜਾਬੀ ਬੋਲੀ ਵਿਚ ਨਿਰਾ-ਪੁਰਾ ਤੇ ਕੋਰਾ ਸਾਹਿਤ ਹੀ ਪੈਦਾ ਨਹੀਂ ਕੀਤਾ, ਸਗੋਂ ਇਤਨੀ ਮਿਕਦਾਰ ਵਿਚ ਸਾਹਿਤ ਪੈਦਾ ਕੀਤਾ ਹੈ ਕਿ ਜਿਸ ਦੇ ਅਸਰ ਨੂੰ ਅਜੋਕੇ ਪੰਜਾਬੀ ਸਾਹਿਤ ਦੇ ਹਰ ਪਹਿਲੂ ਵਿਚ ਉਸ ਅਸਰ ਤੇ ਪ੍ਰਭਾਵ ਨੂੰ ਮਹਿਸੂਸਦੇ ਹਾਂ। ਜੇਕਰ ਸਾਹਿਤ ਦੇ ਇਤਿਹਾਸ ਨੂੰ ਮੁੱਖ ਰਖਕੇ ਅਸੀਂ ਇਹ ਕਹੀਏ ਕਿ ਭਾਈ ਸਾਹਿਬ ਨਵੀਨ ਪੰਜਾਬੀ ਸਾਹਿਤ ਦੇ ਨਿਰਮਾਤਾ-ਪਿਤਾ ਸਨ, ਇਸ ਵਿਚ ਕੋਈ ਅਤਿ ਕਥਨੀ ਜਾਂ ਮੁਬਾਲਗਾ ਨਹੀਂ ਹੋਵੇਗਾ। ਭਾਈ ਸਾਹਿਬ ਦੀਆਂ ਸਾਹਿਤਕ ਰਚਨਾਵਾਂ ਨੂੰ ਇਤਿਹਾਸ ਦੀ ਕਸਵੱਟੀ ਅਧੀਨ ਅਸੀਂ ਮੋਟੇ ਤੌਰ ਤੇ ਚਾਰ ਹਿੱਸਿਆਂ ਵਿਚ ਵੰਡ ਸਕਦੇ ਹਾਂ।

(1) ਮੁਢਲਾ ਸਾਹਿਤ 1898 ਈ: ਤਕ।

ਨਿਰਮਲੇ ਸੰਤ ਅਤੇ ਪਰਮ-ਹੰਸਾਂ ਨੇ ਬ੍ਰਿਜ ਭਾਸ਼ਾ ਨੂੰ ਆਪਣੇ ਸਾਹਿਤ ਲਿਖਣ ਦਾ ਮਾਧਿਅਮ ਬਣਾਇਆ ਹੋਇਆ ਸੀ। ਪੰਜਾਬੀ ਨੂੰ ਤੇ ਕੇਵਲ ਜਟਕੀ, ਦੇਹਾਤੀ, ਪੇਂਡੂ, ਹਿੰਦਕੋ ਤੇ ਜਟਕੇ ਨਾਵਾਂ ਨਾਲ ਇਕ ਖਾਸ ਨਫ਼ਰਤ ਦੇ ਜਜ਼ਬੇ ਨਾਲ ਪੁਕਾਰਿਆ ਜਾਂਦਾ ਸੀ।

(2) ਦੂਜਾ ਦੌਰ 1898 ਈ: ਤੋਂ 1902 ਤਕ।

(3) ਤੀਜਾ ਦੌਰ 1902 ਈ: ਤੋਂ 1927 ਤਕ।

(4) ਚੌਥਾ ਸਮਾਂ 1927 ਤੋਂ ਮਗਰੋਂ ਦਾ ਹੈ। ਚੌਥੇ ਦੌਰ ਨੂੰ ਮੁੜ ਅਸੀਂ ਦੋ ਹਿੱਸਿਆ ਵਿਚ ਵੰਡ ਸਕਦੇ ਹਾਂ :—

(ੳ) 1927 ਈ: ਤੋਂ 1947 ਈ: ਤਕ।

(ਅ) 1947 ਈ: ਤੋ: 1957 ਈ: ਤਕ।

ਵਿਦਵਾਨਾਂ ਦਾ ਇਹ ਵਿਚਾਰ ਹੈ ਕਿ ਕੁਝ ਸ਼ਾਇਰ (ਕਵੀ-ਜਨ) ਸੁਭਾਵਕ ਜਾਂ ਕੁਦਰਤੀ ਤੌਰ ਤੇ ਸ਼ਾਇਰੀ ਦਾ ਜਜ਼ਬਾ ਨਾਲ ਹੀ ਲੈ ਆਉਂਦੇ ਹਨ। ਉਹਨਾਂ ਵਿਚ ਸ਼ਾਇਰੀ ਦਾ ਇਹ ਜਜ਼ਬਾ ਖੁਦਾ-ਦਾਦ ਹੁੰਦਾ ਹੈ। ਦੂਜਿਆਂ ਸ਼ਬਦਾਂ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਭਾਈ ਸਾਹਿਬ ਭਾਈ ਵੀਰ ਸਿੰਘ ਧੁਰ-ਦਰਗਾਹ ਤੋਂ ਕੋਈ ਜੀਵਨ ਸੰਦੇਸ਼ ਲੈ ਕੇ ਆਏ ਸਨ। ਕਹਿੰਦੇ ਹਨ :—

ਲੱਗੇ ਪਿਆਰ ਤਾਂ ਪਿਆਰੜਾ ਪਾਸ ਵੱਸੇ,
ਕਦੇ ਅਖੀਆਂ ਤੋਂ ਨ ਹੋਇ ਉਹਲੇ।
ਕਦੇ ਅਖੀਆਂ ਤੋਂ ਜੇ ਹੋਇ ਉਹਲੇ,
ਸੂਰਤ ਓਸ ਦੀ ਦਿਲੋਂ ਨ ਹੋਇ ਉਹਲੇ।
ਸੂਰਤ ਓਸ ਦੀ ਦਿਲੋਂ ਜੇ ਹੋਏ ਉਹਲੇ,
ਨਾਮ ਜੀਭ ਤੋਂ ਕਦੇ ਨ ਹੋਇ ਉਹਲੇ।
ਨਾਮ ਜੀਭ ਤੋਂ ਕਦੇ ਜੇ ਹੋਏ ਉਹਲੇ,
ਸੁਰਤ ਦੇਹ ਤੋਂ ਸ਼ਾਲਾ ! ਤਦ ਹੋਇ ਉਹਲੇ।

**ਜੀਵਨ ਫਲਸਫਾ** :—ਭਾਈ ਵੀਰ ਸਿੰਘ ਜੀ ਨੇ ਜਿੱਥੇ ਅਣਦਿੱਸਦੇ, ਅਗਮ-ਅਗੋਚਰ ਮੰਡਲਾਂ ਦੇ ਗੁਝੇ ਭੇਤਾਂ ਦੀਆਂ ਉਲਝਣਾਂ ਨੂੰ ਸੁਲਝਾਇਆ ਹੈ, ਅਤੇ ਕਾਦਰ ਤੇ ਕੁਦਰਤ ਦੇ ਰਾਜ਼ਾਂ ਨੂੰ ਵਿਸ਼ੇਸ਼ ਢੰਗ ਨਾਲ ਪੇਸ਼ ਕੀਤਾ ਹੈ, ਉੱਥੇ ਮਨੁੱਖੀ ਜੀਵਨ ਤੇ ਇਸ ਤੋਂ ਉਤਪੰਨ ਹੋਈਆਂ ਜੀਵਨ-ਸੇਧਾਂ ਤੇ ਅਮਲੀ ਤਜਰਬਿਆਂ ਨੂੰ ਸਿਆਨਣ ਤੇ ਸਪਸ਼ਟ ਕਰਨ ਵਿਚ ਕੋਈ ਕਸਰ ਨਹੀਂ ਛੱਡੀ। ਆਪ ਜੋ ਕੁਝ ਵੀ ਮਨੁੱਖੀ ਜ਼ਿੰਦਗੀ ਦੇ ਸੰਬੰਧ ਵਿਚ ਲਿਖਦੇ ਹਨ, ਉਸ ਵਿਚ ਉਹਨਾਂ ਦਾ ਆਪਾ ਘੁਲਿਆ ਹੋਇਆ ਹੁੰਦਾ ਹੈ ਤੇ ਉਸ ਵਿਚੋਂ ਭਾਈ ਸਾਹਿਬ ਦੀ ਦਰਦ ਭਰੀ ਦ੍ਰਿਸ਼ਟੀ, ਹਮਦਰਦੀ ਤੇ ਸ਼ੁਭ-ਚਿੰਤਨ ਦਾ ਦੀਦਾਰ ਹੋ ਜਾਂਦਾ ਹੈ। ਆਪ ਜੀ ਦਾ ਬਿਆਨ ਕਰਨ ਦਾ ਢੰਗ ਕੁਝ ਇਸ ਰੰਗ ਦਾ ਕੋਮਲ ਹੈ ਕਿ ਜਿਸ ਨੂੰ ਸੁਣਕੇ, ਇਸ ਕਰੁੱਝਦੀ ਤੇ ਦੁਖਦਾਈ ਦੁਨੀਆਂ ਦੇ ਝਗੜਿਆਂ ਦੇ ਝਮੇਲਿਆਂ ਵਿਚ ਫਸਿਆ ਮਨ ਗੁਲਾਬ ਦੇ ਫੁਲ ਵਾਂਗ ਖਿੜ ਜਾਂਦਾ ਹੈ।

ਭਾਈ ਸਾਹਿਬ ਦੇ ਖਿਆਲ ਅਨੁਸਾਰ ਇਸ ਕਾਇਨਾਤ ਦੇ ਸਰਦਾਰ ਮਨੁੱਖ ਦਾ ਅਸਲਾ ਜਾਂ ਅਸਲੀ ਸਰੋਤ ਪਿਆਰ ਤੇ ਖੇੜਾ[1] ਹੈ। ਭਾਈ ਸਾਹਿਬ ਦੀਆਂ ਨਜ਼ਰਾਂ ਵਿਚ ਮਨੁੱਖੀ ਦੁਖ ਦਰਦ ਤੇ ਮੁਸੀਬਤਾਂ ਬਹੁਤ ਕਰ ਕੇ ਸਾਡੀ "ਅਕਲ"[2] ਦੀ ਉਪਜ ਹਨ। ਉਹਨਾਂ ਦਾ ਵਿਚਾਰ ਹੈ ਕਿ ਪਰਮਾਤਮਾ ਨੇ ਮਨੁੱਖ ਨੂੰ ਸਾਰੀ ਕਾਇਨਾਤ ਦਾ ਸਰਦਾਰ (ਅਸ਼ਰਫੁਲ ਮਖ਼ਲੂਕਾਤ-ਸਰਬੋਤਮ ਜੀਵ) ਥਾਪ ਕੇ ਉਸ ਦੇ ਆਰਾਮ ਤੇ ਜੀਵਨ ਦੀ ਸਜਾਵਟ ਲਈ ਅਨੇਕਾਂ ਚੀਜ਼ਾਂ ਪੈਦਾ ਕਰ ਦਿਤੀਆਂ ਹਨ, ਭਾਵ ਕੁਦਰਤ ਦੇ ਨਜ਼ਾਰੇ ਆਨੰਦ ਮਾਨਣ ਲਈ ਬਣਾ ਦਿੱਤੇ ਹਨ, ਜਿਨ੍ਹਾਂ ਦੁਆਰਾ ਮਨੁੱਖ ਆਪਣੇ ਸੁਆਮੀ ਕਾਦਰ ਨੂੰ ਅਨੁਭਵ ਕਰ ਕੇ ਉਸ ਦੀ ਸਿਫਤ ਸਲਾਹ ਵਿਚ ਜੁੱਟ ਜਾਵੇ। ਮਨੁੱਖ ਦਾ ਬਹੁਤਾ ਦੁਖ ਉਸ ਦੇ ਆਪਣੇ ਆਪ ਦੀ ਕਾਢ ਤੇ ਪੈਦਾਇਸ਼ ਹੈ। ਇਸ ਤੋਂ ਵੱਧ ਦੁਖ ਦੀ ਸੋਚ ਦੁਖ ਨਾਲੋਂ ਜ਼ਿਆਦਾ ਹੁੰਦੀ ਹੈ।

---

1. ਉਰਦੂ ਦੇ ਪ੍ਰਸਿੱਧ ਸ਼ਾਇਰ ਜ਼ੌਕ ਨੇ ਇਕ ਸਥਾਨ ਤੇ ਕਿਹਾ ਹੈ :—
ਐ ਸ਼ਮ੍ਹਾਂ ਤੇਰੀ ਉਮਰੇ ਤਬੱਈ ਹੈ ਏਕ ਰਾਤ ਹੈ।
ਹੰਸ ਕਰ ਗੁਜ਼ਾਰ ਦੇ ਇਸੇ ਰੋ ਕਰ ਗੁਜ਼ਾਰ ਦੇ।

2. ਮਨੁੱਖ ਆਪਣੀ ਅਕਲ ਨੂੰ ਵਡਾ ਸਮਝ ਕੇ "ਹਉਮੈ" ਦੇ ਰੋਗ ਵਿਚ ਗ੍ਰਸਤ ਹੋ ਜਾਂਦਾ ਹੈ ਅਤੇ ਇਸ ਹਉਮੈ ਤੋਂ ਅਨੇਕ ਦੁਖ ਪੈਦਾ ਹੋ ਜਾਂਦੇ ਹਨ।

**ਸ਼ਬਦ ਚੋਣ** :—

ਸ਼ਬਦ ਚੋਣ ਸਾਦਾ ਤੇ ਸੋਹਲ [ਕੋਮਲ] ਹੈ। ਅੰਗਰੇਜ਼ੀ ਦੇ ਪ੍ਰਸਿੱਧ ਸ਼ਾਇਰ ਚਾਸਰ ਵਾਂਗ ਭਾਈ ਸਾਹਿਬ ਨੇ ਬੋਲੀ ਦੇ ਵਿਕਾਸ ਵਿਚ ਬੜੀ ਸੰਜਮ ਤੇ ਸੁਚੱਜਤਾ ਨਾਲ ਸ਼ਬਦਾਂ ਤੇ ਅੱਖਰਾਂ ਦੀ ਗੋਂਦ ਗੁੰਦੀ ਹੈ। ਸ਼ਬਦਾਂ ਦੇ ਜੋੜਾਂ ਵਿਚ ਲੋੜ ਅਨੁਸਾਰ ਤਬਦੀਲੀਆਂ ਵੀ ਕੀਤੀਆਂ ਹਨ, ਪਤ ਪਿੰਗਲ [ਇਵਸੇ-ਅਰੂਜ] ਦੇ ਮਾਤ੍ਰਿਕ ਤੋਲਾਂ ਦਾ ਵਿਸ਼ੇਸ਼ ਧਿਆਨ ਰਖਿਆ ਹੈ। ਆਪ ਜੀ ਦੀਆਂ ਰਚਨਾਵਾਂ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਧ ਭਾਸ਼ਾ ਪ੍ਰਭਾਵਤ ਮਿਸੀ ਪੰਜਾਬੀ ਦਾ ਵੀ ਅਸਰ ਹੈ। ਭਾਈ ਸਾਹਿਬ ਇਕ ਤਜਰਬੇਕਾਰ ਤੇ ਤਾਕਤਵਰ ਉਸਤਾਦ ਵਾਂਗ ਬੋਲੀ ਤੇ ਘੋੜੇ ਦੀ ਚਾਲ ਨੂੰ ਆਪਣੇ ਕਾਬੂ ਤੋਂ ਬਾਹਰ ਨਹੀਂ ਜਾਣ ਦਿੰਦੇ। ਬਹੁਤ ਕਰ ਕੇ ਬੋਲੀ ਦੀ ਰਵਾਨੀ ਅਤੇ ਚਾਲ ਖ਼ਿਆਲ ਦੀ ਲੈ ਵਿਚ ਲੀਨ ਹੋ ਕੇ ਇਕ ਰਸ ਤੇ ਇਕ ਸੁਰ ਹੋ ਜਾਂਦੀ ਹੈ। ਆਪ ਜੀ ਰਚਿਤ ਨਵੇਂ ਸ਼ਬਦਾਂ ਦੀ ਸੰਖਿਆ ਸੌ ਦੇ ਲਗਪਗ ਹੈ। ਇਹ ਸ਼ਬਦ ਆਮ ਅਰਥਾਂ ਨਾਲੋਂ ਟੁਟ ਕੇ ਬਹੁ-ਅਰਥਕ, ਸਾਫ ਸੁਥਰੇ ਢੁਕਵੇਂ-ਫਬਵੇਂ ਬਣ ਗਏ ਹਨ। ਭਾਈ ਸਾਹਿਬ ਦੀ ਇਸ ਨੀਤੀ ਦੇ ਉੱਪਰ ਸ੍ਰੀ ਗੁਰੂ ਨਾਨਕ ਦੇਵ ਦੀ ਸ਼ਬਦ ਚੋਣ ਨੀਤੀ ਦਾ ਅਸਰ ਦਿਖਾਈ ਦਿੰਦਾ ਹੈ। ਆਪ ਜੀ ਕਾਵਿ ਲੋੜਾਂ ਨੂੰ ਮੁੱਖ ਰਖ ਕੇ ਛੰਦਾਂ ਨੂੰ ਨਵੇਂ ਰੂਪ ਵਿਚ ਢਾਲ ਲੈਂਦੇ ਹਨ। ਆਪ ਜੀ ਦੀ ਲੇਖਨ-ਸ਼ੈਲੀ ਵਿਚ ਇਕ ਖਾਸ ਕਿਸਮ ਦਾ ਸੁਹਜ ਸਵਾਦ ਹੈ, ਜੋ ਇਸ ਮੰਨਜ਼ਲ ਤੋਂ ਅਗੇ ਵਧ ਕੇ ਆਨੰਦ ਦੀ ਸੂਰਤ ਇਖਤਿਆਰ ਕਰ ਲੈਂਦਾ ਹੈ, ਜੋ ਮਨੁੱਖੀ ਮਨ ਦੀਆਂ ਅੰਤ੍ਰੀਵ ਗੁਫਾਂ ਤਕ ਪੁਜ ਕੇ ਖੇੜਾ ਪੈਦਾ ਕਰ ਦਿੰਦਾ ਹੈ। ਇਸ ਲੇਖਨ-ਸ਼ੈਲੀ ਦੀ ਉੱਨਮਤਾ ਤੇ ਉਤਕ੍ਰਿਸ਼ਟਤਾ ਦਾ ਕਾਰਨ, ਉਹਨਾਂ ਦਾ ਜੀਵਨ ਤਜਰਬਾ, ਇਲਾਹੀ ਮਸਤੀ, ਲਿਖਤ ਦੀ ਸੁਛਤਾ ਤੇ ਬੋਲੀ ਦਾ ਜ਼ੋਰ ਹੈ, ਜੋ ਖਿਆਲ ਦੇ ਬਿਆਨਣ ਤੇ ਪ੍ਰਗਟਾ ਵਿਚ ਸ਼ਬਦ ਚੋਣ ਲਈ ਬੜੀ ਸਫਲਤਾ, ਦੂਰ-ਅੰਦੇਸ਼ੀ ਅਤੇ ਸੁਚੱਜਤਾ ਨਾਲ ਵਰਤਿਆ ਹੈ। ਪ੍ਰਚਲਿਤ ਪੰਜਾਬੀ ਮੁਹਾਵਰੇ ਤੇ ਅਖਾਣਾਂ ਦੀ ਵਰਤੋਂ ਤੇ ਬੰਦਿਸ਼ ਵਿਚ, ਆਪਣੀ ਨਿਜੀ ਛੋਹ ਨਾਲ ਇਕ ਨਵੀਂ ਜ਼ਿੰਦਗੀ [ਰੂਹ] ਭਰ ਦਿੰਦੇ ਹਨ।

**ਕਵਿਤਾ ਵਿਚ ਵਲਵਲਾ** :—

ਸਿਆਣਿਆਂ ਦਾ ਕਥਨ ਹੈ ਕਿ ਸ਼ਾਇਰੀ ਆਮ ਤੌਰ ਤੇ ਮਨੁੱਖ ਦੇ ਜਜ਼ਬਾਤ[1] ਉਪਰ ਆਧਾਰਤ ਹੁੰਦੀ ਹੈ। ਜੇ ਮਨੁੱਖ ਦਾ ਦਿਲ ਭਾਵਾਂ ਤੇ ਵਲਵਲਿਆਂ ਨਾਲ ਭਰਪੂਰ ਹੋਵੇਗਾ, ਤਦ ਸ਼ਾਇਰੀ ਇਕ ਨਵਾਂ ਸੰਦੇਸ਼ ਤੇ ਜੀਵਨ ਫਲਸਫਾ ਪੇਸ਼ ਕਰੇਗੀ ਅਤੇ ਮਨੁੱਖ ਜਾਤੀ ਦੀ ਅਗਵਾਈ ਵੀ ਕਰੇਗੀ, ਸੁਤੀਆਂ ਅਣਖਾਂ ਨੂੰ ਹਲੂਣਾ ਦੇਵੇਗੀ, ਤੇ ਭੁਲੇ ਭਟਕਿਆਂ ਨੂੰ ਸਿਧੇ ਰਾਹ ਪਾਵੇਗੀ। ਜੋਸ਼ ਜਾਂ ਵਲਵਲਾ ਕਵਿਤਾ ਦਾ ਸੂਖਮ ਅੰਗ ਹੈ। ਵਲਵਲੇ ਤੋਂ ਬਿਨਾਂ ਕਵਿਤਾ ਇਕ ਤਰ੍ਹਾਂ ਰੂਹ ਬਿਨਾਂ ਮੁਰਦਾ ਸਰੀਰ ਹੈ। ਕਵਿਤਾ ਰੁਖ ਨਾਲ ਵਲਵਲਾ ਖਿੜਿਆ ਫੁਲ ਹੈ, ਜੋ ਆਪਣੀ ਸੁਗੰਧੀ ਨਾਲ ਹਰ ਛਾਂ ਮਾਨਣ ਵਾਲੇ ਨੂੰ ਸੁਗੰਧਿਤ ਕਰਦਾ ਹੈ। ਵਲਵਲਾ ਹੀਨ ਕਵਿਤਾ ਇਕ ਦਿਮਾਗੀ ਸੋਚ ਹੈ ਅਤੇ ਕਵਿਤਾ ਖ਼ੁਦ ਇਕ ਫਿੱਕਾ ਜਿਹਾ ਬੇ-ਸਵਾਦਾ ਜਿਹਾ ਫ਼ਲਸਫਾ ਹੈ, ਜੋ ਆਪਣੇ ਕਹਿਣ ਵਾਲੇ ਕਵੀ ਦੀ ਮੌਤ ਤੋਂ ਪਹਿਲੋਂ ਮਰ ਜਾਂਦਾ ਹੈ। ਭਾਈ ਸਾਹਿਬ ਦੀ ਕਵਿਤਾ ਵਿਚ ਵਲਵਲਿਆਂ ਦੇ ਸਾਗਰ ਭਰੇ ਪਏ ਹਨ :—

---

1. ਕਿਸੇ ਉਰਦੂ ਦੇ ਸ਼ਾਇਰ ਨੇ ਕਿਹਾ ਹੈ :—
ਸ਼ਾਇਰੀ ਕਿਆ ਹੈ ? ਜਜ਼ਬਾਤ ਕਾ ਇਜ਼ਹਾਰ ਹੈ।
ਦਿਲ ਅਗਰ ਬੇਕਾਰ ਹੈ ਤੋ ਸ਼ਾਇਰੀ ਬੇਕਾਰ ਹੈ।

ਹੇ ਅਰੂਪ ! ਤੁਸੀਂ ਰੂਪਵਾਨ ਹੋ,
ਕਦੇ ਤਾਂ ਲਾਡ ਲਡਾਓ,
ਯਾ ਅਰੂਪ ਕਰ ਕਦੇ ਅਸਾਨੂੰ,
ਦਰਸ ਅਰੂਪ ਦਿਖਾਓ,
ਸੱਸੀ ਵਾਂਙੂ ਬਾਂਹ ਉਲਾਰਾਂ,
ਓਝਲ ਡਾਚੀ ਮਗਰੇ ।
ਦਿਨੇ ਰਾਤ ਪਈ ਕੂਕਾਂ ਸਾਂਈਆਂ
ਆ ਜਾਓ, ਆ ਜਾਓ ।

**ਕੁਦਰਤ ਵਿਆਖਿਆ ਤੇ ਕੁਦਰਤ ਪਿਆਰ :—**

ਕਵੀ ਤੇ ਕੁਦਰਤ ਦਾ ਸੰਜੋਗ, ਅਜ਼ਲ ਤੋਂ ਹੀ ਬਣ ਚੁਕਾ ਹੈ । ਕੁਦਰਤ ਤੇ ਕਵੀ ਦਾ ਇਕ ਪਵਿੱਤਰ ਤੇ ਅਗੰਮੀ ਨਾਤਾ ਹੈ । ਕੁਦਰਤ ਜੀਉਂਦੇ ਜਾਗਦੇ ਬੰਦਿਆਂ ਦਾ ਅਰਸ਼ੀ ਹੁਲਾਰਾ ਹੈ । ਕਵੀ ਨੇ ਕੁਦਰਤ ਦੇ ਖੇੜੇ ਵਿਚ ਕਾਦਰ ਦਾ ਹੱਥ ਦੇਖਿਆ, ਇਹ ਬੰਦੇ ਦਾ ਇਕ ਅਗਲਾ ਕਦਮ ਸੀ । ਕਵੀਆਂ ਨੇ ਇਕ ਗੁਲਾਬ ਦੇ ਫੁਲ ਨੂੰ ਦੇਖ ਕੇ, ਮਨੁੱਖੀ ਜੀਵਨ ਫਲਸਫੇ ਨੂੰ ਪੇਸ਼ ਕੀਤਾ, ਇਕ ਸ਼ਾਇਰ ਪੁਕਾਰ ਉਠਿਆ :—

ਐ ਗੁਲ ਬਤੋ ਖ਼ੁਰਸੰਦਮ ਤੂ ਬੂਏ ਕਸੇ ਦਾਰੀ ।

[ ਹੇ ਫੁਲ ਮੈਂ ਤੈਨੂੰ ਦੇਖ ਕੇ ਖੁਸ਼ ਹੋ ਗਿਆ ਹਾਂ ਕਿ ਤੂੰ ਮੇਰੇ ਪ੍ਰੀਤਮ ਦੀ ਸੁਗੰਧੀ ਰਖਦਾ ਹੈਂ ] ਭਾਈ ਸਾਹਿਬ ਦੇ ਸਾਹਿਤ ਅਧਿਐਨ ਤੋਂ ਪਤਾ ਚਲਦਾ ਹੈ ਕਿ ਆਪ ਕੁਦਰਤ ਦੇ ਸ਼ੈਦਾਈ ਸਨ ਅਤੇ ਇਕ ਕਵੀ ਦੇ ਨਾਤੇ ਉਹਨਾਂ ਨੇ ਆਪਣੀਆਂ ਕਵਿਤਾਵਾਂ ਵਿਚ ਕੁਦਰਤ ਦੇ ਰੰਗ ਨੂੰ ਬੜੀ ਖੂਬੀ ਨਾਲ ਭਰਿਆ ਹੈ । ਆਪ ਜੀ ਦੀਆਂ ਰਚਨਾਵਾਂ ਵਿਚੋਂ ਕੁਦਰਤ ਦੇ ਬਾਹਰ-ਮੁਖੀ ਸਰੂਰ ਜਾਂ ਨਿਰੋਲ ਬਿਆਨੀਆਂ ਰੂਪ ਦੀਆਂ ਕਈ ਸੁੰਦਰ ਤੇ ਸੋਹਣੀਆਂ ਰੰਗ-ਬਰੰਗੀਆਂ ਤਸਵੀਰਾਂ ਵੇਖਣ ਨੂੰ ਮਿਲਦੀਆਂ ਹਨ ।

ਇਹ ਗੱਲ ਤੇ ਮੰਨੀ ਪਰਮੰਨੀ ਹੈ ਕਿ ਭਾਈ ਸਾਹਿਬ ਧਾਰਮਿਕ ਰੰਗ ਵਿਚ ਰੰਗੇ ਕਵੀ ਸਨ । ਉਹਨਾਂ ਦੀ ਹਰ ਰਚਨਾ ਵਿਚ ਧਾਰਮਿਕ ਭਾਵਾਂ ਦੀ ਨਿਮ੍ਹੀ ਨਿਮ੍ਹੀ ਤੇ ਨਿੱਘੀ ਨਿੱਘੀ ਚਾਲ ਮਹਿਸੂਸ ਹੋ ਜਾਂਦੀ ਹੈ । ਇਸ ਸੰਸਾਰ ਦੀਆਂ ਤਾਂਘਾਂ ਤੇ ਸਧਰਾਂ ਨੂੰ ਕਵਿਤਾ ਦੀ ਕੋਮਲ ਛੋਹ ਨਾਲ ਧਾਰਮਿਕ ਜਜ਼ਬੇ ਵਿਚ ਲੀਨ ਕਰ ਦਿੱਤਾ ਹੈ, ਜਿਵੇਂ ਇਕ ਹੁਸ਼ਿਆਰ ਚਿੱਤਰਕਾਰ, ਕੋਮਲ ਤੇ ਸੋਹਲ ਅੰਗਾਂ ਵਾਲੀ ਸੁੰਦਰੀ ਦੀ ਤਸਵੀਰ ਚਿੱਤ੍ਰਣ ਲਗਿਆਂ, ਖੁਰਦਰੀ ਤੇ ਹਨੇਰੀਆਂ ਚੱਟਾਨਾਂ ਦੀ ਭੋਂ ਉਤੇ ਸੁੰਦਰੀ ਦੀ ਸੋਹਲਤਾ ਤੇ ਕੋਮਲਤਾ ਦਾ ਤੀਬਰ ਤੇ ਤੀਖਣ ਅਸਰ ਪੈਦਾ ਕਰਨ ਦਾ ਜਤਨ ਕਰਦਾ ਹੈ, ਇੰਞ ਹੀ ਭਾਈ ਸਾਹਿਬ ਨੇ ਇਸ ਸੰਸਾਰ ਦੀ ਅਸਥਿਰਤਾ ਦੀ ਤਸਵੀਰ ਖਿੱਚਣ ਲਗਿਆਂ ਕੁਦਰਤ ਦਾ ਸਹਾਰਾ ਲਿਆ ਅਤੇ ਬੀਜ ਬਹਾੜੇ ਦੇ ਚਨਾਰ ਦੇ ਬੁਢੇਪੇ ਨੂੰ ਮੁੱਖ ਰਖ ਕੇ, ਦਿਲ ਚੀਰਵਾਂ ਖਿਆਲ ਪੇਸ਼ ਕੀਤਾ :—

ਸਦੀਆਂ ਦੇ ਹੇ ਬੁਢੇ ਬਾਬੇ, ਕਿਤਨੇ ਗੋਦ ਖਿਡਾਏ ?
ਕਿਤਨੇ ਆਏ, ਛਾਵੇਂ ਬੈਠੇ, ਕਿਤਨੇ ਪੂਰ ਲੰਘਾਏ ?

ਕੁਦਰਤ ਤੋਂ ਪ੍ਰਭਾਵਤ ਹੋ ਕੇ ਭਾਈ ਸਾਹਿਬ ਆਪਣੇ ਸਾਹਿਤ ਰਾਹੀਂ ਦੱਸਦੇ ਹਨ ਕਿ ਮਨੁੱਖ ਦਾ ਮਨੁਖ ਨਾਲ ਰਿਸ਼ਤਾ ਧੁਰ ਦਾ ਸੰਜੋਗ ਹੈ, ਤੇ ਇਸ ਰਿਸ਼ਤੇ ਦੀ ਪਾਲਣਾ ਕਰਨਾ ਇਕ ਪ੍ਰਕਾਰ ਦਾ ਮਨੁੱਖੀ ਕਰਤਵ ਹੈ। ਮਨੁੱਖ ਪਿਆਰ ਦੀ ਕਣੀ ਪਰਮਾਤਮਾ ਦੀ ਖਾਸ ਬਖ਼ਸ਼ਿਸ਼ ਹੈ। ਇਸ ਪਿਆਰ ਕਣੀ ਨੂੰ ਦੁਨੀਆਂ ਦੀਆਂ ਸਾਰੀਆਂ ਅਨਮੋਲ ਵਸਤੂਆਂ ਤੋਂ ਆਪ ਉੱਚਾ ਗਿਣਦੇ ਹਨ ਅਤੇ ਮਨੁੱਖ ਵਿਚ ਮਨੁੱਖਤਾ ਦੇ ਮਾਪਦੰਡ ਲਈ ਪਿਆਰ ਜਜ਼ਬੇ ਨੂੰ ਹੀ ਵੱਟਾ ਬਣਾ ਕੇ, ਇਸ ਨੂੰ ਤੋਲਦੇ ਹਨ :—

ਇਕ ਛਾਬੇ ਸਭ ਜਗ ਤੁਲੇ ਦੂਜੇ ਮਰਦ ਪਿਆਰ।
ਭਾਰੀ ਛਾਬਾ ਪਿਆਰ ਦਾ ਹੋਰ ਜਾਣ ਸਭ ਛਾਰ।

ਭਾਈ ਸਾਹਿਬ ਨੂੰ ਆਪਣੀ ਜਨਮ ਭੂਮੀ ਦੇ ਫੁਲਾਂ, ਕਿਕਰਾਂ, ਟਾਹਲੀਆਂ, ਕਾਵਾਂ, ਕੋਇਲਾਂ, ਬੁਲਬੁਲਾਂ ਤੋਤਿਆਂ ਤੇ ਮੋਰਾਂ ਆਦਿ ਨਾਲ ਅਕਹਿ ਪਿਆਰ ਹੈ। ਆਪ ਜੀ ਦੀਆਂ ਕਵਿਤਾਵਾਂ ਦੇਸ਼ ਦੇ ਕੁਦਰਤੀ ਨਜ਼ਾਰਿਆਂ, ਪਹਾੜਾਂ, ਚਸ਼ਮਿਆਂ, ਦਰਿਆਵਾਂ, ਖੰਡਰਾਂ ਤੇ ਰੁਖਾਂ ਦੇ ਪਿਆਰ ਨਾਲ ਭਰੀਆਂ ਪਈਆਂ ਹਨ। ਆਪ ਜੀ ਵਿਚ ਵਤਨ ਪ੍ਰੇਮ ਦਾ ਜਜ਼ਬਾ ਵੀ ਕਦੀ ਕਦੀ ਠਾਠਾਂ ਮਾਰਨ ਲਗ ਜਾਂਦਾ ਹੈ, ਕੁਤਬ ਦੀ ਲਾਟ ਤੇ ਮਾਰਤੰਡ ਦੇ ਖੋਲੇ ਨੂੰ ਦੇਖ ਦਿਲ ਵਲਵਲੇ ਨਾਲ ਭਰ ਜਾਂਦਾ ਹੈ ਤੇ ਆਪ ਪੁਕਾਰ ਉਠਦੇ ਹਨ :—

ਮਾਰਤੰਡ ਨੂੰ ਮਾਰ ਪਿਆਂ "ਹੋਈ ਮੁੱਦਤ" ਕਹਿੰਦੀ ਲੋਈ,
ਪਰ ਕੰਬਣੀ, ਪੱਥਰਾਂ ਵਿਚ ਹੁਣ ਤੱਕ ਸਾਨੂੰ ਸੀ ਸਹੀ ਹੋਈ :
ਹਾਇ ਹੁਨਰ ਤੇ ਹਾਇ ਵਿਦਜਾ, ਹਾਇ ਦੇਸ਼ ਦੀ ਤਾਕਤ !
"ਹਾਇ ਹਿੰਦ ਫਲ ਫਾੜੀਆ ਵਾਲੇ ! "ਹਰ ਸਿਲ ਕਹਿੰਦੀ ਰੋਈ।

ਅੰਤਲੀ ਸਤਰ ਵਿਚ ਭਾਈ ਸਾਹਿਬ ਦੀ ਰਾਸ਼ਟਰੀ ਭਾਵਨਾ ਸਪਸ਼ਟ ਹੈ ਅਤੇ ਦੇਸ਼ ਪ੍ਰੇਮ ਠਾਠਾਂ ਮਾਰ ਰਿਹਾ ਹੈ। ਦੇਸ਼ ਦੀਆਂ ਬੱਝੀਆਂ ਤੇ ਟੁੱਟੀਆਂ ਬਾਹਾਂ ਨੂੰ ਦੇਖ, ਭਾਈ ਸਾਹਿਬ ਦੇ ਕੋਮਲ ਕਵੀ ਹਿਰਦੇ ਵਿਚ ਦੇਸ਼ ਪਿਆਰ ਦਾ ਜ਼ਜਬਾ ਉਛਾਲਾ ਖਾਂਦਾ ਹੈ, ਜਿਸ ਦੇ ਫਲ ਸਰੂਪ 'ਗੰਗਾ ਰਾਮ' ਵਾਲੀ ਕਵਿਤਾ ਦੀ ਰਚਨਾ ਹੋਈ। ਭਾਈ ਸਾਹਿਬ ਨੇ ਆਪਣੀ ਕਵਿਤਾ ਵਿਚ ਸੰਗੀਤ-ਮਈ ਸ਼ਬਦ ਚੁਣੇ ਹਨ ਅਤੇ ਕਵਿਤਾ ਦੀ ਲੈ ਨੂੰ ਕਾਇਮ ਰਖਣ ਲਈ ਕਈ ਇਕ ਤਰੀਕਿਆਂ ਦੀ ਵਰਤੋਂ ਕੀਤੀ ਹੈ। ਰਸ-ਸਮਾਵੇਸ਼ ਵੀ ਆਪ ਦੀ ਕਵਿਤਾ ਵਿਚ ਹੋਇਆ ਹੈ। ਕਿਤੇ ਕਿਤੇ ਮਿੱਠੇ ਮਿੱਠੇ ਹਾਸ-ਰਸ ਤੋਂ ਵੀ ਕੰਮ ਲਿਆ ਹੈ। ਸਾਦਗੀ ਵੀ ਕਵਿਤਾ ਵਿਚ ਬਹੁਤ ਹੈ। ਕਈ ਸਥਾਨਾਂ ਤੇ ਆਪ ਨੇ ਹਾਸ-ਰਸ ਨੂੰ ਸਹਿਜ ਸੁਭਾ, ਭੋਲੇਪਨ ਤੇ ਸਾਦਗੀ ਨਾਲ ਵਰਤਿਆ ਹੈ। ਭਾਈ ਸਾਹਿਬ ਜਿੱਥੇ ਨਿੱਕੀਆਂ ਕਵਿਤਾਵਾਂ ਦੇ ਵੱਡੇ ਤੇ ਮਹਾਨ ਕਵੀ ਹਨ, ਉਥੇ ਆਪ ਦੀਆਂ ਲੰਮੇਰੀਆਂ ਕਵਿਤਾਵਾਂ ਵੀ ਸੁਹਜ-ਸਵਾਦ ਨਾਲ ਭਰਪੂਰ ਹਨ। ਭਾਈ ਸਾਹਿਬ ਦੀਆਂ ਮੁਢਲੇ ਸਮੇਂ ਦੀਆਂ ਕਵਿਤਾਵਾਂ ਆਮ ਕਰਕੇ ਗੁਰੂ ਸਾਹਿਬਾਨ ਦੀ ਉਸਤਤੀ ਵਿਚ ਗਾਏ ਹੋਏ ਗੀਤ ਹਨ। ਆਪ ਜੀ ਦੇ ਇਹ ਗੀਤ ਸਾਹਿਤਕ ਗੀਤ ਹਨ ਜਿਨ੍ਹਾਂ ਵਿਚ ਵਲਵਲਾ ਤੇ ਰਾਗ ਇਕ ਖ਼ਾਸ ਨਿਸਬਤ ਨਾਲ ਸਮੋਇਆ ਹੋਇਆ ਹੈ।

ਭਾਈ ਸਾਹਿਬ ਨੇ ਗਦ-ਰਚਨਾ ਵੀ ਖੁਲ੍ਹ ਕੇ ਕੀਤੀ ਹੈ, ਜਿਸ ਵਿਚ ਪੰਜਾਬੀ ਬੋਲੀ ਉੱਨਤੀ ਦੀਆਂ ਸਿੱਖਰਾਂ ਤਕ ਜਾ ਪੁਜੀ ਹੈ। ਲਗਪਗ ਨਸਰ ਦੇ ਹਰ ਪਹਿਲੂ ਨੂੰ ਲਿਖਣ ਦਾ ਯਤਨ ਕੀਤਾ ਗਿਆ ਹੈ। ਗਦ-ਰਚਨਾ ਬਾਰੇ ਅਵਤਾਰ ਸਿੰਘ ਆਜ਼ਾਦ ਲਿਖਦੇ ਹਨ :—

"ਸੁੰਦਰੀ-ਨਿਸ਼ਚਿਤ ਰੂਪ ਵਿਚ ਪੰਜਾਬੀ ਦੀ ਇਹੋ ਉਹ ਪਹਿਲੀ ਰਚਨਾ ਹੈ, ਜਿਸ ਵਿਚ ਪੰਜਾਬ ਦੀ ਆਪਣੀ ਲੋਕ-ਸ਼ੈਲੀ ਨੂੰ ਪੂਰੀ ਸਫ਼ਲਤਾ ਨਾਲ ਵਰਤਿਆ ਗਿਆ ਹੈ। ਭਾਈ ਵੀਰ ਸਿੰਘ ਜੀ ਉਹ ਸਿੱਖ ਵਿਦਵਾਨ ਹਨ, ਜਿਨ੍ਹਾਂ ਨੇ ਆਪਣੀ ਪੂਰਣ ਪ੍ਰਤਿਭਾ ਨੂੰ ਇਸ ਪਾਸੇ ਲਾ ਦਿਤਾ ਤੇ ਉਹਨਾਂ ਨੇ ਸੁੰਦਰੀ ਤੇ ਬਿਜੈ ਸਿੰਘ ਲਿਖ ਕੇ ਉਚੇ ਤੇ ਸੁਚੇ ਸਿਖ ਕਰੈਕਟਰ ਦੀਆਂ ਫਿਲਮ ਵਾਂਗ ਤੁਰਦੀਆਂ ਫਿਰਦੀਆਂ, ਪਰ ਜੀਉਂਦੀਆਂ ਜਾਗਦੀਆਂ ਤਸਵੀਰਾਂ ਚਿੱਤਰੀਆਂ, ਤਾਂ ਦੂਜੇ ਪਾਸੇ ਗੁਰਸਿਖ ਵਾੜੀ ਦੀਆਂ ਧਾਰਮਿਕ ਕਵਿਤਾਵਾਂ 'ਕੰਬਦੀ ਕਲਾਈ' ਦੇ ਗੀਤ ਤੇ 'ਰਾਣਾ ਸੂਰਤ ਸਿੰਘ' ਨਾਮ ਦੀਆਂ ਪਦ ਰਚਨਾਵਾਂ ਨਾਲ ਸਿੱਖ ਧਰਮ ਦੀ ਸੁੰਦਰਤਾ ਨੂੰ ਸੁਆਦ ਲੈ ਲੈ ਬਿਆਨਿਆ। ਉਹਨਾਂ ਦੀ ਵਾਰਤਾ ਵਿਚ ਜੇ ਗ਼ਜ਼ਬ ਦੀ ਰਵਾਨੀ ਆਈ ਹੈ ਤਾਂ ਨਾਲ ਹੀ ਉਸ ਵਿਚ ਸਚਾਈ ਨੂੰ ਬਿਆਨਣ ਦਾ ਉਹ ਹੁਨਰ ਵੀ ਆ ਗਿਆ ਹੈ, ਜੋ ਪਾਠਕ ਨੂੰ ਆਪਣੇ ਨਾਲ ਵਹਾ ਲੈ ਜਾਣ ਦਾ ਗੁਣ ਰਖਦਾ ਹੈ। ਭਾਈ ਸਾਹਿਬ ਨੇ ਜਦ ਬਾਬਾ ਨੌਧ ਸਿੰਘ ਲਿਖਿਆ ਸੀ ਤਾਂ ਪਰਤੱਖ ਜਾਪਦਾ ਹੈ ਕਿ ਉਹ ਸਿੱਖੀ ਨੂੰ ਸੱਚੀ ਸਹੋਦਰਤਾ ਤੇ ਸਚਾਈ ਦਾ ਲਖਾਇਕ ਮੰਨਦੇ ਹਨ ਤੇ ਬਾਬਾ ਨੌਧ ਸਿੰਘ ਦੇ ਰੂਪ ਵਿਚ ਆਪ ਨੇ ਸਮੁੱਚੇ ਪੰਜਾਬੀਆਂ ਨੂੰ ਸਭਿਅਕ ਮੇਲ ਕਰਨ ਦੀ ਪ੍ਰੇਰਨਾ ਦਿੱਤੀ ਹੈ। ਹਿੰਦੂ ਮੁਸਲਮਾਨ ਦੇ ਫਿਰਕੂ ਫਰਕ ਨੂੰ ਆਪ ਮੇਟਣ ਦਾ ਸੰਪੂਰਨ ਯਤਨ ਕਰਦੇ ਜਾਪ ਰਹੇ ਹਨ। ਕਵੀ ਭਾਈ ਵੀਰ ਸਿੰਘ ਜੀ ਨੇ ਭਾਵੇਂ ਸਾਡੀ ਏਸ ਧਰਤੀ ਦੀ ਸੁੰਦਰਤਾ ਦੀਆਂ ਤਸਵੀਰਾਂ ਵੀ ਆਪਣੇ ਰੰਗ ਵਿਚ ਨਵਾਂ ਨਕੋਰ ਰੂਪ ਦੇ ਕੇ ਖਿੱਚੀਆਂ ਹਨ, ਪਰ ਉਹ ਮਨ ਉਤੇ ਅਸਵਾਰੀ ਪਾ ਕੇ ਉੱਡ ਜਾਣ ਵਾਲੀ ਉੱਚੀ ਸੁਰਤ ਅਤੇ ਉਸ ਦੇ ਦੇਸ ਦਾ ਬਿਆਨ ਕਰਨ ਵਾਲੇ ਕਵੀ ਹਨ ਤੇ ਉਹ ਜਦ ਉਡਦੇ ਹਨ, ਤਾਂ ਧਰਮ-ਕਰਮ, ਗਿਆਨ ਖੰਡ ਨੂੰ ਛੱਡ ਕੇ ਧੁਰ ਸੱਚਖੰਡ ਵਿਚ ਜਾ ਪੁੱਜਦੇ ਹਨ। ਭਾਈ ਸਾਹਿਬ ਨਿਕਾਰੀਆਂ ਘਟਨਾਵਾਂ ਵਿਚੋਂ ਵਡੇ ਨਤੀਜੇ ਕਢਦੇ ਹਨ। ਇਕ ਸੁੰਡੀ ਤੋਂ ਇਹ ਸਿੱਟਾ ਕਢਿਆ ਹੈ—ਮੈਂ ਭੁੰਜੇ ਰੁਲਣ ਵਾਲੀ ਨਿਕਾਰੀ ਜਹੀ ਸੁੰਡੀ ਸਾਂ, ਪਰ ਇਹ ਅਵਸਥਾ ਆਪੇ ਦੀ ਹੋਸ਼ ਆਉਣ ਤੋਂ ਪਹਿਲਾਂ ਦੀ ਹੈ, ਤੇ ਮੈਨੂੰ ਜਿਵੇਂ ਹੀ ਹੋਸ਼ ਆਈ ਮੈਂ ਵੇਖਿਆ ਕਿ ਸੁੰਦਰਤਾ ਦੀ ਜੋਤ ਹੀ ਮੇਰੇ ਰੂਪ ਵਿਚ ਰੂਪਮਾਨ ਹੋ ਗਈ ਹੈ।"

ਉਪਰੋਕਤ ਵਿਚਾਰ ਤੋਂ ਤੇ ਭਾਈ ਸਾਹਿਬ ਦੇ ਸਾਹਿਤ-ਅਧਿਐਨ ਤੋਂ ਇਹ ਨਤੀਜਾ ਨਿਕਲਦਾ ਹੈ ਕਿ ਭਾਈ ਵੀਰ ਸਿੰਘ, ਇਲਾਹੀ ਮਸਤੀ ਵਿਚ ਗੜੂੰਦ ਇਕ ਆਤਮ-ਵਾਦੀ, ਖ਼ੁਦਾ ਰਸੀਦਾ ਸੰਤ ਕਵੀ ਹਨ। ਉਹ ਸਾਡੀ ਏਸ ਫਰਸ਼ੀ ਦੁਨੀਆਂ ਵਿਚ ਵਸਦੇ ਹੋਏ ਵੀ ਅਰਸ਼ੀ ਛੋਹ ਦੇ ਸਵਾਲੀ ਹਨ ਤੇ ਉਹਨਾਂ ਦੀ ਮਸਤੀ ਭਰਪੂਰ ਹਾਲਤ ਨਾ ਕੇਵਲ ਜਾਗ੍ਰਤ ਅਵਸਥਾ ਵਿਚ ਹੀ, ਸਗੋਂ ਸੁਪਨ ਅਵਸਥਾ ਵਿਚ ਗਵਾਚੀ ਹੋਈ ਵੀ, ਨਿਰਾ ਨੂਰ ਪਰ ਅਨਦਿਸਵੀਂ ਮਹਾਨ ਹਸਤੀ ਦੀ ਛੋਹ ਲਈ ਸਦਾ ਤਾਂਘਦੀ ਦਿਸਦੀ ਹੈ:—

ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ, ਅਸਾਂ ਧਾ ਗਲਵਕੜੀ ਪਾਈ।
ਨਿਰਾ ਨੂਰ ਤੁਸੀਂ ਹੱਥ ਨ ਆਏ, ਸਾਡੀ ਕੰਬਦੀ ਰਹੀ ਕਲਾਈ।

ਭਾਈ ਸਾਹਿਬ ਦੇ ਕਾਵਿ ਪੜ੍ਹਨ ਤੋਂ ਪਤਾ ਚਲਦਾ ਹੈ ਕਿ ਅੰਗਰੇਜ਼ੀ ਕਵੀ ਗੇਟੇ ਤੇ ਮਿਲਟਨ ਵੀ ਏਸੇ ਖੇਤਰ ਵਿਚ ਕਾਵਿ ਉਡਾਰੀਆਂ ਲਾ ਰਹੇ ਸਨ। ਆਪ ਦੀ ਰਹੱਸਵਾਦੀ ਵਿਚਾਰਧਾਰਾ ਨੂੰ ਦੇਖ ਕੇ ਤੇ ਇਹ ਕਹਿਣ ਨੂੰ ਜੀ ਕਰਦਾ ਹੈ, ਕਿ ਭਾਈ ਸਾਹਿਬ ਦੇ ਰਹੱਸ ਭਰਪੂਰ ਮੰਡਲਾਂ ਵਿਚ ਫਰੀਦੁ-ਦੀਨ ਅੱਤਾਰ, ਹਾਫਜ਼, ਰੂਮੀ, ਬਾਬਾ ਫ਼ਰੀਦ, ਸ਼ਾਹ ਹੁਸੈਨ, ਬੁਲ੍ਹੇਸ਼ਾਹ ਤੇ ਗੁਲਾਮ ਫ਼ਰੀਦ ਉਡਾਰੀਆਂ ਲਾਉਣ ਵਾਲੇ ਕਵੀ ਹਨ। ਭਾਈ ਸਾਹਿਬ ਨੇ ਜੀਵਨ ਭਰ ਲੇਖਣੀ ਉਠਾਈ ਰਖੀ ਤੇ ਮਣਾਂ-ਮੂਹੀਂ

ਸਾਹਿਤ ਰਚਨਾ ਕੀਤੀ, ਪਰ ਹੈਰਾਨ-ਕੁਨ ਇਹ ਸੁਆਦਲੀ ਗੱਲ ਹੈ ਕਿ ਇਹ ਸਾਹਿਤ ਮਨਾਂ ਵਿਚ ਉਤਰ ਜਾਣ ਵਾਲਾ ਹੈ, ਚੁੰਬਕ ਸ਼ਕਤੀ ਨਾਲ ਭਰਪੂਰ ਹੈ। ਇੰਜ ਜਾਪਦਾ ਹੈ ਕਿ ਆਪ ਧੁਰੋਂ ਹੀ ਕਵਿਤਾ ਦੀ ਦਾਤ ਲੈ ਕੇ ਆਏ ਸਨ। ਇਸ ਕਰਤਾਰੀ ਸੰਤ ਕਵੀ ਨੇ ਆਪਣੇ ਚੁੰਬਕ-ਸ਼ਕਤੀ-ਭਰਪੂਰ ਅਸਰ ਨਾਲ ਪੰਜਾਬੀ ਸਿਖਣ ਵਾਲਿਆਂ ਦੀ ਇਕ ਨਵੀਂ ਸ਼ਰੇਣੀ ਨੂੰ ਜਨਮ ਦਿਤਾ, ਜਿਨ੍ਹਾਂ ਵਿਚੋਂ, ਧਨੀ ਰਾਮ ਚਾਤ੍ਰਿਕ, ਕਿਰਪਾ ਸਾਗਰ, ਸ: ਸ: ਚਰਨ ਸਿੰਘ, ਪ੍ਰੋ: ਪੂਰਨ ਸਿੰਘ ਅਧਿਕ ਪ੍ਰਸਿੱਧ ਹਨ।

ਅਸੀਂ ਜਿਵੇਂ ਪਹਿਲੇ ਸੰਕੇਤ ਕਰ ਚੁਕੇ ਹਾਂ ਕਿ ਭਾਈ ਸਾਹਿਬ ਤੋਂ ਪਹਿਲੋਂ ਪੰਜਾਬੀ ਸਾਹਿਤ ਦਾ ਮੈਦਾਨ ਬਹੁਤ ਹੀ ਸੌੜਾ ਤੇ ਸੰਕੀਰਣ ਹੋ ਚੁਕਿਆ ਸੀ, ਜਿਸ ਨੂੰ ਸੰਤ ਕਵੀ ਭਾਈ ਵੀਰ ਸਿੰਘ ਨੇ ਨਾ ਸਿਰਫ਼ ਖੁਲ੍ਹਾ ਡੁਲ੍ਹਾ ਤੇ ਚੌੜਾ ਹੀ ਕੀਤਾ, ਸਗੋਂ ਕਠਿਨ ਘਾਲਣਾ ਘਾਲ ਕੇ ਪੱਧਰਾ ਤੇ ਹਮਵਾਰ ਵੀ ਕੀਤਾ। ਕੀ ਗੱਦ ਤੇ ਕੀ ਪੱਦ, ਦੋਹੀਂ ਪਾਸੀਂ ਭਾਈ ਜੀ ਨੇ ਹੈਰਾਨ-ਕੁਨ ਕਾਰਜ ਕੀਤਾ ਹੈ। ਉਹਨਾਂ ਦੀ ਲੇਖਣੀ ਵਿਚ ਇਕ ਰਸ ਹੈ, ਮਿਠਾਸ ਹੈ, ਵਿਸ਼ਵਸਤਾ ਹੈ ਅਤੇ ਉਪਜਾਊ ਸ਼ਕਤੀ ਹੈ ਜਿਸ ਅਗੇ ਸਿਰ ਨੀਵਾਂ ਹੋ ਜਾਂਦਾ ਹੈ।

ਡਾਕਟਰ ਬਲਬੀਰ ਸਿੰਘ ਭਾਈ ਸਾਹਿਬ ਦੀ ਤਸਵੀਰ ਇਨ੍ਹਾਂ ਹੇਠਲੇ ਸ਼ਬਦਾਂ ਵਿਚ ਖਿੱਚਦੇ ਹਨ :—

"ਭਾਈ ਸਾਹਿਬ ਜਿਸ ਵੇਲੇ ਕੁਦਰਤ ਵਲ ਵੇਖਦੇ ਹਨ ਤਾਂ ਉਹ ਕੁਦਰਤ ਦੇ ਪਸਾਰੇ ਦੀ ਇਕ ਇਕ ਚੀਜ਼ ਗਿਣਨ ਦਾ ਹਿਸਾਬ ਨਹੀਂ ਕਰਦੇ। ਜਦ ਆਪ ਕੁਦਰਤ ਵਲ ਤਕਦੇ ਹਨ, ਤਦ ਉਹਨਾਂ ਦਾ ਮਨ ਕੁਦਰਤ ਦੀ ਵਾਧੂ ਤਫ਼ਸੀਲ ਵਿਚ ਨਹੀਂ ਅਟਕਦਾ। ਕੁਦਰਤ ਦਾ ਨਜ਼ਾਰਾ ਸਮੁੱਚੇ ਰੂਪ ਵਿਚ ਉਨ੍ਹਾਂ ਉਤੇ ਇਕ ਜਾਦੂ ਦਾ ਅਸਰ ਕਰਦਾ ਹੈ। ਭਾਈ ਸਾਹਿਬ ਨੇ ਕੁਦਰਤ ਦੇ ਬਿਆਨ ਵਿਚ ਸ਼ਿੰਗਾਰ-ਰਸ ਦੀ ਉਹ ਉਕਸਾਹਟ ਪੈਦਾ ਨਹੀਂ ਕੀਤੀ, ਜੋ ਮਨੋਂ ਕਾਮਨਾ ਉਪਰ ਲਾਲਸਾ ਦਾ ਗੁਲਾਬੀ ਰੰਗ ਛਿੜਕਦੀ ਹੋਈ ਦਿਲ ਦੇ ਤਰਸੇਵੇਂ ਨੂੰ ਤੀਬਰ ਕਰਨ ਵਿਚ ਮਜ਼ਾ ਲੈਂਦੀ ਹੈ। ਨਾ ਹੀ ਉਹਨਾਂ ਉਹ ਹੂਕ ਪੈਦਾ ਕੀਤੀ ਹੈ ਜਿਸ ਦੀ ਸਲ੍ਹਾਬੀ ਹੋਈ ਹਵਾੜ੍ਹ ਦਿਲ ਦੇ ਉਬਲਦੇ ਕੜਾਹਿਆਂ ਵਿਚੋਂ ਨਿਕਲ ਕੇ ਕੁਦਰਤ ਨੂੰ ਘੁਸਮੁਸੇ ਧੂੰਏਂ ਵਿਚ ਲਪੇਟਦੀ ਹੋਈ ਰੋਮਾਂਸ ਤੇ ਇਕ ਬਨਾਉਟੀ ਵਾਯੂ-ਮੰਡਲ ਪੈਦਾ ਕਰਦੀ ਹੈ। ਜਿਥੋਂ ਤਕ ਕੁਦਰਤ ਦੇ ਬਿਆਨ ਦਾ ਤਅੱਲਕ ਹੈ, ਭਾਈ ਸਾਹਿਬ ਦੀ ਕਵਿਤਾ ਵਿਚੋਂ ਮਾਲੂਮ ਹੁੰਦਾ ਹੈ ਕਿ ਕਵੀ ਕੁਦਰਤ ਦੀ ਰੂਹ ਨਾਲ ਛੂਹ ਪ੍ਰਾਪਤ ਕਰ ਰਿਹਾ ਹੈ"। ਸਾਡਾ ਵਿਚਾਰ ਹੈ, ਕਿ ਭਾਈ ਸਾਹਿਬ ਦੀ ਕੁਦਰਤ ਨਾਲ ਉਹ ਸਾਂਝ ਹੈ, ਜੋ ਸਤਿਗੁਰੂ ਨਾਨਕ ਦੇਵ ਨੇ ਬਾਰ੍ਹਾਂ ਮਾਂਹ ਤੁਖਾਰੀ ਵਿਚ ਚਿੱਤਰੀ ਹੈ। ਭਾਈ ਸਾਹਿਬ ਵਿਸ਼ਵ-ਆਤਮਾ ਨੂੰ ਕੁਦਰਤ ਵਿਚ ਵੇਖਦੇ ਹਨ ਅਤੇ ਅੰਦਰਲੇ ਨੂੰ (ਬਾਤਨ) ਉੱਚੀ ਕੋਠੀ ਦੇ ਮਹਾਨ ਰਸ ਦਾ ਸਵਾਦ ਚਖਾਉਣ ਲਈ, ਆਪ ਨੇ ਇਕ ਨਵੀਂ ਕਾਢ ਕੱਢੀ ਹੈ, ਤੇ ਇਕ ਨਵਾਂ ਨਿਰੋਆ ਰੰਗ ਪੇਸ਼ ਕੀਤਾ ਹੈ! ਉਹ ਰੰਗ ਹੈ ਆਪਣੇ "ਆਪ" ਦੇ ਹਾਣ ਨਾਲ ਦਿਲ ਦੇ ਅੰਦਰ ਇਕ ਵਲਵਲੇ-ਭਰਪੂਰ ਤਾਸੀਰ ਦਾ ਪੈਦਾ ਕਰਨਾ ਹੈ। ਇਕ ਫੁਲ ਨੂੰ ਆਪਣੇ ਭਾਵਾਂ ਦਾ ਪ੍ਰਤੀਕ ਬਣਾ ਕੇ ਕਹਿੰਦੇ ਹਨ :—

ਤੁਸਾਂ ਤੋੜਿਆ ਅਸੀਂ ਟੁੱਟ ਪਏ,
ਵਿਛੜ ਗਏ ਸਾਂ ਡਾਲੋਂ।
ਤੁਸਾਂ ਸੁੰਘ ਸੀਨੇ ਲਾ ਸੁਟਿਆ,
ਵਿਛੜ ਗਏ ਤੁਸਾਂ ਨਾਲੋਂ।

ਪੈਰਾਂ ਹੇਠ ਲਿਤਾੜ ਲੰਘਾਊਆਂ,
ਕੀਤਾ ਖੰਭੜੀ ਖੰਭੜੀ ।
ਪਰ ਸ਼ੁਕਰਾਨਾ 'ਛਹ' ਤੁਹਾਡੀ ਦਾ,
ਅਜੇ ਨ ਭੁਲਦਾ ਸਾਨੋਂ ।

ਭਾਈ ਸਾਹਿਬ ਦੀ ਕਵਿਤਾ ਵਿਚ ਕਲਾਸੀਕਲ ਰੰਗ ਕਾਫ਼ੀ ਹਦ ਤਦ ਮੌਜੂਦ ਹਨ । ਆਪ ਜੀ ਸਦਾ ਇਸ ਪ੍ਰਕਾਰ ਦੀ ਸ਼ਬਦ–ਚੋਣ, ਤੇ ਮੁਹਾਵਰੇ ਦੀ ਵਰਤੋਂ ਕਰਦੇ ਹਨ, ਜਿਸ ਵਿਚ ਰੂਹਾਨੀ ਪਵਿੱਤਰਤਾ ਅਤੇ ਧਾਰਮਿਕ ਰਵਾਇਤਾਂ ਆ ਜਾਂਦੀਆਂ ਹਨ । ਉਹਨਾਂ ਦੇ ਭਾਵਾਂ ਵਿਚ ਇਲਾਹੀ ਸੋਝੀ ਅਤੇ ਬਿਆਨ ਢੰਗ ਵਿਚ ਇਕਸੁਰਤਾ ਹੈ । ਧਾਰਮਿਕ ਦ੍ਰਿਸ਼ਟੀਕੋਣ ਤੋਂ ਭਾਈ ਸਾਹਿਬ ਦੀ ਕਵਿਤਾ ਬਹੁਤ ਬੁਲੰਦ ਹੈ । ਜਿਥੋਂ ਤਕ ਕਵਿਤਾ ਤੇ ਕਲਪਣਾ ਉਡਾਰੀ ਦਾ ਸੰਬੰਧ ਹੈ, ਇਸ ਤਰ੍ਹਾਂ ਮਾਲੂਮ ਹੁੰਦਾ ਹੈ ਕਿ ਕਵੀ ਨੇ ਭਾਵ ਪ੍ਰਗਟਾ ਵਿਚ, ਜਿਗਰ ਦਾ ਖ਼ੂਨ ਪੀ ਕੇ ਇਸ ਨੂੰ ਪੇਸ਼ ਕੀਤਾ ਹੈ ।

ਡਾਕਟਰ ਸੂਰਜ ਕਾਂਤ ਨੇ ਭਾਈ ਸਾਹਿਬ ਨੂੰ ਪਹਿਲੀ ਸ਼ਰੇਣੀ ਦੇ ਰਚਨਾਤਮਕ ਕਵੀ ਮੰਨਿਆ ਹੈ । ਭਾਈ ਸਾਹਿਬ ਨੇ ਹਰ ਪੱਖੋਂ ਨਵੀਨਤਾ ਲਿਆਂਦੀ ਹੈ । ਘਿਸੇ-ਪਿਟੇ ਤੇ ਆਮ ਲੋਕਾਂ ਤੋਂ ਮਧੋਲੇ ਹੋਏ ਰਾਹ ਨੂੰ ਛੱਡ ਕੇ ਇਕ ਨਵਾਂ ਰਸਤਾ ਇਖ਼ਤਿਆਰ ਕੀਤਾ, ਤੇ ਅਛੂਤੇ ਪ੍ਰਤੀਕ, ਬਿੰਬ ਅਤੇ ਅਲੰਕਾਰ ਵਰਤੇ ਹਨ । 'ਵਿਛੋੜਾ' ਵਸਲਨਾਮੀ ਕਵਿਤਾ ਵਿਚ ਆਪ ਦਾ ਨਵਾਂ ਰੰਗ, ਇਸ ਤਰ੍ਹਾਂ ਪੇਸ਼ ਕੀਤਾ ਗਿਆ ਹੈ :—

ਸਾਬਣ ਲਾ ਲਾ ਧੋਤਾ ਕੋਲਾ,
ਦੁੱਧ ਦਹੀਂ ਵਿਚ ਪਾਇਆ,
ਖੁੰਬ ਚਾੜ੍ਹ ਰੰਗਣ ਵੀ ਧਰਿਆ,
ਰੰਗ ਨ ਏਸ ਵਟਾਇਆ,
ਵਿੱਛੁੜ ਕੇ ਕਾਲਖ ਸੀ ਆਈ,
ਬਿਨ ਮਿਲਿਆਂ ਨਹੀਂ ਲਹਿੰਦੀ,
ਅੰਗ ਅੱਗ ਦੇ ਲਾ ਕੇ ਵੇਖੋ,
ਚੜ੍ਹਦਾ ਰੂਪ ਸਵਾਇਆ ।

ਡਾ: ਸੂਰਜ ਕਾਂਤ ਲਿਖਦੇ ਹਨ :—

Bhai Sahib has a first-rate creative power. From the bellows of his fancy fly the sparks of life itself; with the result that we see his characters almost living, breathing, three dimensional, like flames in the doorway-almost standing before our eyes, as we read. He knows how to stream life into his creation.

Bhai Sahib is noted for his poety of nature. His nature is alive,

beautiful and romantic. It is one mighty golden egg with myriad facets, all differing from one another in colour and quality.

ਸਿਆਣੇ ਤੇ ਤਜਰਬੇਕਾਰ ਆਲੋਚਕਾਂ ਦੇ ਕਥਨ ਅਨੁਸਾਰ ਭਾਈ ਸਾਹਿਬ ਦੀਆਂ ਕਵਿਤਾਵਾਂ ਦੀਆਂ ਪ੍ਰਮੁਖ ਵਿਸ਼ੇਸ਼ਤਾਵਾਂ ਇਹ ਹਨ :—

੧. ਸਭ ਤੋਂ ਪਹਿਲੋਂ ਭਾਈ ਸਾਹਿਬ ਨੇ ਅੰਗਰੇਜ਼ੀ ਸਾਹਿਤ ਦੇ ਪ੍ਰਭਾਵ ਅਧੀਨ ਪਹਿਲੀ ਵਾਰ ਪੰਜਾਬੀ ਕਵਿਤਾ ਦੇ ਪੁਰਾਣੇ ਰਿਵਾਜੀ ਤੇ ਰਸਮੀ ਅਤੇ ਰਵਾਇਤੀ ਰੰਗ ਰੂਪ ਨੂੰ ਤਰਕ ਕਰ ਕੇ ਨਵੇਂ ਨਿਰੋਏ ਰੂਪ ਵਿਚ ਪੇਸ਼ ਕੀਤਾ ।

੨. ਕਾਦਰ ਤੇ ਕੁਦਰਤ ਨਾਲ ਪਿਆਰ ਤੇ ਕੁਦਰਤੀ ਨਜ਼ਾਰਿਆਂ ਦੀ ਸੁੰਦਰਤਾ ਦੀ ਸ਼ਲਾਘਾ-ਯੋਗ ਤਸਵੀਰ-ਕਸ਼ੀ ਵਿਚ ਭਾਈ ਸਾਹਿਬ ਨੇ ਅਗਵਾਈ ਕੀਤੀ ਤੇ ਇਕ ਨਵਾਂ ਮੋੜ ਪੰਜਾਬੀ ਵਿਚ ਲਿਆਂਦਾ ।

੩. ਦ੍ਰਿਸ਼-ਚਿੱਤ੍ਰ, ਕਲਪਨਾ-ਉਡਾਰੀ, ਮਨੋ ਭਾਵਾਂ, ਵਲਵਲਿਆਂ ਸ਼ਬਦ-ਚਿਤ੍ਰ ਦਾ ਨਵੇਂ ਰੰਗ-ਰੂਪ ਪੇਸ਼ ਕੀਤਾ ।

੪. ਪਾਵਨਤਾ, ਪਵਿਤ੍ਰਤਾ, ਸੁਛਤਾ ਤੇ ਗੰਗਾ ਜਲ ਵਤ ਨਿਰਮਲਤਾ ਆਪ ਦੀ ਕਵਿਤਾ ਦੇ ਗੁਣ ਤੇ ਵਿਸ਼ੇਸ਼ਤਾਵਾਂ ਹਨ ।

੫. ਭਾਈ ਸਾਹਿਬ ਨੇ ਪੰਜਾਬੀ ਕਵਿਤਾ ਨੂੰ ਕਲਾ ਦਾ ਕਮਾਲ ਮਿਠਤ-ਭਰਪੂਰ ਸ਼ਬਦਾਂ ਦਾ ਅਮੁਕ ਭੰਡਾਰ, ਪਾਕ-ਪਵਿਤ੍ਰ ਵਲਵਲਿਆਂ ਦਾ ਸਰੋਤ, ਸਾਦਗੀ ਤੇ ਸਰਲਤਾ ਦਾ ਖਜ਼ਾਨਾ, ਇਲਾਹੀ ਪਿਆਰ ਤੇ ਕੁਦਰਤ ਪਿਆਰ ਦਾ ਆਕ੍ਰਸ਼ਣ, ਬਣਾ ਦਿਤਾ । ਭਾਈ ਸਾਹਿਬ ਦੀਆਂ ਕਵਿਤਾਵਾਂ ਸੌਂਦ੍ਰਯ ਦੀਆਂ ਤਸਵੀਰਾਂ ਹਨ । ਮਾਨਵਤਾ-ਪਿਆਰ, ਦੇਸ਼ ਪ੍ਰੇਮ ਅਤੇ ਨਵੇਂ ਰੂਪਾਂ ਦੀ ਪਰੰਪਰਾ ਪੰਜਾਬੀ-ਕਾਵਿ ਵਿਚ ਉਘਾੜੇ ਹਨ । ਇਹਨਾਂ ਖੂਬੀਆਂ ਤੇ ਵਿਸ਼ੇਸ਼ਤਾਵਾਂ ਕਾਰਨ ਆਪ ਜੀ ਦਾ ਨਾਮ ਸਦਾ ਸਦਾ ਲਈ ਅਮਰ ਹੋ ਗਿਆ ਹੈ ।

**ਕਾਵਿ-ਰੰਗ** : ਭਾਈ ਸਾਹਿਬ ਦੀ ਲਗ-ਪਗ ਹਰ ਕਵਿਤਾ ਕਰਤਾਰੀ ਰੰਗ ਵਿਚ ਰੰਗੇ ਕੋਮਲ ਹਿਰਦੇ ਵਿਚੋਂ ਨਿਕਲਦੀ ਹੈ, ਇਸ ਲਈ ਇਸ ਵਿਚ ਕਾਵਿ-ਰੰਗ, ਇਲਾਹੀ ਨੂਰ ਨਜ਼ਰ ਆਉਂਦਾ ਹੈ ਤੇ ਆਪਣੇ ਆਪ ਵਿਚ ਬੇਨਜ਼ੀਰ, ਬਾਦੀਲ ਤੇ ਬੇਮਿਸਾਲ ਹੈ । ਸ਼ਬਦ-ਚੋਣ ਅਤੇ ਪਦਾਂ ਦੀ ਬੰਦਸ਼ ਕੁਝ ਇਸ ਪ੍ਰਕਾਰ ਦੀ ਹੁੰਦੀ ਹੈ ਕਿ ਜਿਸ ਵਿਚੋਂ ਇਕ ਬੰਨੇ ਰੂਹਾਨੀ ਮਹਿਕ ਦੀਆਂ ਮਿਠੀਆਂ ਲਪਟਾਂ ਨਿਰੰਤਰ ਪਾਠਕਾਂ ਨੂੰ ਸੁਗੰਧਤ ਕਰਦੀਆਂ ਹਨ । ਕਵੀਆਂ ਨੇ ਆਪਣੇ ਪ੍ਰੀਤਮ ਦੀ ਯਾਦ ਦੇ ਗੀਤ, ਵਿਛੋੜੇ ਤੇ ਹਿਜਰ ਦੀ ਹਾਲਤ ਵਿਚ ਗਾਏ ਹਨ, ਜੋ ਅਸਰ ਕਰਨ ਵਿਚ ਤਿਖੇ ਪੈਣੇ ਤੀਰ ਹਨ, ਭਾਈ ਸਾਹਿਬ ਨੇ ਵੀ ਆਪਣੇ ਪ੍ਰੀਤਮ ਦੀਆਂ ਮਿਠੀਆਂ ਯਾਦਾਂ, ਇਕ ਅਜੀਬ ਤੇ ਅਨੋਖੇ ਰੰਗ ਵਿਚ ਕਾਵਿ-ਬਧ ਕੀਤੀਆਂ ਹਨ—

ਯਾਦ

ਯਾਦ ਸਜਨ ਦੀ ਹਰ ਦਮ ਰਹਿੰਦੀ
ਲਹਿ ਗਈ ਡੂੰਘੇ ਥਾਈਂ

ਵਾਂਗ ਸੰਗੀਤ ਲਹਿਰਦੀ ਅੰਦਰ
ਬਣ ਗਈ ਰਾਗ ਇਲਾਹੀ,
ਦਾਰੂ ਵਾਂਗ ਸਰੂਰ ਚਾੜ੍ਹਦੀ
ਤਰਬ ਵਾਂਗ ਥਰਰ
ਖਿੱਚੇ ਤੇ ਰਸਭਿੰਨੀ ਕਸਕੇ
ਲੱਗੇ ਫਿਰ ਸੁਖਦਾਈ ।

ਉਪਰੋਕਤ ਕਵਿਤਾ ਵਿਚ "ਸਜਨ ਦੀ ਯਾਦ"[1] ਮਿੱਠੇ ਤੇ ਖ਼ੁਸ਼ਬੂਦਾਰ ਸ਼ਬਦਾਂ ਵਿਚ ਇਸ ਰੰਗ-ਢੰਗ ਨਾਲ ਪੇਸ਼ ਹੋਈ ਹੈ, ਕਿ ਕਵੀ ਨੇ ਆਪਣਾ-ਆਪਾ ਹੀ ਆਪਣੇ ਪ੍ਰੀਤਮ ਤੇ ਕੁਰਬਾਨ ਕਰ ਦਿੱਤਾ ਹੈ । ਇਸ ਪ੍ਰਕਾਰ ਦਾ ਕਰਤਾਰੀ ਰਸ 'ਅਮਰ-ਰਸ' ਨਾਮੀ ਕਵਿਤਾ ਵਿਚ ਗੂੜ੍ਹੇ ਰੰਗ ਵਿਚ ਉਘਾੜਿਆ ਹੈ—

ਅਮਰ—ਰਸ

ਸੁਹਣੇ ਹੱਥ ਸੁਰਾਹੀ ਪਯਾਲਾ
ਦੇਖ ਦੁਖੀ ਖ਼ੁਸ਼ ਹੋਈ,
ਖ਼ੁਸ਼ ਹੋਈ ਮੁਖ ਦੇਖ ਸਜਨ ਦਾ
ਦੇਖ ਸੁਰਾਹੀ ਰੋਈ ।
ਰੋਂਦੀ ਵੇਖ ਸਜਨ ਹਸ ਆਖੇ :—
'ਕੌੜੀ ਸ਼ਰਾਬ ਨ ਲਯਾਯਾ'
"ਅੰਮ੍ਰਿਤ ਏਸ ਸੁਰਾਹੀ ਭਰਿਆ,
ਪੀਏ ਤੇ ਜੀਵੇ ਮੋਈ ।"

ਭਾਈ ਸਾਹਿਬ ਆਪਣੇ ਪ੍ਰੀਤਮ ਦੀ ਗ਼ੈਬੀ ਛੋਹ ਦਾ ਆਨੰਦ ਮਾਨਣ ਲਈ ਸਦਾ ਤਿਆਰ-ਬਰ-ਤਿਆਰ ਰਹਿੰਦੇ ਹਨ । ਹਰ ਕੁਰਬਾਨੀ ਕਰਨ ਲਈ ਤਿਆਰ ਹਨ । ਪਰ ਇਸ ਦੇ ਉਲਟ ਕਿਸੇ ਗ਼ੈਰ ਛੋਹ ਨੂੰ ਮੌਤ ਨਾਲੋਂ ਭਿਆਨਕ ਤੇ ਖੌਫ਼ਨਾਕ ਖਿਆਲ ਕਰਦੇ ਹਨ । ਗ਼ੈਰ ਛੋਹ ਨੂੰ ਸੰਤ ਕਵੀ ਸੂਰੀਆਨਾ ਰੰਗ ਵਿਚ ਇਸ ਪ੍ਰਕਾਰ ਪੇਸ਼ ਕਰਦੇ ਹਨ—

1. ਹਸਰਤ ਮੁਹਾਨੀ 'ਯਾਦ' ਬਾਰੇ ਵਿਚਾਰ ਕਰਦੇ ਹਨ—
ਆਤੀ ਹੈ ਤਿਰੀ ਯਾਦ ਸੋ ਹਸਰਤ ਕੋ ਸ਼ਬ-ਏ-ਗ਼ਮ ।
ਹਰ ਬਾਰ ਉਸੇ ਅਫ਼ਸਾਨਾ-ਏ-ਦਿਲ ਕਹਿ ਕੇ ਸੁਨਾਨਾ ।

## ਛੋਹ-ਗ਼ੈਰੀ*

ਗ਼ੈਰ ਹੱਥ ਨੇ ਕਿਉਂ ਇਹ ਸਿਹਰਾ
ਹਾਇ, ਆਣ ਮਿਰੇ ਗਲ ਪਾਇਆ ?
"ਛੂਹ ਗ਼ੈਰੀ" ਜਿਉਂ ਵਿਸ ਫ਼ਨੀਅਰ ਦੀ,
ਇਸ ਅੱਗ ਭਬੂਕਾ ਲਾਇਆ ।
ਕਰਮੋ ਵੇ ! ਇਹ ਤੋੜਾਂ ਸਿਹਰਾ ।
ਅਤੇ ਭੱਠੀ ਦੇ ਵਿਚ ਫੂਕਾਂ,
ਛੂਹ ਉਤਰੇ ਮਨ ਠਉਰੇ ਆਵੇ,
ਰਹੇ ਸਜਣ ਨੈਣ ਸਮਾਇਆ ।"

ਕਵੀ ਵਿਛੋੜੇ (ਹਿਜਰ) ਤੇ ਬਿਰਹਾ ਦੀ ਹਾਲਤ ਨੂੰ ਦਿਲ-ਚੀਰਵੇਂ ਸ਼ਬਦਾਂ ਵਿਚ ਪੇਸ਼ ਕਰਦੇ ਚਲੇ ਆ ਰਹੇ ਹਨ । ਦਰਅਸਲ ਬਿਰਹਾ ਦੇ ਸੱਲ ਪ੍ਰੇਮੀਆਂ (ਆਸ਼ਕਾਂ) ਦੀ ਜਿੰਦ ਜਾਨ ਹਨ । ਇਸ ਵਿਰੋੜੇ ਦੀ ਹੂਕ ਵਿਚ ਹੀ, ਆਸ਼ਕ ਮਸਤ-ਅਲਮਸਤ ਰਹਿੰਦੇ ਹਨ ਤੇ ਇਸ ਪੀੜ ਨੂੰ ਜੀਵਨ ਸਰੋਤ ਸਮਝ ਕੇ ਸਹਿੰਦੇ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦੀਆਂ ਨਜ਼ਰਾਂ 'ਚ ਵਿਛੋੜਾ ਪ੍ਰੇਮ ਦਾ ਧੁਰਾ ਹੈ । ਸ਼ਾਇਰਾਂ ਨੇ ਇਸ ਲੱਕ-ਤੋੜੂ ਬਿਰਹਾ ਦੇ ਗੀਤ ਬੜੇ ਹੀ ਮੌਜ਼ੂ, ਤੜਪ ਤੇ ਮਸਤੀ ਨਾਲ ਗਾਏ ਹਨ । ਬਾਬਾ ਫ਼ਰੀਦ ਬਿਰਹ ਨੂੰ ਸੁਲਤਾਨ ਕਹਿੰਦੇ ਹਨ, ਸਤਿਗੁਰੂ ਨਾਨਕ ਨੇ ਪ੍ਰੀਤਮ ਦੇ ਵਿਛੋੜੇ ਨੂੰ ਆਪਣੇ ਸੰਤ-ਰੰਗ ਤੇ ਰਹਸਮਈ ਢੰਗ ਨਾਲ ਰਾਗ-ਤੁਖਾਰੀ ਵਿਚ ਬਾਹਰਮਾਹ ਦੀ ਰਚਨਾ ਕੀਤੀ । ਸ਼ਾਹ ਹੁਸੈਨ ਕਦਮ-ਕਦਮ ਤੇ ਬਿਰਹ-ਰੰਗ ਵਿਚ ਗ਼ਰਕ (ਡੁਬਿਆ) ਰਹਿੰਦਾ ਹੈ । ਹੋਰ ਸੂਫ਼ੀ ਕਵੀਆਂ ਨੇ ਵੀ ਬਿਰਹ ਦੇ ਗੀਤ ਅਲਾਪੇ ਹਨ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਜ਼ਾਰੇ ਦੇ ਸ਼ਬਦਾਂ ਵਿਚ ਪਿਤਾ-ਪ੍ਰੇਮ ਦੇ ਰੰਗ ਵਿਚ ਬਿਰਹ ਨੂੰ ਪੇਸ਼ ਕੀਤਾ ਹੈ । ਸੰਤ-ਕਵੀ ਭਾਈ ਸਾਹਿਬ ਵੀਰ ਸਿੰਘ ਨੇ ਜਿਸ ਕਰਤਾਰੀ ਵਿਛੋੜੇ ਨੂੰ ਆਪਣੀਆਂ ਰਚਨਾਵਾਂ ਵਿਚ ਪੇਸ਼ ਕੀਤਾ ਹੈ, ਉਹ ਆਪਣੇ ਆਪ ਵਿਚ ਅਛੂਤੇ ਤੇ ਬੇ-ਮਿਸਾਲ ਹਨ ਤੇ ਕਵੀ ਦੀ ਤੜਪਦੀ ਤੇ ਲੁਛਦੀ ਆਤਮਾ ਦੀ ਖੁਲ੍ਹੀ ਤਸਵੀਰ ਹਨ ।

---

*ਗ਼ੈਰ ਬਾਰੇ ਗ਼ਾਲਿਬ ਫ਼ੁਰਮਾਉਂਦੇ ਹਨ —

1. ਛੋੜਾ ਨਾ ਰਸ਼ਕ ਨੇ ਕਿ ਤੇਰੇ ਘਰ ਕਾ ਨਾਮ ਲੂ,
   ਹਰ ਇਕ ਸੇ ਪੂਛਤਾ ਹੂੰ ਕਿ ਜਾਊਂ ਕਿਧਰ ਕੋ ਮੈਂ ।
2. ਜਾਨਾ ਪੜਾ ਰਕੀਬ ਕੇ ਦਰ ਪਰ ਹਜ਼ਾਰ ਬਾਰ,
   ਐ ਕਾਸ਼ ! ਜਾਨਤਾ ਨਾ ਤਿਰੀ ਰਾਹ ਗੁਜ਼ਰ ਕੋ ਮੈਂ ।
3. ਜ਼ਿਕਰ ਉਸ ਪਰੀਵਸ਼ ਕਾ ਔਰ ਫਿਰ ਬਿਆਂ ਅਪਨਾ
   ਬਨ ਗਿਆ ਰਕੀਬ ਆਖਰ ਥਾ ਜੋ ਰਾਜ਼ਦਾਂ ਅਪਨਾ ।

ਭਾਈ ਸਾਹਿਬ ਦੀ ਗ਼ੈਰ-ਛੋਹ ਸਭ ਨਾਲੋਂ ਵਿਕੋਲਿਤਰੀ ਤੇ ਆਪਣੇ ਰੰਗ ਦੀ ਆਪ ਹੈ । ਇਸ ਵਿਚ ਸ਼ਾਇਰ ਦੀ ਆਪਣੀ ਪਾਕੀਜ਼ਗੀ ਤੇ ਪਵਿਤ੍ਰਤਾ ਘੁਲ ਮਿਲ ਗਈ ਹੈ ।

ਵਿੱਛੜੀ ਰੂਹ

ਵੇ ਮਾਹੀਆ ! ਗਲ੍ਹੇ ਤੇਰੇ ਗਾਨੀਆਂ,
ਰੋਵਾਂ ਪਾਣੀ ਨੂੰ ਕੁਮਲਾਨੀ ਜਾਨੀਆਂ ।

ਵਿੱਛੁੜੀ-ਕੂੰਜ[1]

ਮਿੱਠੇ ਤਾਂ ਲਗਦੇ ਮੈਨੂੰ ਵੁੱਲਾਂ ਦੇ ਹੁਲ੍ਹਾਰੇ
ਜਾਨ ਮੇਰੀ ਪਰ ਕੁੱਸਦੀ !

ਉਪਰੋਕਤ ਪਦਾਂ ਵਿਚ ਵਿਛੋੜੇ ਦਾ ਰੰਗ ਆਪਣੇ ਪੂਰੇ ਰੰਗ ਤੇ ਜੋਬਨ ਵਿਚ ਉਘੜੇ ਤੇ ਉਭਰੇ ਹਨ । ਆਪ ਪ੍ਰੀਤਮ ਅਗੇ ਬੇਨਤੀ ਅਨੋਖੇ ਤੇ ਵਿਕੋਲਿਤਰੇ ਰੰਗ ਵਿਚ ਕਰਦੇ ਹਨ ।

ਓਝਲ ਡਾਚੀ[2]

ਹੇ ਅਰੂਪ ! ਤੁਸੀਂ ਰੂਪਵਾਨ ਹੋ
ਕਦੇ ਤਾ ਲਾਡ ਲਡਾਓ ।
ਯਾ ਅਰੂਪ ਕਰ ਕਦੇ ਅਸਾਨੂੰ,
ਦਰਸ – ਅਰੂਪ ਦਿਖਾਓ ।
ਸੱਸੀ ਵਾਂਙੂ ਬਾਂਹ ਉਲਾਰਾਂ,
'ਓਝੱਲ ਡਾਚੀ' ਮਗਰੇ;
ਦਿਨੇ ਰਾਤ ਪਈ ਕੂਕਾਂ ਸਾਈਆ !
ਆ ਜਾਓ ! ਆ ਜਾਓ !!

ਕਾਦਰ ਤੇ ਕੁਦਰਤ ਦੇ ਪਿਆਰੇ ਸਤਿਗੁਰੂ ਨਾਨਕ ਵਾਂਗ ਭਾਈ ਸਾਹਿਬ, ਕੁਦਰਤ ਚਿਤ੍ਰਣ ਵਿਚ ਵੀ ਇਕ ਸੱਚੇ ਪੈਰੋਕਾਰ ਤੇ ਇਕ ਅਦੁਤੀ ਕਵੀ ਹਨ । ਆਪ ਕੁਦਰਤ ਵਿਚੋਂ ਕਾਦਰ ਦੇ ਦਰਸ਼ਨ ਕਰਦੇ ਹਨ । ਕੁਦਰਤ ਦੇ ਡੂੰਘੇ ਤੇ ਅਥਾਹ ਸਾਗਰ ਵਿਚ, ਚੁਭੀ ਲਾ ਕੇ, ਓਥੋਂ ਅਨਮੋਲ ਤੇ ਮਨ-ਮੋਹਕ ਹੀਰੇ-ਪੰਨੇ ਵੀਣ ਕੇ ਪਾਠਕਾਂ ਅਗੇ ਪੇਸ਼ ਕਰਦੇ ਹਨ—

ਜੋਗੀ ਖੜੇ ਚਨਾਰ, ਸ਼ਾਂਤੀ ਵਸ ਰਹੀ ।
ਨਹਿਰ ਵਹੇ ਵਿਚਕਾਰ ਬ੍ਰਿਤੀ ਪ੍ਰਵਾਹ ਜਿਯੋਂ ।

---

1. ਗ਼ਾਲਿਬ ਕਹਿੰਦਾ ਹੈ—

ਕਹੂੰ ਕਿਸ ਸੇ ਮੈਂ ਕਿ ਕਿਆ ਹੈ ਸ਼ਬੇ ਗ਼ਮ ਬੁਰੀ ਬਲਾ ਹੈ ।
ਮੁਝੇ ਕਿਆ ਬੁਰਾ ਥਾ ਮਰਨਾ ਅਗਰ ਏਕ ਬਾਰ ਹੋਤਾ ।

2. ਇਕਬਾਲ—

ਤੂ ਹੈ ਮਹੀਤੇ ਬੇਕਰਾਂ, ਮੈਂ ਹੂ ਜ਼ਰਾ ਸੀ ਆਬੇਜੂ ।
ਯਾ ਮੁਝੇ ਹਮ ਕਿਨਾਰ ਕਰ ਯਾ ਮੁਝੇ ਬੇ-ਕਿਨਾਰ ਕਰ ।

ਹਰਿਆ ਭਰਿਆ ਵੰਨ ਮਖ਼ਮਲ ਘਾਹ ਦਾ,
ਛਾਇ ਸਹਿਜ ਰੰਗ ਸ਼ਾਂਤਿ ਇਕਾਂਤ ਹੈ ।
ਫਿਰ ਆਈ ਆਬਸ਼ਾਰ ਪਾਣੀ ਢਹਿ ਪਿਆ,
ਅਲਾਪ ਸੰਗੀਤ ਉਚਾਰ ਮਨ ਨੂੰ ਮੂਹ ਰਿਹਾ,
ਰੰਗ ਬਲੌਰੀ ਡਿਗਦੇ ਦਾ ਲਸੇ
ਫਿਰ ਕੁਰ ਕਦਮਾਂ ਲੰਘ ਹੇਠਾਂ ਜਾਂਵਦਾ ।
ਵਿਚ ਫੁਹਾਰਿਆਂ ਜਾਏ ਉਪਰ ਆਂਵਦਾ ।

× × ×

ਇਹ ਰੰਗ ਰਾਗ ਅਪਾਰ ਨੀਰ ਜੀ,
ਫਿਰ ਅਗੇ ਨੂੰ ਜਾਏ ਹੇਠਾਂ ਤਿਲਕਦੇ ।

**ਸਾਰੀ ਬਹਿਸ ਦਾ ਸਾਰ :**—ਸਚਾਈ ਸਦਾ ਤੋਂ ਕੌੜੀ ਬਣੀ ਚਲੀ ਆ ਰਹੀ ਹੈ । ਸਤਿਗੁਰੂ ਨਾਨਕ ਨੂੰ ਦੁਨੀਆਂ ਦੀ ਕੋਈ ਸ਼ਕਤੀ ਸਚਾਈ ਕਹਿਣ ਤੋਂ ਨਹੀਂ ਰੋਕ ਸਕੀ । ਸਤਿਗੁਰੂ ਦੀ ਦਿੱਤੀ ਇਸ ਸਿਖਿਆ ਨੂੰ ਮੁੱਖ ਰਖ ਕੇ ਅਸੀਂ ਏਥੇ ਸਾਹਿਤਕ ਸਚਾਈ ਨੂੰ ਪੇਸ਼ ਕਰਨ ਵਿਚ ਕੋਈ ਸੰਕੋਚ ਨਹੀਂ ਕਰਾਂਗੇ । ਸਾਡਾ ਵਿਚਾਰ ਹੈ ਕਿ ਅਜੇ ਤਕ ਪੰਜਾਬੀ ਆਲੋਚਨਾ ਨਿਰਪਖਤਾ ਦੀ ਮੰਜ਼ਿਲ ਵਿਚ ਨਹੀਂ ਪੁੱਜੀ । ਇਸ ਘਾਟ ਦਾ ਕਾਰਨ ਇਹ ਹੈ ਕਿ ਅਜੋਕੀ ਆਲੋਚਨਾ ਜਾਂ ਤੇ ਪ੍ਰਸ਼ੰਸਾਤਮਕ ਹੁੰਦੀ ਹੈ, ਜਾਂ ਫੇਰ ਨਿਖੇਧਾਤਮਕ (ਢਾਹੂ) ਹੁੰਦੀ ਹੈ । ਇਸ ਢਾਹੂ ਆਲੋਚਨਾਂ ਵਿਚ ਕਵੀ ਦੀ ਕਲਾ ਨੂੰ ਬਿਲਕੁਲ ਪਰਖਿਆ ਨਹੀਂ ਜਾਂਦਾ । ਸਾਹਿਤਕਾਰ ਦੇ ਅੱਛੇ ਪਹਿਲੂਆਂ ਵਲੋਂ ਅਣਗਹਿਲੀ ਕੀਤੀ ਜਾਂਦੀ ਹੈ ਤੇ ਉਸ ਦੀਆਂ ਕਮੀਆਂ ਨੂੰ ਉਜਾਗਰ ਕਰਨ ਦਾ ਜਤਨ ਕੀਤਾ ਜਾਂਦਾ ਹੈ । ਵਾਸਤਵ ਵਿਚ ਕੁਦਰਤ ਦੇ ਨਿਯਮਾਂ ਅਨੁਸਾਰ ਕਵੀ ਤੇ ਕਈ ਕਿਸਮਾਂ ਦੀਆਂ ਹਾਲਤਾਂ ਵਾਰਦ ਹੁੰਦੀਆਂ ਹਨ । ਕਦੀ ਉਹ ਮਸਤੀ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਕਦੀ ਕੁਦਰਤ—ਪਿਆਰ ਦੇ ਅਥਾਹ ਸਾਗਰ ਵਿਚ ਡੁਬ ਜਾਂਦਾ ਹੈ, ਕਦੀ ਵਿਸਮਾਦ ਦੀ ਹਾਲਤ ਵਿਚ ਚਲਿਆ ਜਾਂਦਾ ਹੈ ਅਤੇ ਜਜ਼ਬਿਆਂ, ਵਲਵਲਿਆਂ ਤੇ ਮਨੋ-ਰੀਝਾਂ ਅੰਦਰ ਗੜੂੰਦ ਹੋ ਜਾਂਦਾ ਹੈ । ਇਹਨਾਂ ਹਾਲਤਾਂ ਦੇ ਅਸਰ ਅਧੀਨ ਉਹ ਆਪਣੇ ਜਜ਼ਬੇ ਪ੍ਰਗਟ ਕਰਦਾ ਹੈ । ਉਸ ਦੇ ਇਹ ਭਾਵ-ਕਾਵਿ ਰੰਗ ਵਿਚ ਰੰਗੇ ਹੋਏ ਤੇ ਕਾਵਿ ਤੱਤਾਂ ਨਾਲ ਭਰਪੂਰ, ਕਾਵਿ—ਰਸ ਵਿਚ ਗੁੱਝੇ ਹੋਏ ਹੁੰਦੇ ਹਨ । ਜਿਸ ਵੇਲੇ ਕਵੀ ਕਾਵਿ ਸਾਗਰ ਵਿਚ ਤਾਰੀਆਂ ਲਾਉਂਦਾ ਤਾਂ ਹੈ ਕੇ ਪ੍ਰਚਾਰ ਕਰਨਾ ਉਸ ਦਾ ਮੰਤਵ ਨਹੀਂ ਹੁੰਦਾ । ਸਾਡੇ ਅਜ ਦੇ ਪਖ-ਪਾਤੀ ਆਲੋਚਕ ਉਪਰੋਕਤ ਤੱਥਾਂ ਵਲੋਂ ਅਣਗਹਿਲੀ ਕਰਨੀ, ਆਲੋਚਨਾਂ ਦੇ ਸਿਧਾਂਤਾਂ ਨੂੰ ਅੱਖੋਂ ਓਹਲੇ ਕਰਕੇ ਅਨਾਪ-ਸ਼ਨਾਪ ਗੱਲਾਂ ਕਹਿ ਜਾਂਦੇ ਹਨ । ਸੋ ਸਾਡੇ ਬਹੁਤ ਸਾਰੇ ਧੁਰਿੰਦਰ ਆਲੋਚਕਾਂ ਨੇ ਭਾਈ ਸਾਹਿਬ ਦੀ ਹੇਠਲੀ ਕਵਿਤਾ ਨੂੰ ਨਿਸ਼ਾਨਾ ਬਣਾ ਕੇ ਕਈ ਪੁੱਠੇ ਸਿੱਧੇ ਤੀਰ ਚਲਾਏ ਹਨ ।

ਮੇਰੀ ਜਿੰਦੇ

ਤੇਰਾ ਥਾਉਂ ਕਿਸੇ ਨਦੀ ਦੇ ਕਿਨਾਰੇ
ਤੇਰਾ ਥਾਉਂ ਕਿਸੇ ਜੰਗਲ ਬੇਲੇ,
ਤੇਰੇ ਭਾਗਾਂ ਵਿਚ ਅਰਸ਼ਾਂ ਤੇ ਉਡਣਾ
ਤੇ ਗਾਂਦਿਆਂ ਫਿਰਨ ਅਕੇਲੇ
ਤੇਰਾ ਜੀਵਨ ਸੀਗਾ ਤੇਰੇ ਹੀ ਜੋਗਾ
ਤੂੰ ਆਪੇ 'ਆਪੇ' ਨਾਲ ਖੇਲੇਂ
ਤੂੰ ਕਿਵੇਂ ਰੌਲਿਆਂ ਵਿਚ ਆ ਖਲੋਤੀ
ਤੇਰੇ ਚਾਰ ਚੁਫੇਰੇ ਝਮੇਲੇ ।

ਇਕ ਹੋਰ ਸਥਲ ਤੇ ਇਕਬਾਲ ਫ਼ੁਰਮਾਉਂਦੇ ਹਨ—

ਦੁਨੀਆ ਕੀ ਮਹਿਫਲੋਂ ਸੇ ਉਕਤਾ ਗਿਆ ਹੂੰ ਯਾ ਰੱਬ ।
ਕਿਆ ਲੁਤਫ਼ ਅੰਜਮਨ ਕਾ ਜਬ ਦਿਲ ਹੀ ਬੁਝ ਗਯ ਹੋ ।

ਉਪਰੋਕਤ ਸ਼ਿਅਰਾਂ ਨੂੰ ਦ੍ਰਿਸ਼ਟੀ ਵਿਚ ਰਖਦਿਆਂ ਅਸੀਂ ਕਹਿ ਸਕਦੇ ਹਾਂ ਕਿ ਭਾਈ ਸਾਹਿਬ ਕੇਵਲ ਸ਼ਾਂਤੀ ਤੇ ਸਕੂਨ ਦੇ ਇਛਕ ਹਨ, ਤਾਂਕਿ ਉਹ ਮਨ ਸਾਗਰ ਵਿਚ ਚੁਭੀ ਮਾਰ ਕੇ ਜਜ਼ਬਾਤ ਦੇ ਮੋਤੀ ਲੋਕ-ਸਮੂਹ ਨੂੰ ਪੇਸ਼ ਕਰ ਸਕਣ । ਸਾਡੇ ਨਜ਼ਰੀਏ ਅਨੁਸਾਰ ਭਾਜਵਾਦ ਜਾਂ ਨਿਰਾਸਤਾ ਦਾ ਇਲਜ਼ਾਮ ਸਰਾਸਰ ਗ਼ਲਤ ਹੈ ।

ਜੇਕਰ ਅਸੀਂ ਵਿਸ਼ਲੇਸ਼ਾਤਮਕ ਤੇ ਵਿਵੇਚਨਾਤਮਕ ਦ੍ਰਿਸ਼ਟੀ ਨਾਲ ਦੇਖੀਏ ਤਦ ਪਤਾ ਚਲੇਗਾ ਕਿ ਕਵੀ ਉਪਰ ਉਸਾਰੂ ਜਜ਼ਬਾਤ ਦੇ ਪ੍ਰਗਟਾਵੇ ਦਾ ਵੀ ਇਕ ਖਾਸ ਸਮਾਂ ਹੀ ਹੁੰਦਾ ਹੈ, ਜਦ ਕਵੀ ਆਪਣੇ ਚੌਗਿਰਦੇ ਤੋਂ ਆਪਣੇ ਸਾਰੇ ਰਿਸ਼ਤੇ ਨਾਤੇ ਤੋੜ ਕੇ ਇਕ ਵਿਸ਼ੇਸ ਪ੍ਰਕਾਰ ਦੇ ਭਾਵਾਵੇਸ਼-ਸੰਸਾਰ ਵਿਚ ਆ ਵਿਚਰਦਾ ਹੈ । ਕਵੀ ਦਾ ਇਹ ਸੰਸਾਰ ਇਸ ਦੁਨੀਆਂ ਨਾਲੋਂ ਬਿਲਕੁਲ ਵੱਖ ਹੁੰਦਾ ਹੈ । ਏਥੇ ਉਹ ਵੇਲਾ, ਬੂਟਿਆਂ ਤੇ ਪਤੀਆਂ ਆਦਿ ਨਾਲ ਗੱਲਾਂ ਕਰਦਾ ਹੈ; ਸੂਚੇ ਗੁਲਾਬ ਦੇ ਖੇੜੇ, ਸੂਰਜ ਦੀਆਂ ਚੜ੍ਹਦੀਆਂ ਲਾਲੀਆਂ ਚੰਦਰਮਾਂ ਦੀ ਚਾਨਣੀ, ਚਸ਼ਮਿਆਂ ਦਾ ਵਹਿਣ ਕਵੀ-ਮਨ ਨੂੰ ਪ੍ਰਭਾਵਤ ਕਰਦੇ ਹਨ ਤੇ ਉਹ ਇਸ ਮਨੋ-ਰਹਸ ਨੂੰ ਕਵਿਤਾ ਰਾਹੀਂ ਪ੍ਰਗਟ ਕਰਦਾ ਹੈ ।

ਇੱਛਾ ਬਲ ਤੇ ਡੂੰਘੀਆਂ ਸ਼ਾਮਾਂ*

ਪ੍ਰਸ਼ਨ : ਸੰਝ ਹੋਈ ਪਰਛਾਵੇਂ ਛੁਪ ਗਏ
ਕਿਉਂ ਇੱਛਾਬਲ ਤੂੰ ਜਾਰੀ ?
'ਨੈਂ' ਸਰੋਦ ਕਰ ਰਹੀ ਉਵੇਂ ਹੀ
ਤੇ ਟੁਰਨੋਂ ਬੀ ਨਹੀਂ ਹਾਰੀ ।
ਸੈਲਾਨੀ ਤੇ ਪੰਛੀ ਮਾਲੀ,
ਹਨ ਸਭ ਆਰਾਮ ਵਿਚ ਆਏ,
ਸਹਿਮ ਸੁਾਦਲਾ ਛਾ ਰਿਹਾ ਸਾਰੇ
ਤੇ ਕੁਦਰਤ ਟਿਕ ਗਈ ਸਾਰੀ ।

---

*ਨੈਂ=ਨਦੀ, ਸਰੋਦ=ਰਾਗ, ਸੰਗੀਤ, ਉਵੇਂ=ਉਵ ਹੀ, ਉਸੇ ਤਰ੍ਹਾਂ, ਟੁਰਨ=ਤੁਰਨਾ, ਵਗਣਾ ।

ਉਤਰ : ਸੀਨੇ ਖਿੱਚ ਜਿਨ੍ਹਾਂ ਨੇ ਖਾਧੀ,
ਉਹ ਕਰ ਆਰਾਮ ਨਹੀਂ ਬਹਿੰਦੇ
ਨਿਹੁੰ ਵਾਲੇ ਨੈਣਾ ਕੀ ਨੀਂਦਰ,
ਉਹ ਦਿਨੇ ਰਾਤ ਪਏ ਵਹਿੰਦੇ
ਇਕੋ ਲਗਨ ਲਗੀ ਲਈ ਜਾਂਦੀ,
ਹੈ ਟੋਰ ਅਨੰਤ ਉਨ੍ਹਾਂ ਦੀ,
ਵਸਲੋਂ ਉਰੇ ਮੁਕਾਮ ਨ ਕੋਈ
ਸੋ ਚਾਲ ਪਏ ਨਿਤ ਰਹਿੰਦੇ।

ਸ਼ੇਖ ਸਾਅਦੀ ਇਕ ਜਗ੍ਹਾ ਕਹਿੰਦੇ ਹਨ ਕਿ ਕਵੀ ਦੀ ਦੁਨੀਆਂ ਦੁਨੀਆਂਦਾਰਾਂ ਨਾਲੋਂ ਵਖ ਹੁੰਦੀ ਹੈ। ਦਰਖਤ ਦੀ ਪਤੀ ਲੋਕਾਂ ਲਈ ਇਕ ਪੱਤਾ ਹੀ ਹੈ, ਪਰ ਕਵੀ ਲਈ ਉਹ ਮਾਰਫ਼ਤ (ਗਿਆਨ) ਦਾ ਇਕ ਦਫਤਰ ਹੈ। ਠੀਕ ਇਵੇਂ ਹੀ ਭਾਈ ਸਾਹਿਬ ਕਵੀ-ਦੁਨੀਆਂ ਵਿਚ ਵਿਚਰਦੇ ਚਸ਼ਮਿਆਂ ਨਾਲ ਮਾਰਤੰਡ ਦੇ ਖੰਡ ਨਾਲ ਗੱਲਾਂ ਬਾਤਾਂ ਕਰਨ ਲਗ ਜਾਂਦੇ ਹਨ। ਫੁਲ ਤੇ ਕੰਡੇ ਬਾਰੇ ਸੋਚਦੇ ਹੋਏ ਕੰਡੇ ਨੂੰ 'ਨਾ ਤੋੜ' ਦੀ ਫੱਟੀ ਕਹਿੰਦੇ ਹਨ। ਉਪਰੋਕਤ ਕਵਿਤਾ ਕਵੀ ਦੀ ਵਖਰੀ ਦੁਨੀਆਂ ਦੀ ਇਕ ਉਘੀ ਉਦਾਹਰਣ ਹੈ।

ਸਾਡੇ ਵਿਚਾਰ ਵਿਚ ਜੋ ਆਲੋਚਕ ਮਾਮੂਲੀ ਵਿਦਿਆ ਦੇ ਮਾਲਕ ਹਨ ਤੇ ਸੌੜੀ ਨਜ਼ਰ ਰਖਦੇ ਰਨ ਉਹ ਕਵੀ ਦੇ ਭਾਵਾਂ ਵਲ ਨਹੀਂ ਧਿਆਨ ਦਿੰਦੇ ਸਗੋਂ ਸ਼ਬਦਾਂ ਤੇ ਵਾਕਾਂ ਦੇ ਜਾਲ ਵਿਚ ਫਸ ਕੇ ਰਹਿ ਜਾਂਦੇ ਹਨ। ਕਵੀ-ਮਨ ਤਕ ਪਹੁੰਚਣ ਦੀ ਬਜਾਇ ਉਸ ਉਪਰ ਦੋਸ਼ ਲਾਉਣੇ ਸ਼ੁਰੂ ਕਰ ਦਿੰਦੇ ਹਨ। ਉਹਨਾਂ ਦੀ ਇਹ ਆਲੋਚਨਾ ਅਸਲੀਅਤ ਤੋਂ ਦੂਰ ਹੋ ਕੇ ਪੱਖ-ਪਾਤ ਦਾ ਸ਼ਿਕਾਰ ਬਣ ਜ਼ਾਂਦੀ ਹੈ। ਸਤਿਗੁਰੂ ਨਾਨਕ ਦੇਵ ਨੇ ਪਰਮਾਤਮਾ ਨੂੰ ਸਮਝਣ ਦੀ ਇਕ ਕਸਵਟੀ ਮੁਕੱਰਰ ਕੀਤੀ ਹੈ, ਉਹ ਇਹ ਕਿ ਪਰਮਾਤਮਾ ਨੂੰ ਓਹੋ ਸਮਝ ਸਕਦਾ ਹੈ, ਜੋ ਪਰਮਾਤਮਾ ਰੂਪ ਹੋ ਚੁਕਿਆ ਹੋਵੇ—

ਵਡਾ ਸਾਹਿਬ ਊਚਾ ਥਾਉ ॥
ਊਚੇ ਉਪਰਿ ਊਚਾ ਨਾਉ ॥
ਏਵਡ ਊਚਾ ਹੋਵੈ ਕੋਇ ॥
ਤਿਸੁ ਊਚੇ ਕਉ ਜਾਣੈ ਸੋਇ ॥

ਭਾਈ ਸਾਹਿਬ ਨੂੰ ਸਮਝਣ ਲਈ ਵੀ ਕਿਸੇ ਸੰਤ ਆਲੋਚਕ ਦੀ ਲੋੜ ਹੈ। ਆਮ ਆਲੋਚਕ ਆਪਣੇ ਅਧਿਐਨ ਨੂੰ ਵਿਸ਼ਾਲ ਤੇ ਵਿਆਪਕ ਬਣਾਉਣ ਦਾ ਜਤਨ ਤੇ ਕਰਦੇ ਨਹੀਂ ਪਰ ਆਪਣੀਆਂ ਸੋੜੀਆਂ ਨਜ਼ਰਾਂ ਕਾਰਨ ਇਲਜ਼ਾਮ ਲਾਉਣ ਤੇ ਨੁਕਤਾ-ਚੀਨੀ ਕਰਨ ਤੋਂ ਬਾਜ਼ ਨਹੀਂ ਆਉਂਦੇ ਕਿਉਂਕਿ ਮਹਾਨ ਸਾਹਿਤਕਾਰਾਂ ਦੀ ਨਿੰਦਿਆਂ ਕਰਨ ਨਾਲ, ਉਹਨਾਂ ਦਾ ਆਪਣਾ ਨਾਂ ਤੇ ਜ਼ਰੂਰ ਚਮਕਦਾ ਹੈ। ਇਹੋ ਜਿਹੇ ਆਲੋਚਕਾਂ ਦੀ ਗੁੱਡੀ ਪੰਜਾਬੀ ਸਾਹਿਤ ਦੇ ਅਰਸ਼ਾਂ ਉਪਰ ਉਡਣ ਵੀ ਲਗ ਜਾਂਦੀ ਹੈ, ਪਰ ਛੇਤੀ ਹੀ ਡੋਰ ਟੁੱਟ ਜਾਂਦੀ ਹੈ। ਅਜ ਵੀ ਢਾਹੂ ਸ਼ਕਤੀਆਂ ਦੇ ਆਲੋਚਕਾਂ ਦਾ ਬੋਲ-ਬਾਲਾ ਹੈ। ਇਸ ਸਮੇਂ ਵੀ ਮਹਾਨ ਸਾਹਿਤਕਾਰ ਇਹਨਾਂ ਦੇ ਹਮਲਿਆਂ ਦਾ ਸ਼ਿਕਾਰ ਬਣੇ ਹੋਏ ਹਨ। ਇਸ ਪ੍ਰਕਾਰ ਦੇ ਥੋਥੇ ਆਲੋਚਕ ਤਾਂ ਸ੍ਰੀ ਗੁਰੂ ਨਾਨਕ ਦੇਵ ਨੂੰ ਵੀ ਨਹੀਂ ਬਖਸ਼ਦੇ। ਸ਼ੁਧ ਕਵਿਤਾ ਤੇ

ਬਾਣੀ ਦਾ ਢੋਲ ਵਜਾਉਂਦੇ ਫਿਰਦੇ ਹਨ, ਤੇ ਭਾਈ ਵੀਰ ਸਿੰਘ ਤੇ ਇਹਨਾਂ ਦੀਆਂ ਨਜ਼ਰਾਂ ਵਿਚ ਤੁੱਛ ਜਿਹੇ ਨਜ਼ਰ ਆਉਂਦੇ ਹਨ। ਅਸਾਂ ਆਲੋਚਕ ਦੇ ਵਿਚਾਰ ਸੁਣੇ ਜਿਨ੍ਹਾਂ ਵਿਚ ਇਸ ਸਜਣ ਨੇ ਗੁਰੂ ਨਾਨਕ ਦੇਵ ਨੂੰ ਮਾਨਵਤਾ ਦਾ ਸੁਭਚਿੰਤਕ ਤੇ ਮੰਨਿਆ ਪਰ ਹਮਦਰਦ ਨਹੀਂ, ਹਾਲਾਂ ਕਿ ਸਾਡੇ ਨਜ਼ਰੀਏ ਅਨੁਸਾਰ ਗੁਰੂ ਦੇਵ ਹਮਦਰਦ ਪਹਿਲੋਂ ਸਨ, ਤੇ ਸੁਭਚਿੰਤਕ ਮਗਰੋਂ। ਸੱਚੇ ਸੌਦੇ ਦੀ ਘਟਨਾ ਤੇ ਮੋਦੀਖਾਨੇ ਵਿਚੋਂ ਗ਼ਰੀਬਾਂ ਦੀ ਮਦਦ ਕਰਨਾ, ਹਮਦਰਦੀ ਹੀ ਤੇ ਹੈ। ਵਾਸਤਵ ਵਿਚ, ਇਹੋ ਜਿਹੇ ਵਿਚਾਰ ਆਲੋਚਨਾ ਦੇ ਘੇਰੇ ਤੋਂ ਬਾਹਰ ਹਨ, ਹਾਂ ਉਹਨਾਂ ਦੇ ਦਿਲਾਂ ਦੀ ਆਪਣੀ ਕਮਜ਼ੋਰੀ ਹੁੰਦੀ ਹੈ। ਸਾਡਾ ਨਜ਼ਰੀਆ ਇਹ ਹੈ ਕਿ ਆਲੋਚਕ ਵਾਸਤਵ ਵਿਚ ਉਹ ਹੋ ਸਕਦਾ ਹੈ, ਜਿਸ ਦੀ ਵਿਦਿਆ ਉੱਚ ਕੋਟੀ ਦੀ ਹੋਵੇ, ਅਧਿਐਨ ਵਿਸ਼ਾਲ ਹੋਵੇ, ਲੋਕ-ਸੰਪਰਕ ਵੀ ਕਾਫ਼ੀ ਹੋਣਾ ਚਾਹੀਦਾ ਹੈ। ਮਾਂ-ਬੋਲੀ ਦੇ ਸਾਹਿਤ ਤੋਂ ਇਲਾਵਾ ਦੂਜੀਆਂ ਜ਼ਬਾਨਾਂ ਦੇ ਸਾਹਿਤ ਤੇ ਵੀ ਅਬੂਰ ਹਾਸਲ ਹੋਵੇ। ਕੁਝ ਆਲੋਚਕ, ਆਪਣਾ ਇਹ ਹੱਕ ਸਮਝਦੇ ਹਨ ਕਿ ਜੋ ਕੁਝ ਉਹ ਚਾਹੁਣ, ਉਹ ਕਿਸੇ ਉਪਰ ਆਲੋਚਨਾ ਕਰਦੇ ਹੋਏ ਕਹਿ ਸਕਦੇ ਹਨ। ਪਰ ਉਹ ਇਸ ਹਕੀਕਤ ਨੂੰ ਭੁੱਲ ਜਾਂਦੇ ਹਨ ਕਿ ਉਹ ਖ਼ੁਦ ਵੀ ਦੂਜੇ ਵਿਦਵਾਨਾਂ ਦੀ ਆਲੋਚਨਾਂ ਦਾ ਸ਼ਿਕਾਰ ਬਣ ਜਾਣਗੇ। ਸਾਡੇ ਦੇਖਣ ਵਿਚ, ਖਾਸ ਕਰਕੇ ਪੰਜਾਬੀ ਦੇ ਖੇਤਰ 'ਚ ਪਾਰਟੀਆਂ ਬਣੀਆਂ ਹੋਈਆਂ ਹਨ। ਇਨ੍ਹਾਂ ਪਾਰਟੀਆਂ ਦਾ ਇਹ ਵਤੀਰਾ ਹੈ ਕਿ ਜਾਂ ਤੇ ਪ੍ਰਸੰਸਾਤਕ ਆਲੋਚਨਾ ਕਰਨਗੇ ਜਾਂ ਫੇਰ ਢਾਹੂ ਆਲੋਚਨਾ ਕਰਕੇ ਸਾਹਿਤਕਾਰ ਦਾ ਭੱਠਾ ਬਿਠਾਉਣ ਦੀ ਕੋਸ਼ਿਸ਼ ਕਰਨਗੇ। ਇੰਞ ਕਰਨ ਨਾਲ ਨੁਕਸਾਨ ਪੁੱਜਦਾ ਹੈ। ਖੈਰ ਇਹ ਸਿਲਸਿਲਾ ਤੇ ਚਲਦਾ ਰਹਿਣਾ ਹੈ, ਪਰ ਅਸੀਂ ਪੰਜਾਬੀ ਸਮੀਖਾਕਾਰਾਂ ਅਗੇ ਬੇਨਤੀ ਕਰਦੇ ਹਾਂ, ਕਿ ਉਹ ਕਿਸੇ ਸਾਹਿਤ ਦਾ ਮੁਲਾਂਕਣ ਕਰਨ ਵੇਲੇ ਇਨਸਾਫ਼ ਤੋਂ ਕੰਮ ਲੈਣ, ਤਾਕਿ ਪੰਜਾਬੀ ਸਾਹਿਤ ਵਿਚ ਨਿੱਗਰ ਵਾਧੇ ਹੋ ਸਕਣ।

ਸਾਡੇ ਨਿਜੀ ਅਧਿਐਨ ਅਨੁਸਾਰ ਭਾਈ ਸਾਹਿਬ ਵੀਰ ਸਿੰਘ ਜੀ, ਪੰਜਾਬੀ ਸਾਹਿਤ ਰਾਹੀਂ ਪੰਜਾਬੀਅਤ ਦੇ ਉਸੇ ਪ੍ਰਕਾਰ ਦੇ ਰਖਿਅਕ (ਮੁਹਾਫ਼ਜ਼) ਹਨ, ਜਿਵੇਂ ਸ੍ਰੀ ਗੁਰੂ ਨਾਨਕ ਦੇਵ ਆਪਣੇ ਸਮੇਂ ਵਿਚ ਭਾਰਤੀ ਸੰਸਕ੍ਰਿਤੀ ਦੇ ਜਹਾਜ਼ ਨੂੰ ਡੁਬਣੋਂ ਬਚਾਉਣ ਵਿਚ ਮਹਾਨ ਆਗੂ ਸਾਬਤ ਹੋਏ। ਪਹਿਲੋਂ ਸਾਡੇ ਗੁਰੂ ਸਾਹਿਬਾਨ ਨੇ, ਜਗਤ ਗੁਰੂਆਂ ਦੀ ਹੈਸੀਅਤ ਵਿਚ ਮਾਨਵਤਾ ਦੀ ਅਗਵਾਈ ਕੀਤੀ, ਭਾਈਚਾਰੇ ਦੇ ਰਿਸ਼ਤੇ ਕਾਇਮ ਕੀਤੇ, ਖ਼ੁਦ ਜੀਉਣ ਤੇ ਦੂਜਿਆਂ ਨੂੰ ਜੀਉਂਦੇ ਰਹਿਣ ਦਾ ਸੰਦੇਸ਼ ਦਿਤਾ ਅਤੇ ਇਸ ਕਾਰਜ ਲਈ ਪੰਜਾਬੀ ਬੋਲੀ ਤੇ ਪੰਜਾਬੀ ਸਾਹਿਤ ਨੂੰ ਭਾਗ ਲਾਏ, ਠੀਕ ਉਹਨਾਂ ਤੋਂ ਕਾਫ਼ੀ ਅਰਸਾਂ ਬਾਅਦ ਭਾਈ ਸਾਹਿਬ ਨੇ ਗੁਰੂਆਂ ਦੇ ਪਾਏ ਪੂਰਨਿਆਂ ਉਤੇ ਅਮਲ ਕਰਦਿਆਂ ਹੋਇਆਂ ਦੇ ਨਕਸ਼ੇ ਕਦਮ ਤੇ ਟੁਰਦਿਆਂ ਹੋਇਆਂ, ਪੰਜਾਬੀ ਸਾਹਿਤ ਦੀਆਂ ਨਿਗਰ ਤੇ ਨਿਰੋਏ ਸਾਹਿਤ ਨਾਲ ਉਹਨਾਂ ਝੋਲੀਆਂ ਭਰ ਦਿਤੀਆਂ, ਤੇ ਆਧੁਨਿਕ ਪੰਜਾਬੀ ਸਾਹਿਤ ਨੂੰ ਅਗੇ ਟੋਰਨ ਦੀਆਂ ਲੀਹਾਂ ਕਾਇਮ ਕੀਤੀਆਂ। ਸਾਡੇ ਨਜ਼ਰੀਏ ਅਨੁਸਾਰ ਭਾਈ ਸਾਹਿਬ ਇਕ ਸੁੱਚੇ ਗੁਲਾਬ ਦਾ ਫੁਲ ਹਨ, ਤੇ ਉਹਨਾਂ ਦੀਆਂ ਰਚਨਾਵਾਂ ਮਹਿਕ ਦੇ ਰੂਪ ਵਿਚ ਗੁਰੂਆਂ ਦਾ ਸੰਦੇਸ਼ ਦੇ ਰਹੀਆਂ ਹਨ ਅਤੇ ਦੇਸ਼-ਪ੍ਰੇਮ ਤੇ ਇਨਸਾਨੀ ਰਿਸ਼ਤਿਆਂ ਨੂੰ ਜੋੜਨ ਵਿਚ ਅਕਸੀਰੇ ਆਜ਼ਮ (ਅੰਮ੍ਰਿਤ) ਸਾਬਤ ਹੋ ਰਹੀਆਂ ਹਨ।